ਏਸੇ ਕਲਮ ਤੋਂ :

- ਧਰਮ ਦੀ ਚਾਦਰ
- ਧਰਮ ਦੀ ਯਾਤਰਾ
- ਧਰਮ ਕਲਾ
- ਗੁਰਪੁਰਬ ਗਾਥਾਵਾਂ
- ਦੋ ਦੀਵੇ ਇਕੋ ਜੋਤਿ
- ਬਹੀਐ ਪੜਿਆ ਪਾਸਿ
- ਅੰਜਨਿ ਮਾਹਿ ਨਿਰੰਜਨ ਪਾਵੈ
- ਮੈਂ ਤੁਧੁ ਆਗੈ ਅਰਦਾਸਿ
- ਗੁਣੀ ਨਿਧਾਨ ਖਾਲਸਾ
- ਜੀਵਨ ਸੰਤ ਪ੍ਰੇਮ ਸਿੰਘ ਮੁਰਾਲਾ

# ਬਾਬਾਣੇ ਘਰਿ ਚਾਨਣ ਲਹਿਣਾ

ਸਿੰਘ ਸਾਹਿਬ
ਗਿਆਨੀ ਜਸਵੰਤ ਸਿੰਘ ਪ੍ਰਵਾਨਾ



ਨਿਊ ਬੁੱਕ ਕੰਪਨੀ
ਮਾਈ ਹੀਰਾਂ ਗੇਟ, ਜਲੰਧਰ-144008

BABBANE GHAR CHANAN LEHNA
*by* GIANI JASWANT SINGH PARWANA

ISBN : 81-87476-43-5



ਲੇਖਕ
ਗਿਆਨੀ ਜਸਵੰਤ ਸਿੰਘ ਪ੍ਰਵਾਨਾ
722, ਗੁਰੂ ਤੇਗ ਬਹਾਦਰ ਨਗਰ,
ਜਲੰਧਰ। ਫ਼ੋਨ : 2272746, 98152-57221

ਪਹਿਲੀ ਵਾਰ : 2004

ਮੁੱਲ : 85 ਰੁਪਏ

ਪ੍ਰਕਾਸ਼ਕ : ਮਹਿਤਾਬ ਸਿੰਘ, ਨਿਊ ਬੁੱਕ ਕੰਪਨੀ, ਮਾਈ ਹੀਰਾਂ ਗੇਟ, ਜਲੰਧਰ-144008
ਫ਼ੋਨ : 2280045, 2284325, 3093190
ਫ਼ੈਕਸ : 0181-2234081
E-mail : newbookco@hotmail.com

ਛਾਪਕ : ਸਹਿਗਲ ਪ੍ਰਿੰਟਰਜ਼, ਨੇੜੇ ਦੁਆਬਾ ਚੌਕ, ਜਲੰਧਰ।

ਟਾਈਪ ਸੈਟਿੰਗ : ਸਟਾਰ ਪਲੱਸ ਕੰਪਿਊਟਰ, ਨਰਾਇਣ ਨਗਰ, ਜਲੰਧਰ।

# ਦੋ ਸ਼ਬਦ

ੴ ਸਤਿਗੁਰ ਪ੍ਰਸਾਦਿ॥

ਸਤਿਗੁਰੂ ਜੀ ਦੀ ਪਵਿੱਤਰ ਬਾਣੀ ਜੋ ਪੜ੍ਹਦੇ-ਸੁਣਦੇ ਹਨ, ਉਹ ਧੰਨ ਹਨ, ਲੇਕਿਨ ਉਸ ਤੋਂ ਵੀ ਧੰਨ-ਧੰਨ ਹਨ ਜੋ ਗੁਰਬਾਣੀ ਵਿਚ ਜੀਉਂਦੇ ਹਨ ਅਤੇ ਗੁਰ-ਉਪਦੇਸ਼ ਨੂੰ ਕਮਾਉਂਦੇ ਹੋਏ ਜੀਵਨ-ਜੁਗਤ ਬਣਾਉਂਦੇ ਹਨ।

ਜਿਨ੍ਹਾਂ ਦੇ ਭਾਗ ਚੰਗੇਰੇ ਹੁੰਦੇ ਹਨ, ਉਹ ਗੁਰਬਾਣੀ ਪੜ੍ਹਨ ਸੁਣਨ ਲਈ ਸਤਿਸੰਗ ਕਰਦੇ ਹਨ, ਸੱਚ ਜਾਨਣ ਨਾਲ ਉਨ੍ਹਾਂ ਦੇ ਭਾਗ ਜਾਗੇ ਹਨ। ਲੇਕਿਨ ਜੋ ਗੁਰਬਾਣੀ ਨੂੰ ਕਮਾਉਂਦੇ ਹੋਏ ਗੁਰਬਾਣੀ ਦਾ ਹੀ ਰੂਪ ਹੋ ਜਾਂਦੇ ਹਨ, ਉਹ ਦੂਸਰਿਆਂ ਦੇ ਭਾਗ ਵੀ ਜਗਾਉਣ ਲੱਗ ਪੈਂਦੇ ਹਨ।

ਸੱਚਾ ਸੰਗ ਉਹੀ ਹੈ ਜਿਸ ਸੰਗ ਵਿਚ ਨਾਮ ਜਪਿਆ ਜਾਵੇ, ਇਸ ਲਈ ਸੱਚੀ ਬੈਠਕ ਉਹੀ ਹੈ, ਜਿਥੇ ਹਰਿ ਜਸ ਗਾ ਕੇ ਬਿਰਤੀ ਜੋੜੀ ਜਾਵੇ ਅਤੇ ਗੁਰਬਾਣੀ ਵਿਚਾਰ ਕੇ ਗੁਰੂ ਦੀ ਸੋਚ ਅਨੁਸਾਰ ਜੀਵਨ ਜਾਚ ਸਿੱਖੀ ਜਾਵੇ।

**"ਸਚੀ ਬੈਸਕ ਤਿਨ੍ਹਾ ਸੰਗਿ ਜਿਨ ਸੰਗਿ ਜਪੀਐ ਨਾਉ॥"** (ਪੰਨਾ ੫੨੦)

ਸੰਸਾਰ ਵਿਚ ਅਨੇਕਾਂ ਮਨੁੱਖ ਆਉਂਦੇ ਹਨ, ਅਨੇਕਾਂ ਹੀ ਚਲੇ ਜਾਂਦੇ ਹਨ, ਲੇਕਿਨ ਵਡਿਆਈ ਉਹਨਾਂ ਨੂੰ ਹੀ ਮਿਲਦੀ ਹੈ, ਜਿਨ੍ਹਾਂ ਨੇ ਗੁਰੂ ਕੋਲ ਬਹਿਣਾ ਸਿਖ ਲਿਆ। ਗੁਰੂ ਕੋਲ ਬਹਿਣਾ ਹੈ, ਗੁਰੂ ਦੇ ਨਜ਼ਦੀਕ ਹੋਣਾ। ਗੁਰਬਾਣੀ ਨੂੰ ਵਿਚਾਰ ਕੇ ਗੁਰੂ ਦਾ ਹੁਕਮ ਮੰਨਣਾ।

**"ਤਿਨ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ॥"**(ਪੰਨਾ ੧੩੫)

ਮਨੁੱਖੀ ਖ਼ਿਆਲ ਹੀ ਮਨੁੱਖੀ ਜੀਵਨ ਦੀ ਪ੍ਰਧਾਨਤਾ ਕਰਦੇ ਹਨ। ਸ਼ੁਭ ਖ਼ਿਆਲ ਚੰਗਾ ਅਤੇ ਅਸ਼ੁੱਭ ਵਿਚਾਰ ਮੰਦਾ ਬਣਾਉਂਦੇ ਹਨ।

ਜੋ ਵੀ ਸੰਸਾਰ ਵਿਚ ਆਇਆ, ਤੁਰ ਜਾਂਦਾ ਹੈ, ਕੋਈ ਵੀ ਥਿਰ ਨਹੀਂ, ਲੇਕਿਨ ਸਰੀਰ ਚਲੇ ਜਾਣ ਤੋਂ ਬਾਅਦ ਵੀ ਉੱਤਮ ਵਿਚਾਰ ਨਹੀਂ ਮਰਦੇ, ਬਲਕਿ ਸੰਸਾਰ ਨੂੰ ਰੋਸ਼ਨੀ ਦਿੰਦੇ ਹਨ। ਉੱਤਮ ਵਿਚਾਰ ਸਤਿਗੁਰੂ ਰਾਹੀਂ ਵਾਹਿਗੁਰੂ ਸੋਮੇ ਤੋਂ ਪ੍ਰਾਪਤ ਹੁੰਦੇ ਹਨ। ਉੱਤਮ ਵਿਚਾਰਾਂ ਕਰਕੇ ਹੀ ਭਾਈ ਲਹਿਣਾ ਪ੍ਰਮੇਸ਼ਰ ਦਾ ਅੰਗ ਪਾਲ ਕੇ, ਜੋ ਕਿ ਗੁਰਸ਼ਬਦ ਰੂਪ ਹੈ, ਭਾਈ ਲਹਿਣੇ ਤੋਂ ਗੁਰੂ ਅੰਗਦ ਹੋ ਗਏ।

ਬਹੁਤ ਖ਼ੁਸ਼ੀ ਹੈ ਕਿ ਸਿੰਘ ਸਾਹਿਬ ਗਿ. ਜਸਵੰਤ ਸਿੰਘ ਪਰਵਾਨਾ ਜੀ ਨੇ 'ਬਾਬਾਣੈ ਘਰਿ ਚਾਨਣ ਲਹਿਣਾ' ਨਾਂ ਦੀ ਪੁਸਤਕ ਲਿਖ ਕੇ ਸਤਿਗੁਰਾਂ ਦੀ ਮਹਾਨ ਬਖ਼ਸ਼ਿਸ਼ ਪ੍ਰਾਪਤ ਕੀਤੀ ਹੈ। ਜਿਥੇ ਪਹਿਲਾਂ ਵੀ ਦਸ ਪੁਸਤਕਾਂ ਸਤਿਗੁਰੂ ਜੀ ਦੀ ਮਹਾਨ ਬਖ਼ਸ਼ਿਸ਼ ਨੂੰ ਪ੍ਰਗਟ ਕਰਦੀਆਂ ਹਨ, ਉਥੇ ਇਹ ਪੁਸਤਕ ਵੀ ਮਨੁੱਖ ਨੂੰ ਮਨੁੱਖਤਾ ਦੇ ਨਜ਼ਦੀਕ ਲੈ ਜਾਵੇਗੀ। ਸਾਡੀ ਅਰਦਾਸ ਹੈ ਕਿ ਸਤਿਗੁਰੂ ਇਨ੍ਹਾਂ ਨੂੰ ਹੋਰ ਵਧੇਰੇ ਚੜ੍ਹਦੀ ਕਲਾ ਵਿਚ ਰੱਖਣ ਤਾਂ ਜੋ ਅਸੀਂ ਸਾਰੇ ਇਨ੍ਹਾਂ ਦੇ ਅਮੋਲਕ ਵਿਚਾਰਾਂ ਰਾਹੀਂ ਲਾਹਾ ਲੈ ਸਕੀਏ।

ਦਾਸਰਾ

**ਭਾਈ ਜਸਬੀਰ ਸਿੰਘ ਖਾਲਸਾ (ਖੰਨੇ ਵਾਲੇ)**

ਗੁਰਦੁਆਰਾ ਗੁਰ ਸ਼ਬਦ ਪ੍ਰਕਾਸ਼, ਅਕਾਲ ਆਸ਼ਰਮ, ਸੁਹਾਣਾ

## *ਸਮਰਪਣ*

ਸਿੱਖ ਪੰਥ ਦੇ ਦੋ ਮਹਾਨ ਵਿਦਵਾਨ ਜਿਨ੍ਹਾਂ
ਸਵਾਸ-ਸਵਾਸ ਗੁਰਮਤਿ ਪ੍ਰਚਾਰ ਲਈ ਲਗਾਇਆ
ਅਤੇ ਜੀਵਨ ਸਫਲਾ ਕਰਦੇ ਹੋਏ ਸਾਥੋਂ ਵਿਦਾਅ ਹੋ
ਕੇ ਅਕਾਲ ਪੁਰਖ ਦੀ ਗੋਦ 'ਚ ਜਾ ਬੈਠੇ।
ਸਤਿਕਾਰਯੋਗ
*ਭਾਈ ਜਗਜੀਤ ਸਿੰਘ ਸਿੱਦਕੀ ਲੁਧਿਆਣਾ ਅਤੇ*
*ਗਿ: ਹਰਭਜਨ ਸਿੰਘ ਨਿਊਯਾਰਕ ਵਾਲਿਆਂ*
ਨੂੰ ਪ੍ਰੇਮ ਭੇਟ।

# ਕੁਝ ਪੁਸਤਕ ਬਾਰੇ

ਗੁਰੂ ਅੰਗਦ ਦੇਵ ਜੀ ਦਾ ਪੰਜ ਸੌ ਸਾਲਾ ਪ੍ਰਕਾਸ਼ ਉਤਸਵ ਇਸ ਸਾਲ ਵਿਚ ਹੈ। ਮਨ ਵਿਚ ਧਿਆਨ ਆਇਆ ਕਿ ਜਿਵੇਂ ਸਮੇਂ-ਸਮੇਂ ਕੋਈ ਨਾ ਕੋਈ ਪੁਸਤਕ ਗੁਰ ਮਹਿਮਾ ਵਿਚ ਮੈਂ ਸਿੱਖ ਪੰਥ ਦੀ ਭੇਟ ਕਰਦਾ ਰਿਹਾ ਹਾਂ; ਜਿਵੇਂ ਪਿਛੇ ਸੰਨ 1999 ਵਿਚ ਖਾਲਸੇ ਦੇ 300 ਸਾਲਾ ਮੌਕੇ 'ਗੁਣੀ ਨਿਧਾਨ ਖਾਲਸਾ' ਪੁਸਤਕ ਲਿਖੀ ਸੀ, ਹੁਣ ਵੀ ਗੁਰੂ ਅੰਗਦ ਦੇਵ ਜੀ ਦੀ ਮਹਿਮਾ ਵਿਚ ਕੋਈ ਪੁਸਤਕ ਲਿਖੀ ਜਾਵੇ।

ਮੈਨੂੰ ਸਭ ਤੋਂ ਚੰਗਾ ਇਹ ਹੀ ਲੱਗਾ ਕਿ ਸਤਿਗੁਰੂ ਦੀ ਬਾਣੀ ਦੇ ਭਾਵ ਅਰਥ ਲਿਖੇ ਜਾਣ। ਸਟੀਕ ਤਾਂ ਪਹਿਲੇ ਹੋਏ ਹਨ ਪਰ ਭਾਵ ਅਰਥ ਦੀ ਕੋਈ ਪੁਸਤਕ ਮੇਰੇ ਵੇਖਣ ਵਿਚ ਨਹੀਂ ਆਈ। ਪੁਸਤਕ 'ਧਰਮ ਦੀ ਚਾਦਰ' ਵਿਚ ਗੁਰੂ ਤੇਗ਼ ਬਹਾਦਰ ਜੀ ਦੇ ਸਲੋਕਾਂ ਦੇ ਭਾਵ ਅਰਥ ਲਿਖੇ ਸਨ। ਉਸ ਪੁਸਤਕ ਲਈ ਮੈਨੂੰ ਸੰਗਤਾਂ ਦਾ ਬੇਹਦ ਪਿਆਰ ਮਿਲਿਆ ਤੇ ਮੈਨੂੰ ਕਈ ਸੱਜਣਾਂ ਨੇ ਕਿਹਾ ਕਿ ਏਹੋ ਜਿਹੀ ਕੋਈ ਹੋਰ ਪੁਸਤਕ ਵੀ ਲਿਖੀ ਜਾਵੇ।

ਸਤਿਗੁਰੂ ਦੀ ਮਿਹਰ ਹੋਈ ਹੈ, ਇਹ ਪੁਸਤਕ ਵੀ ਉਸੇ ਢੰਗ ਨਾਲ ਲਿਖੀ ਹੈ। ਸਤਿਗੁਰੂ ਦੀ ਬਾਣੀ ਅਗਮ ਅਗਾਧ ਬੋਧ ਹੈ। ਜਿੰਨੀ ਕੁ ਉਸ ਮਾਲਕ ਨੇ ਮਤ ਬੁੱਧ ਬਖ਼ਸ਼ੀ ਹੈ, ਮੈਂ ਉਸ ਅਨੁਸਾਰ ਯਤਨ ਕੀਤਾ ਹੈ। ਸਤਿਗੁਰੂ ਅੰਗਦ ਦੇਵ ਜੀ ਦੀ ਬਾਣੀ ਪੜ੍ਹ ਕੇ ਮੈਂ ਮਹਿਸੂਸ ਕੀਤਾ ਹੈ ਕਿ ਉਹ ਸਿੱਖ ਨੂੰ ਗੋਸਾਈਂ ਦਾ ਪਹਿਲਵਾਨੜਾ ਬਨਾਉਣਾ ਚਾਹੁੰਦੇ ਹਨ। ਇਤਿਹਾਸ ਵਿਚ ਲਿਖਿਆ ਹੈ ਕਿ ਆਪ ਜੀ ਬੱਚਿਆਂ ਦੀਆਂ ਕੁਸ਼ਤੀਆਂ ਕਰਾਉਂਦੇ ਸਨ। ਲੰਗਰ ਵਿਚ ਉਨ੍ਹਾਂ ਨੂੰ ਵਧੀਆ ਤੋਂ ਵਧੀਆ ਖ਼ੁਰਾਕ ਦਿੰਦੇ ਸਨ। ਸਤਿਗੁਰਾਂ ਨੇ ਚਾਹਿਆ ਹੈ ਕਿ ਬਾਣੀ ਦੇ ਆਸਰੇ ਸਿੱਖ ਪਹਿਲੋਂ ਪੰਜਾਂ ਕਾਮ ਆਦਿਕਾਂ ਨੂੰ ਕਾਬੂ ਕਰਨ ਵਾਲਾ ਹੋਵੇ ਤੇ ਇਸਦਾ ਉੱਚਾ ਦੁਮਾਲੜਾ ਹੋਵੇ। ਗੁਰੂ ਅਰਜਨ ਦੇਵ ਜੀ ਨੇ ਉਸ ਪਹਿਲਵਾਨੜੇ ਬਾਰੇ ਲਿਖਿਆ ਹੈ ਜਿਹੜਾ ਉਨ੍ਹਾਂ ਤੋਂ ਪਹਿਲੇ ਚਾਰ ਗੁਰੂਆਂ ਦੇ ਅਸ਼ੀਰਵਾਦ ਤੇ ਉਪਦੇਸ਼ ਨਾਲ ਤਿਆਰ ਹੋਇਆ ਸੀ। ਉਹ ਫ਼ੁਰਮਾਉਂਦੇ ਹਨ—

ਹਉ ਗੋਸਾਈ ਦਾ ਪਹਿਲਵਾਨੜਾ ॥ ਮੈ ਗੁਰ ਮਿਲਿ ਉਚ ਦਮਾਲੜਾ ॥
ਸਭ ਹੋਈ ਛਿੰਝ ਇਕਠੀਆ ਦਯੁ ਬੈਠਾ ਵੇਖੈ ਆਪਿ ਜੀਉ ॥
ਵਾਤ ਵਜਨਿ ਟੰਮਕ ਭੇਰੀਆ ॥ ਮਲ ਲਥੇ ਲੈਦੇ ਫੇਰੀਆ ॥
ਨਿਹਤੇ ਪੰਜਿ ਜੁਆਨ ਮੈ, ਗੁਰਿ ਥਾਪੀ ਦਿਤੀ ਕੰਡਿ ਜੀਉ ॥

(ਸਿਰੀ ਰਾਗ ਮ: ੫, ਪੰਨਾ ੭੪)

ਗੁਰਬਾਣੀ ਦੇ ਆਸਰੇ ਇਸ ਪਹਿਲਵਾਨ ਨੇ ਅੰਦਰ ਦੇ ਪੰਜ ਕਾਬੂ ਕਰ ਲਏ। ਫਿਰ ਆਤਮਿਕ ਬਲ ਦੇ ਆਸਰੇ ਇਹ ਸਵਾ ਲੱਖ ਦੇ ਸਾਹਮਣੇ ਡਟ ਕੇ ਖਲੋਣ ਜੋਗਾ ਹੋ ਗਿਆ ਸੀ, ਇਸਦਾ ਨਾਮ ਖਾਲਸਾ ਸੀ। ਇਸ ਪਹਿਲਵਾਨ ਨੂੰ ਗੁਰੂ ਨਾਨਕ ਦੇਵ ਜੀ ਦਾ ਥਾਪੜਾ ਸੀ ਅਤੇ ਇਹ ਅਖਾੜਾ ਖਾਡੂਰ ਤੋਂ ਹੀ ਸ਼ੁਰੂ ਹੋਇਆ ਸੀ।

ਵਿਦਵਾਨਾਂ ਦਾ ਇਹ ਖ਼ਿਆਲ ਬਿਲਕੁਲ ਦਰੁਸਤ ਹੈ ਕਿ ਜੇ ਗੁਰੂ ਨਾਨਕ ਦੇਵ ਜੀ ਦੇ ਰਾਜ ਜੋਗ ਨੂੰ ਨਿਖਾਰ ਕੇ ਗ੍ਰਹਿਸਤ ਵਿਚ ਉਦਾਸ ਦੀ ਮਹਿਮਾ ਨੂੰ ਸਤਿਗੁਰੂ ਅੰਗਦ ਦੇਵ ਜੀ ਸੰਗਤਾਂ ਦੇ ਸਾਹਮਣੇ ਨਾ ਰੱਖਦੇ ਤਾਂ ਤਿਆਗ ਦੇ ਮਾਰਗ 'ਤੇ ਸਿੱਖ ਭਟਕ ਜਾਂਦਾ ਤੇ ਅੱਜ ਖਾਲਸਾ ਪੰਥ ਨਾ ਹੁੰਦਾ ਬਲਕਿ ਹਿੰਦੂ ਸੰਪਰਦਾਵਾਂ ਵਾਂਗ ਇਹ ਵੀ ਇਕ ਸੰਪਰਦਾ ਬਣਕੇ ਹਿੰਦੂ ਧਰਮ ਵਿਚ ਹੀ ਗਵਾਚ ਜਾਂਦਾ। ਪਰ ਗੁਰੂ ਅੰਗਦ ਦੇਵ ਜੀ ਦੀ ਮਹਾਨ ਕਿਰਪਾ ਹੈ ਕਿ ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦੇ ਸਿਧਾਂਤਾਂ 'ਤੇ ਪਹਿਰਾ ਦਿੱਤਾ ਸੀ। ਅਜੇ ਕਿ ਤਿਆਗੀ ਸਾਧੂਆਂ ਦਾ ਉਸ ਵੇਲੇ ਬੋਲਬਾਲਾ ਸੀ, ਪਰ ਉਨ੍ਹਾਂ ਨੇ ਇਸ ਸਨਮਾਨ ਨੂੰ ਪਾਸੇ ਰਖ ਕੇ ਗ੍ਰਹਿਸਤ ਨੂੰ ਅਪਨਾਇਆ ਤੇ ਗੁਰੂ ਨਾਨਕ ਦੇਵ ਜੀ ਦੇ ਗ੍ਰਹਿਸਤ ਧਰਮ ਦੀ ਨੀਂਹ ਪੱਕੀ ਕੀਤੀ ਸੀ।

ਉਨ੍ਹਾਂ ਇਤਿਹਾਸ ਲਿਖਵਾਇਆ ਤੇ ਪਰਚਾਰਿਆ ਅਤੇ ਪੰਜਾਬੀ ਨੂੰ ਪੱਕੇ ਪੈਰਾਂ 'ਤੇ ਖੜਾ ਕਰਨ ਲਈ ਗੁਰਮੁਖੀ ਅੱਖਰਾਂ ਦਾ ਪ੍ਰਚਾਰ ਕੀਤਾ ਤੇ ਉਨ੍ਹਾਂ ਦੀ ਇਹ ਘਾਲ ਸਦਾ ਲਈ ਅਮਰ ਹੋ ਗਈ ਕਿ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਗੁਰਮੁਖੀ ਅੱਖਰਾਂ ਵਿਚ ਲਿਖਿਆ ਗਿਆ। ਇਹ ਗੁਰਮੁਖੀ ਅੱਖਰ ਤੇ ਪੰਜਾਬੀ ਬੋਲੀ ਸਦਾ ਵਾਸਤੇ ਅਮਰ ਹੋ ਗਈ।

ਉਨ੍ਹਾਂ ਨੇ ਸਿੱਖਾਂ ਵਿਚ ਜੁਅਰਤ ਤੇ ਦਲੇਰੀ ਭਰੀ ਅਤੇ ਇਸ ਬੀਰਤਾ ਦੀ ਨੀਂਹ ਉਸ ਵੇਲੇ ਪੱਕੀ ਹੋ ਗਈ ਜਦੋਂ ਉਹ ਹੁਮਾਯੂੰ ਦੇ ਸਾਹਮਣੇ ਨਿਰਭੈ ਹੋ ਕੇ ਖੜੇ ਹੋ ਗਏ। ਉਨ੍ਹਾਂ ਦੀ ਬਾਣੀ ਦੇ 63 ਸਲੋਕ ਹਨ ਜੋ ਵਾਰਾਂ ਨਾਲ ਦਰਜ ਹਨ। ਇਨ੍ਹਾਂ ਸਲੋਕਾਂ ਵਿਚ ਵੱਖ-ਵੱਖ ਪਰਕਰਣ ਹਨ।

ਵਿਚਾਰ ਭਾਵ ਪੂਰਤ ਹਨ ਪਰ ਬੜੇ ਸੰਖੇਪ ਅਤੇ ਸਪੱਸ਼ਟ ਹਨ। ਇਨ੍ਹਾਂ ਸਲੋਕਾਂ ਦੀ ਸੰਖੇਪ ਕਰਕੇ ਵਿਆਖਿਆ ਵੀ ਕੀਤੀ ਜਾ ਸਕਦੀ ਹੈ ਅਤੇ ਇਨ੍ਹਾਂ ਸਲੋਕਾਂ ਦਾ ਵੱਧ ਤੋਂ ਵੱਧ ਵਿਸਥਾਰ ਵੀ ਕੀਤਾ ਜਾ ਸਕਦਾ ਹੈ। ਇਹ ਵੀ ਪਾਠਕਾਂ ਦੇ ਸਾਹਮਣੇ ਹੈ ਕਿ ਇਕ ਛੋਟੀ ਜਿਹੀ ਪੁਸਤਕ ਵਿਚ ਸਾਰੇ ਸਲੋਕਾਂ ਦੀ ਸੰਖੇਪ ਵਿਆਖਿਆ ਹੈ ਤੇ ਇਕ-ਇਕ ਸਲੋਕ 'ਤੇ ਇਕ-ਇਕ ਕਿਤਾਬ ਵੀ ਲਿਖੀ ਜਾ ਸਕਦੀ ਹੈ।

ਗੁਰੂ ਅੰਗਦ ਦੇਵ ਜੀ ਦੀ ਮਹਿਮਾ ਇਕ ਸਮੁੰਦਰ ਵਾਂਗੂ ਹੈ। ਇਸ ਮਹਿਮਾ ਦਾ ਕੋਈ ਪਾਰਾਵਾਰ ਨਹੀਂ। ਜੋ ਲਿਖ ਸਕਿਆ ਹਾਂ, ਉਮੀਦ ਹੈ ਸਿੱਖ ਪੰਥ ਪ੍ਰਵਾਨ ਕਰੇਗਾ। ਸ੍ਰ. ਮਨਜੀਤ ਸਿੰਘ, ਨਿਊ ਬੁੱਕ ਕੰਪਨੀ ਵਾਲੇ ਹਮੇਸ਼ਾਂ ਵਾਂਗ ਬੜੀ ਜ਼ਿੰਮੇਵਾਰੀ ਤੇ ਪਿਆਰ ਨਾਲ ਕਿਤਾਬ ਛਾਪਣ ਵਿਚ ਦਿਲਚਸਪੀ ਦਿਖਾਈ ਹੈ। ਇਨ੍ਹਾਂ ਦਾ ਧੰਨਵਾਦ ਹੈ। ਸਤਿਗੁਰੂ ਇਨ੍ਹਾਂ ਨੂੰ ਹੋਰ ਸਮਰਥਾ ਬਖ਼ਸ਼ੇ।

ਗੁਰੂ ਪੰਥ ਦਾ ਦਾਸ

ਗਿ: ਜਸਵੰਤ ਸਿੰਘ ਪ੍ਰਵਾਨਾ

# 1

ਮ: ੨॥ ਜਿਸ ਪਿਆਰੇ ਸਿਉ ਨੇਹੁ, ਤਿਸੁ ਆਗੈ ਮਰਿ ਚਲੀਐ॥
ਧ੍ਰਿਗੁ ਜੀਵਣੁ ਸੰਸਾਰਿ, ਤਾ ਕੈ ਪਾਛੈ ਜੀਵਣਾ॥
(ਸਿਰੀ ਰਾਗ ਕੀ ਵਾਰ ਮ: ੪, ਪੰਨਾ ੮੩)

ਸਾਖੀਕਾਰਾਂ ਨੇ ਇਸ ਸਲੋਕ ਦੇ ਸਬੰਧ ਵਿਚ ਇਕ ਸਾਖੀ ਲਿਖੀ ਹੈ। ਜਦੋਂ ਗੁਰੂ ਅੰਗਦ ਦੇਵ ਜੀ ਮਾਈ ਵਿਰਾਈ ਦੇ ਘਰ ਗੁਪਤ ਹੋ ਬੈਠੇ ਤੇ ਗੁਰੂ ਨਾਨਕ ਦੇਵ ਜੀ ਜੋਤੀ ਜੋਤ ਸਮਾ ਗਏ ਸਨ। ਇਸ ਲਈ ਵੈਰਾਗ ਵਿਚ ਆਏ ਗੁਰੂ ਅੰਗਦ ਦੇਵ ਜੀ ਇਕਾਂਤ ਵਾਸ ਚਲੇ ਗਏ। ਉਹ ਕਿਸੇ ਨੂੰ ਨਹੀਂ ਸਨ ਮਿਲਦੇ। ਬਾਬਾ ਬੁੱਢਾ ਜੀ ਸੰਗਤਾਂ ਨੂੰ ਨਾਲ ਲੈ ਕੇ ਸਤਿਗੁਰਾਂ ਨੂੰ ਢੂੰਡਦੇ ਹੋਏ ਮਾਤਾ ਵਿਰਾਈ ਦੇ ਘਰ ਪੁੱਜੇ ਅਤੇ ਸਤਿਗੁਰੂ ਅੰਗਦ ਦੇਵ ਨੂੰ ਲੱਭ ਲਿਆ। ਅਤੇ ਜਦੋਂ ਬਾਹਰ ਆਉਣ ਲਈ ਬੇਨਤੀ ਕੀਤੀ ਤਾਂ ਸਤਿਗੁਰਾਂ ਉਪ੍ਰੋਕਤ ਸਲੋਕ ਕਿਹਾ। ਇਸ ਸਲੋਕ ਵਿਚੋਂ ਅਰਥ ਇਹ ਕੱਢੇ ਗਏ ਕਿ ਪਿਆਰੇ ਤੋਂ ਪਹਿਲਾਂ ਹੀ ਮਰ ਜਾਣਾ ਚਾਹੀਦਾ ਹੈ। ਪਿਛੇ ਜੀਵਣਾ ਫਿਟਕਾਰ ਯੋਗ ਹੈ। ਪਰ ਵੀਚਾਰਨ ਵਾਲੀ ਇਹ ਗੱਲ ਹੈ ਕਿ ਗੁਰੂ ਅੰਗਦ ਦੇਵ ਜੀ ਤਾਂ ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ 12 ਸਾਲ 9 ਮਹੀਨੇ 17 ਦਿਨ ਸੰਸਾਰ 'ਤੇ ਰਹੇ। ਕੀ ਗੁਰੂ ਦੇ ਬਚਨ ਸਿਰਫ਼ ਕਹਿਣ ਮਾਤਰ ਹੀ ਹਨ। ਕੀ ਇਹ ਕਾਵਿ-ਰਚਨਾ ਦਾ ਇਕ ਤਖ਼ੀਯਲ ਹੈ। ਨਹੀਂ ਨਹੀਂ। ਇਹ ਤਾਂ ਧੁਰ ਕੀ ਬਾਣੀ ਹੈ। ਇਹ ਮਨੁੱਖਾ ਜੀਵਨ ਵਿਚ ਸੇਧ ਹੈ। ਇਸੇ ਸ਼ਬਦ ਨੂੰ ਕਮਾ ਕੇ ਤਾਂ ਸਿੱਖ ਨੇ ਭਵ ਸਾਗਰ ਪਾਰ ਕਰਨਾ ਹੈ। ਅਸਲ ਵਿਚ ਪਾਛੈ ਦਾ ਅਰਥ ਕਰਨ ਤੋਂ ਪਹਿਲਾਂ ਸਾਖੀਕਾਰ ਆਗੈ ਦਾ ਅਰਥ ਵੀਚਾਰ ਲੈਂਦੇ ਤਾਂ ਚੰਗਾ ਸੀ, ਫਿਰ ਇਹ ਭੁੱਲ ਨਾ ਹੁੰਦੀ।

ਗੁਰ ਪੂਰਾ ਆਰਾਧਿ ਬਿਖਮ ਦਲੁ ਫੋੜੀਐ॥
ਹਉ ਤਿਸੁ ਆਗੈ ਦਿਨ ਰਾਤਿ ਰਹਾਂ ਕਰ ਜੋੜੀਐ॥
(ਪਉੜੀ ਨੰ: ੧੫, ਗੁਜਰੀ ਕੀ ਵਾਰ ਮ: ੩, ਪੰਨਾ ੫੨੨)

ਆਗੈ ਦਾ ਅਰਥ ਹੈ 'ਹਜ਼ੂਰੀ ਵਿਚ', ਮਰ ਚਲੀਐ ਦਾ ਅਰਥ ਹੈ ਮਿਟ ਕੇ। ਇਸ ਵੀਚਾਰ ਨੂੰ ਹੋਰ ਖੋਲ੍ਹਣ ਵਾਸਤੇ ਅਸੀਂ ਭਾਈ ਗੁਰਦਾਸ ਜੀ ਦੀ ਇਕ ਪਉੜੀ ਨੂੰ ਪੜ੍ਹੀਏ :

ਮੁਰਦਾ ਹੋਇ ਮੁਰੀਦ ਨਾ ਗਲੀ ਹੋਵਣਾ।
ਸਾਬਰ ਸਿਦਕ ਸ਼ਹੀਦ ਭਰਮ ਭਉ ਖੋਵਣਾ।
ਗੋਲਾ ਮੁਲ ਖਰੀਦ ਕਾਰੇ ਜੋਵਣਾ।
ਨਾ ਤਿਸ ਭੁਖ ਨਾ ਨੀਂਦ ਨਾ ਖਾਣਾ ਸੋਵਣਾ।
ਪੀਹਨ ਹੋਇ ਜ਼ਦੀਦ ਪਾਣੀ ਢੋਵਣਾ।
ਪੱਖੇ ਦੀ ਤਾਗੀਦ ਪੱਗ ਮਲਿ ਧੋਵਣਾ।
ਸੇਵਕ ਹੋਇ ਸਜੀਦ ਨਾ ਹੱਸਣ ਰੋਵਣਾ।
ਦਰ ਦਰਵੇਸ ਰਸੀਦ ਪਿਰਮ ਰਸ ਭੋਵਣਾ।
ਚੰਦ ਮੁਬਾਰਕ ਈਦ ਪੁੱਗ ਖਲੋਵਣਾ।

ਕੀ ਮਰਿਆ ਮੁਰਦਾ ਸਿੱਖ ਹੋ ਸਕਦਾ ਹੈ। ਨਹੀਂ, ਇਹ ਤਾਂ ਸੰਕੇਤ ਸੀ ਕਿ ਕੋਈ ਆਪਣੀ ਹਉਮੈ ਮੁਕਾ ਲਵੇ, ਮੁਰਦੇ ਵਰਗਾ ਸੰਤੋਖੀ ਤੇ ਸਬਰ ਵਾਲਾ ਹੋਵੇ। ਮਹਾਨ ਵਿਦਵਾਨ ਆਲਮ ਰੂਮੀ ਇਕ ਕਥਾ ਲਿਖਦੇ ਹਨ, ਕਿ ਇਕ ਸੌਦਾਗਰ ਈਰਾਨ ਤੋਂ ਹਿੰਦੁਸਤਾਨ ਆਇਆ। ਵਾਪਸੀ 'ਤੇ ਇਕ ਸਿੱਖਿਆ ਹੋਇਆ ਤੋਤਾ ਨਾਲ ਲੈ ਗਿਆ। ਜਦੋਂ ਫਿਰ ਉਹ ਹਿੰਦੁਸਤਾਨ ਆਉਣ ਲੱਗਾ ਤਾਂ ਉਸ ਤੋਤੇ ਨੂੰ ਕਹਿਣ ਲੱਗਾ ਕਿ ਮੈਂ ਤੇਰੇ ਦੇਸ ਜਾ ਰਿਹਾ ਹਾਂ, ਤੇਰੇ ਜ਼ਾਤ ਭਾਈ ਉਥੇ ਮਿਲਣਗੇ। ਤੂੰ ਉਨ੍ਹਾਂ ਨੂੰ ਕੋਈ ਸੰਦੇਸ਼ਾ ਭੇਜਣਾ ਹੋਵੇ ਤਾਂ ਮੈਨੂੰ ਦੱਸ ਦੇ। ਤੋਤੇ ਨੇ ਕਿਹਾ ਮੇਰੇ ਭਾਈਆਂ ਨੂੰ ਕਹਿਣਾ ਕਿ ਤੁਹਾਡਾ ਵਿਛੜਿਆ ਪ੍ਰਦੇਸੀ ਭਾਈ ਤੁਹਾਨੂੰ ਸਲਾਮ ਕਹਿੰਦਾ ਸੀ। ਸੌਦਾਗਰ ਨੇ ਕਿਹਾ ਮੈਂ ਤੇਰੀ ਸਲਾਮ ਤੇਰੇ ਭਾਈਆਂ ਨੂੰ ਪਹੁੰਚਾ ਦੇਵਾਂਗਾ।

ਸੌਦਾਗਰ ਹਿੰਦੁਸਤਾਨ ਆਇਆ। ਉਸ ਨੇ ਇਕ ਰੁੱਖ 'ਤੇ ਬੈਠੇ ਸੈਂਕੜੇ ਤੋਤਿਆਂ ਨੂੰ ਵੇਖਿਆ, ਉਸਨੂੰ ਆਪਣੇ ਤੋਤੇ ਦਾ ਸੰਦੇਸ਼ ਯਾਦ ਆ ਗਿਆ। ਉਸ ਸੌਦਾਗਰ ਨੇ ਕਿਹਾ ਤੋਤਿਉ, ਤੁਹਾਡਾ ਵਿਛੜਿਆ ਪ੍ਰਦੇਸੀ ਵੀਰ ਤੁਹਾਨੂੰ ਸਲਾਮ ਕਹਿੰਦਾ ਸੀ। ਇਹ ਸੁਣਦਿਆਂ ਹੀ ਸਾਰੇ ਤੋਤੇ ਰੁੱਖ ਤੋਂ ਥੱਲੇ ਡਿਗਣੇ ਸ਼ੁਰੂ ਹੋ ਗਏ। ਵੇਖਦਿਆਂ-ਵੇਖਦਿਆਂ ਰੁੱਖ ਦੇ ਥੱਲੇ ਮਰੇ ਤੋਤਿਆਂ ਦਾ ਢੇਰ ਲੱਗ ਗਿਆ। ਸੌਦਾਗਰ ਤੋਤਿਆਂ ਦੀ ਮੌਤ ਵੇਖ ਕੇ ਹੈਰਾਨ ਹੋ ਗਿਆ ਪਰ ਉਸਨੇ ਆਖ਼ਰ ਇਹ ਗੱਲ ਆਈ ਗਈ ਕਰ ਦਿੱਤੀ ਤੇ ਆਪਣੇ ਵਪਾਰ ਵਿਚ ਰੁਝ ਗਿਆ। ਜਦੋਂ ਉਹ ਆਪਣੇ ਦੇਸ ਵਾਪਸ ਗਿਆ ਘਰ ਵਿਚ ਜਾਂਦਿਆਂ ਹੀ ਤੋਤੇ ਨੇ 'ਮਾਲਕ ਆਉ ਜੀ ਆਇਆਂ ਨੂੰ' ਕਿਹਾ ਤਾਂ ਇਸਨੂੰ ਉਹ ਬੀਤੀ ਗੱਲ ਯਾਦ ਆ ਗਈ।

ਇਸਨੇ ਤੋਤੇ ਨੂੰ ਕਿਹਾ ਕਿ ਤੂੰ ਕੈਸੀ ਸਲਾਮ ਭੇਜੀ ਹੈ। ਮੈਂ ਤੋਤਿਆਂ ਨੂੰ ਸਲਾਮ ਕਹੀ ਤੇ ਸੁਣਦਿਆਂ ਹੀ ਸੈਂਕੜੇ ਤੋਤੇ ਮਰ ਗਏ। ਇਹ ਗੱਲ ਸੁਣਦਿਆਂ ਹੀ ਉਹ ਤੋਤਾ ਵੀ ਮੁਰਦਾ ਹੋ ਗਿਆ। ਸੌਦਾਗਰ ਨੂੰ ਉਹ ਸਾਰਾ ਦ੍ਰਿਸ਼ ਯਾਦ ਆ ਗਿਆ ਜੋ ਉਸਨੇ ਹਿੰਦੁਸਤਾਨ ਵਿਚ ਵੇਖਿਆ ਸੀ। ਛੇਤੀ ਨਾਲ ਉਸਨੇ ਪਿੰਜਰਾ ਖੋਲ੍ਹ ਕੇ ਤੋਤਾ ਬਾਹਰ ਕਢਿਆ। ਵੇਖਿਆ ਤੋਤਾ ਤਾਂ ਮੁਰਦਾ ਸੀ। ਬੜਾ ਅਫ਼ਸੋਸ ਹੋਇਆ ਪਰ ਕੀ ਹੋ ਸਕਦਾ ਸੀ। ਉਸਨੇ ਮਰੇ ਤੋਤੇ ਨੂੰ ਇਕ ਪਾਸੇ ਰੱਖ ਦਿੱਤਾ ਤੇ ਕਹਿਣ ਲੱਗਾ ਕਿ ਮੈਂ ਉਸ ਘਟਨਾ ਤੋਂ ਸਿੱਖਿਆ ਲੈਂਦਾ ਤਾਂ ਉਨ੍ਹਾਂ ਤੋਤਿਆਂ ਦੀ ਗੱਲ ਇਸਨੂੰ ਨਹੀਂ ਸੀ ਦੱਸਣੀ ਚਾਹੀਦੀ। ਨੌਕਰ ਨੂੰ ਕਹਿਣ ਲੱਗਾ ਇਸਨੂੰ ਬਾਹਰ ਸੁੱਟ ਆ। ਪਰ ਨੌਕਰ ਦੇ ਚੁੱਕਣ ਤੋਂ ਪਹਿਲਾਂ ਹੀ ਤੋਤੇ ਨੇ ਅੱਖ ਖੋਲ੍ਹੀ, ਉਡਾਰੀ ਮਾਰੀ, ਘਰ ਵਿਚ ਲੱਗੇ ਰੁੱਖ 'ਤੇ ਜਾ ਬੈਠਾ ਤੇ ਕਹਿਣ ਲੱਗਾ, ਮਾਲਕ ਮੈਂ ਆਪਣੇ ਦੇਸ ਜਾ ਰਿਹਾ ਹਾਂ। ਮੇਰੇ ਵੱਲੋਂ ਸਲਾਮ ਤੇ ਸਾਥੀ ਤੋਤਿਆਂ ਦਾ ਸੰਦੇਸ਼ ਵਾਪਸ ਪਹੁੰਚਾਣ ਵਾਸਤੇ ਬਹੁਤ-ਬਹੁਤ ਸ਼ੁਕਰੀਆ।

ਮਾਲਕ ਨੂੰ ਹੁਣ ਹੋਸ਼ ਆਈ। ਪੁੱਛਿਆ ਕਿ ਕੈਸਾ ਸੰਦੇਸ਼ਾ? ਉਹ ਤਾਂ ਮਰ ਗਏ ਸਨ। ਤੂੰ ਸੰਦੇਸ਼ਾ ਦਿੱਤਾ ਸੀ, ਉਨ੍ਹਾਂ ਤਾਂ ਕੋਈ ਸੰਦੇਸ਼ਾ ਭੇਜਿਆ ਹੀ ਨਹੀਂ। ਤੋਤੇ ਨੇ ਕਿਹਾ ਉਨ੍ਹਾਂ ਸੰਦੇਸ਼ਾ ਭੇਜਿਆ ਸੀ ਤੂੰ ਨਹੀਂ ਸਮਝਿਆ ਪਰ ਮੈਂ ਸਮਝ ਗਿਆਂ ਹਾਂ। ਉਹੀ ਸੰਦੇਸ਼ਾ ਮੇਰੀ ਮੁਕਤੀ ਦਾ ਕਾਰਨ ਬਣਿਆ ਹੈ। ਉਨ੍ਹਾਂ ਮੁਰਦਾ ਹੋ ਕੇ ਸੰਦੇਸ਼ਾ ਭੇਜਿਆ ਹੈ ਕਿ ਜੇ ਪਿੰਜਰੇ ਤੋਂ ਮੁਕਤ ਹੋਣਾ ਚਾਹੁੰਦਾ ਹੈਂ ਤਾਂ ਜਿਊਂਦਾ ਹੀ ਮੁਰਦਾ ਹੋ ਜਾ। ਬਸ ਮੈਂ ਇਸ ਗੁਰ ਨੂੰ ਸਮਝ ਗਿਆ ਹਾਂ ਤੇ ਜਿਊਂਦਾ ਮਰ ਕੇ ਮੈਂ ਮੁਕਤ ਹੋ ਗਿਆ ਹਾਂ।

ਗੁਰੂ ਅੰਗਦ ਦੇਵ ਜੀ ਸਾਨੂੰ ਇਹੀ ਗੁਰ ਸਮਝਾ ਰਹੇ ਹਨ ਕਿ ਮੁਰਦੇ ਵਰਗਾ ਹੋ ਜਾ। ਜੇ ਮਰਨਾ ਹੀ ਮੁਕਤੀ ਹੈ ਤਾਂ ਫਿਰ ਮਰ ਤਾਂ ਸਾਰਾ ਜਗਤ ਹੀ ਰਿਹਾ ਹੈ।

**ਚਲੀਐ** ਦਾ ਅਰਥ ਸਮਝਣ ਵਾਲਾ ਹੈ। ਇਸਦਾ ਅਰਥ ਤੁਰਨਾ ਹੈ। ਗੁਰੂ ਨਾਲ ਜੇ ਪ੍ਰੇਮ ਹੈ ਤਾਂ ਗੁਰੂ ਦੀ ਰਜ਼ਾ ਵਿਚ ਤੁਰਨਾ। ਜੇ ਅੱਗੇ ਹੋ ਕੇ ਹੁਕਮ ਵਿਚ ਜੀਵੇ ਤਾਂ ਅਸੀਂ ਸਨਮੁਖ ਹਾਂ ਜੇ ਪਿਛੇ ਹੋ ਕੇ ਜੀਵੇ ਭਾਵ ਹੁਕਮ ਤੋਂ ਪਿਛੇ ਹਟ ਕੇ ਜੀਵੇ ਤਾਂ ਮਨਮੁਖ ਹੋ ਕੇ ਜੀਵੇ।

ਇਹੋ ਹੀ ਗੱਲ ਗੁਰੂ ਅੰਗਦ ਦੇਵ ਜੀ ਨੇ ਭਾਈ ਜੀਵੇ ਨੂੰ ਕਹੀ ਸੀ ਕਿ ਭਾਈ ਜੀਵਾ, ਤੂੰ ਅੱਜ ਸਵੇਰੇ ਕਿਹਾ ਸੀ ਕਿ ਹੇ ਪਰਮਾਤਮਾ ਜੇ ਮੇਰਾ ਗੁਰੂ ਸਮਰੱਥ ਹੈ ਤਾਂ ਹਨੇਰੀ ਹਟ ਜਾਏ, ਮੈਂ ਖਿਚੜੀ ਬਣਾ ਲਵਾਂ। ਤੂੰ ਗੁਰੂ ਨੂੰ ਪ੍ਰੀਖਿਆ ਵਿਚ

ਪਾਇਆ। ਇਹ ਖਿਚੜੀ ਅੱਜ ਅਸੀਂ ਨਹੀਂ ਖਾਵਾਂਗੇ। ਤੇਰੀ ਇਸ ਖਿਚੜੀ ਵਿਚ ਸ਼ੱਕ ਪੈ ਗਿਆ ਹੈ, ਇਸ ਵਿਚ ਸ਼ਰਧਾ ਨਹੀਂ ਰਹੀ। ਪਿਆਰੇ ਦੀ ਪ੍ਰੀਖਿਆ ਨਹੀਂ ਲੈਣੀ, ਉਸ ਅੱਗੇ ਮਿਟ ਕੇ ਚਲਣਾ ਹੈ। ਇਸ ਸਲੋਕ ਦੇ ਇਹ ਅਰਥ ਹਨ—ਜਿਸ ਪਿਆਰੇ ਨਾਲ ਪਿਆਰ ਹੈ ਉਸ ਦੇ ਹੁਕਮ ਵਿਚ ਹਉਮੈ ਮਿਟਾ ਕੇ ਤੁਰਨਾ ਚਾਹੀਦਾ ਹੈ ਭਾਵ ਰਜ਼ਾ ਵਿਚ ਕਾਰ ਕਰਨੀ ਚਾਹੀਦੀ ਹੈ। ਉਸਦੇ ਹੁਕਮ ਤੋਂ ਮੂੰਹ ਮੋੜ ਕੇ ਜੀਉਣਾ ਫਿਟਕਾਰ ਯੋਗ ਹੈ। ਪਿਆਰੇ ਤੋਂ ਪਹਿਲਾਂ ਸਰੀਰ ਛਡ ਦੇਣਾ ਸਿੱਖੀ ਨਹੀਂ। ਪਿਆਰੇ ਦੀ ਰਜ਼ਾ ਵਿਚ ਜੀਉਣਾ ਸਿੱਖੀ ਹੈ। ਮਰਣਾ ਜੀਉਣਾ ਸਾਡੇ ਹੱਥ ਵਿਚ ਨਹੀਂ। ਅਸੀਂ ਤਾਂ ਉਸ ਦੀ ਰਜ਼ਾ ਵਿਚ ਰਹਿਣਾ ਹੈ। ਜੇ ਰਹੀਏ ਤਾਂ ਹੀ ਅਸੀਂ ਸਿੱਖ ਹਾਂ। ਇਹ ਸਲੋਕ ਗੁਰੂ ਅੱਗੇ ਮਿਟ ਕੇ ਚੱਲਣ ਦਾ ਉਪਦੇਸ਼ ਦੇਂਦਾ ਹੈ।



## 2

ਸਲੋਕ ਮਃ ੨॥ ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਦੀਜੈ ਡਾਰਿ॥
ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ ਸੋ ਪਿੰਜਰੁ ਲੈ ਜਾਰਿ॥
(ਸਿਰੀ ਰਾਗ ਕੀ ਵਾਰ ਮਃ ੪, ਪੰਨਾ ੮੯)

ਇਕ ਵਾਰ ਇਕ ਸਮਰਾਟ ਨੂੰ ਇਕ ਵਜ਼ੀਰ ਨੇ ਕਿਹਾ ਕਿ ਹੇ ਰਾਜਾ, ਤੂੰ ਰਾਜ ਵਿਚ ਸਭ ਤੋਂ ਮਹਾਨ ਹੈਂ। ਐਸਾ ਚਾਹੀਦਾ ਹੈ ਕਿ ਸਾਰੇ ਸਿਰ ਤੇਰੇ ਅੱਗੇ ਝੁਕਣ ਪਰ ਤੇਰਾ ਸਿਰ ਕਿਸੇ ਅੱਗੇ ਨਹੀਂ ਝੁਕਣਾ ਚਾਹੀਦਾ; ਕਿਉਂਕਿ ਤੂੰ ਸਭ ਤੋਂ ਵੱਡਾ ਹੈਂ। ਸਮਰਾਟ ਨੇ ਉਸ ਵਜ਼ੀਰ ਦੇ ਵੇਖਦਿਆਂ ਕੁਝ ਜਾਨਵਰਾਂ ਦੇ ਸਿਰ ਮੰਗਵਾਏ ਅਤੇ ਇਕ ਮਨੁੱਖ ਦਾ ਸਿਰ ਵੀ ਮੰਗਵਾਇਆ ਅਤੇ ਇਕ ਨੌਕਰ ਨੂੰ ਕਿਹਾ ਕਿ ਲੈ ਇਹ ਸਿਰ ਲੈ ਜਾ ਅਤੇ ਇਨ੍ਹਾਂ ਸਿਰਾਂ ਦੀ ਇਹ ਇਹ ਕੀਮਤ ਹੈ, ਇਹ ਵੇਚ ਆ। ਸਭ ਤੋਂ ਘੱਟ ਮਨੁੱਖ ਦੇ ਸਿਰ ਦੀ ਹੀ ਕੀਮਤ ਰੱਖੀ। ਪਰ ਕਮਾਲ ਇਹ ਹੋਈ ਕਿ ਬਾਕੀ ਸਾਰੇ ਸਿਰ ਤਾਂ ਵਿਕ ਗਏ ਪਰ ਮਨੁੱਖ ਦਾ ਸਿਰ ਕਿਸੇ ਨੇ ਵੀ ਨਹੀਂ ਲਿਆ। ਨੌਕਰ ਨੇ ਆ ਕੇ ਕਿਹਾ ਕਿ ਰਾਜਨ, ਮਨੁੱਖ ਦਾ ਸਿਰ ਕੋਈ ਨਹੀਂ ਲੈਂਦਾ। ਰਾਜੇ ਨੇ ਕਿਹਾ ਕਿ ਮੁਫ਼ਤ ਦੇ ਦੇ, ਪਰ ਮੁਫ਼ਤ ਵੀ ਕਿਸੇ ਨੇ ਮਨੁੱਖ ਦਾ ਸਿਰ ਨਹੀਂ ਲਿਆ। ਅਸ਼ੋਕ ਸਮਰਾਟ ਨੇ ਆਪਣੇ ਵਜ਼ੀਰ ਨੂੰ ਕਿਹਾ ਕਿ ਇਸ ਸਿਰ ਦਾ ਕਾਹਦਾ ਹੰਕਾਰ ਹੈ, ਜਿਸਨੂੰ ਕੋਈ ਮੁਫ਼ਤ ਵੀ ਨਹੀਂ ਲੈਂਦਾ। ਇਸਦੀ ਕੋਈ ਕਦਰ ਪੈ ਸਕਦੀ ਹੈ ਤਾਂ ਸਤਿਗੁਰੂ ਦੇ ਚਰਨਾਂ ਵਿਚ ਹੀ ਪੈ ਸਕਦੀ ਹੈ।

ਗੁਰੂ ਅੰਗਦ ਦੇਵ ਜੀ ਮਨੁੱਖ ਦੇ ਸਿਰ ਦਾ ਟਿਕਾਣਾ ਸਤਿਗੁਰੂ ਦੇ ਚਰਨਾਂ ਵਿਚ ਹੀ ਦੱਸਦੇ ਹਨ। ਸਿਰ ਜੇ ਸਤਿਗੁਰਾਂ ਦੇ ਚਰਨਾਂ ਵਿਚ ਨਹੀਂ ਝੁਕਦਾ ਤਾਂ ਉਸਦਾ ਕਾਰਨ ਇਹ ਹੈ ਕਿ ਉਸ ਸਰੀਰ ਵਿਚ ਬਿਰਹੋਂ ਨਹੀਂ। ਰੱਬੀ ਵਿਛੋੜੇ ਦਾ ਅਹਿਸਾਸ ਨਹੀਂ। ਮੇਲ ਨਹੀਂ ਹੋਇਆ ਇਹ ਤਾਂ ਵੱਖਰੀ ਗੱਲ ਹੈ, ਇਹ ਤਾਂ ਯਾਦ ਰਹੇ ਕਿ ਮੈਂ ਵਿਛੜਿਆ ਹਾਂ। ਬੀਮਾਰ ਹੀ ਆਪਣੇ ਆਪ ਨੂੰ ਅਰੋਗ ਸਮਝ ਲਵੇ

ਤਾਂ ਫਿਰ ਇਲਾਜ ਕਿਵੇਂ ਹੋਵੇਗਾ। ਜੀਵਨ ਦੀਆਂ ਕਮੀਆਂ ਨਜ਼ਰ ਆ ਜਾਣੀਆਂ ਹੀ ਸਿਆਣਪ ਹੈ।

ਭਾਈ ਗੁਰਦਾਸ ਜੀ ਲਿਖਦੇ ਹਨ ਜੇ ਸਾਰੇ ਸਰੀਰਕ ਦੁੱਖ ਅਤੇ ਸਾਰੇ ਮਾਨਸਿਕ ਦੁੱਖ ਇਕੱਠੇ ਕਰ ਲਵਾਂ ਤਾਂ ਇੰਨੇ ਹੋ ਜਾਣ ਕਿ ਜਿੰਨੇ ਸਾਰੇ ਸਰੀਰ ਦੇ ਰੋਮ ਹਨ। ਪਰ ਪਰਮਾਤਮਾ ਦਾ ਜੋ ਵਿਛੋੜਾ ਹੈ, ਬਿਰਹੀ ਜੀਵ ਦੇ ਸਰੀਰ ਦੇ ਇਕ ਰੋਮ ਜਿੰਨੇ ਇਹ ਸਾਰੇ ਦੁੱਖ ਨਹੀਂ ਹਨ।

ਅਨਿਕ ਪ੍ਰਕਾਰ ਜੋਰ ਸਗਲ ਸੰਸਾਰ ਸੋਧਿ,
ਪੀਯਾ ਕੇ ਬਿਛੋਹ ਪੱਲ ਏਕ ਨਾ ਪੁਜਾਤ ਹੈ।

ਸਾਰੇ ਦੁੱਖ ਦੁਨੀਆਂ ਦੇ ਮੰਦੇ ਸਭ ਤੋਂ ਬੁਰੀ ਜੁਦਾਈ।

ਬਿਰਹੁ-ਕੁੱਠੇ ਤਾਂ ਏਥੋਂ ਤਕ ਕੁਰਬਾਨੀ ਦੇਣ ਵਾਸਤੇ ਤਿਆਰ ਹਨ:

ਜੋਬਨ ਜਾਂਦੇ ਨਾ ਡਰਾ ਜੇ ਸਹੁ ਪ੍ਰੀਤਿ ਨਾ ਜਾਇ॥
ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ॥੩੪॥

ਬਿਰਹਾ ਦੀ ਰਾਤ ਕੈਸੀ ਹੈ, ਸੌਣਾ ਵਿਛੌਣਾ ਕੈਸਾ ਹੈ:

ਫਰੀਦਾ ਚਿੰਤ ਖਟੋਲਾ ਵਾਣੁ ਦੁਖ ਬਿਰਹ ਵਿਛਾਵਣ ਲੇਫੁ॥
ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ॥੩੫॥

ਬਾਬਾ ਫ਼ਰੀਦ ਕਹਿੰਦੇ ਹਨ, ਹੇ ਬਿਰਹਾ ਤੂੰ ਸੁਲਤਾਨ ਹੈਂ। ਤੂੰ ਦਿਲਾਂ ਦਾ ਰਾਜਾ ਹੈਂ। ਕਿਹੜਾ ਐਸਾ ਦਿਲ ਹੈ ਜਿਹੜਾ ਤੇਰਾ ਪ੍ਰਭਾਵ ਨਾ ਕਬੂਲਦਾ ਹੋਵੇ। ਜੇ ਕੋਈ ਤੇਰਾ ਰਾਜ ਨਹੀਂ ਮੰਨਦਾ, ਤੇਰਾ ਪ੍ਰਭਾਵ ਨਹੀਂ ਕਬੂਲਦਾ, ਉਹ ਫਿਰ ਸ਼ਮਸ਼ਾਨ ਘਾਟ ਦਾ ਮੁਰਦਾ ਹੋਵੇਗਾ। ਬਿਰਹਾ-ਵਿਹੂਣੇ ਨੂੰ ਬਾਬਾ ਫ਼ਰੀਦ ਜਿਊਂਦਾ ਮਨੁੱਖ ਨਹੀਂ ਸਮਝਦੇ।

ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ॥
ਫਰੀਦਾ ਜਿਤੁ ਤਨਿ ਬਿਰਹਾ ਨਾ ਊਪਜੈ ਸੋ ਤਨੁ ਜਾਣੁ ਮਸਾਨੁ॥੩੬॥

ਬਿਰਹੋਂ ਦੇ ਭਾਵ ਨੇ ਹੀ ਤਾਂ ਮਨੁੱਖ ਨੂੰ ਪਰਮਾਤਮਾ ਦੀ ਤੜਪ ਤਾਂਘ ਦਿੱਤੀ ਹੈ, ਘਾਲ ਦਿੱਤੀ ਹੈ, ਧਰਮ ਦੀ ਕਮਾਈ ਦਿੱਤੀ ਹੈ, ਸੱਤ ਦੀ ਖੋਜ ਵਾਸਤੇ ਤੋਰਿਆ ਹੈ।

ਸਿੱਖ ਧਰਮ ਪਰਮਾਤਮਾ ਅਗੇ ਸਮਰਪਨ ਦਾ ਧਰਮ ਹੈ, ਬੰਦਨਾ ਕਰਨ ਦਾ ਧਰਮ ਹੈ।

ਸਲੋਕ

ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥
ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥

(ਪੰਨਾ ੨੫੬)

ਬੰਦਨਾ ਹਰਿ ਬੰਦਨਾ ਗੁਣ ਗਾਵਹੁ ਗੋਪਾਲ ਰਾਇ॥

(ਧਨਾਸਰੀ ਮ: ੫, ਪੰਨਾ ੬੮੩)

ਭਾਈ ਨੰਦ ਲਾਲ ਜੀ ਇਨ੍ਹਾਂ ਪੰਗਤੀਆਂ ਦੀ ਵਿਆਖਿਆ ਕਰਦੇ ਹੋਏ ਕਹਿੰਦੇ ਹਨ ਕਿ ਸਿਰ ਰੱਖਣਾ ਹੈ ਤਾਂ ਪਿਆਰੇ ਦੇ ਕਦਮਾਂ 'ਤੇ ਰੱਖ ਦੇ। ਜਿੰਦ ਵਾਰਨੀ ਹੈ ਤਾਂ ਉਸ ਪਿਆਰੇ ਤੋਂ ਕੁਰਬਾਨ ਕਰ ਦੇ।

ਸਰ ਅਗ਼ਰ ਦਾਰੀ ਬਿਰੋ
ਸਰ ਰਾ ਬਿਨੇਹ ਬਰ ਪਾਇ ਓ॥
ਜਾਂ ਅਗ਼ਰ ਦਾਰੀ ਨਿਸਾਰਸ਼,
ਕੁੰਨ ਅਗ਼ਰ ਦਰਕਾਰ ਅਸਤ॥

ਇਕ ਆਲਮ ਕਹਿੰਦੇ ਹਨ ਉਹ ਦਰ ਹੀ ਕੀ ਹੈ ਜਿੱਥੇ ਜਾ ਕੇ ਸਿਰ ਨਾ ਝੁਕ ਜਾਏ। ਪਰ ਉਹ ਸਿਰ ਵੀ ਕੀ ਹੈ ਜਿਹੜਾ ਐਸਾ ਦਰ ਛੱਡ ਕੇ ਦਰ-ਦਰ 'ਤੇ ਝੁਕਦਾ ਫਿਰੇ।

ਸਰ ਜਿਸ ਪੇ ਨਾ ਝੁਕ ਜਾਏ ਉਸੇ ਦਰ ਨਹੀਂ ਕਹਿਤੇ।
ਜੋ ਦਰ ਦਰ ਪੇ ਝੁਕ ਜਾਏ ਉਸੇ ਸਰ ਨਹੀਂ ਕਹਿਤੇ।

ਹਰਨਾਕਸ਼ ਵਰਗਾ ਸਿਰ ਮਾਲਕ ਅੱਗੇ ਨਹੀਂ ਝੁਕਦਾ। ਜਿਸ ਸਿਰ ਵਿਚ ਹੰਕਾਰ ਦੀ ਆਕੜ ਹੈ ਐਸਾ ਸਿਰ ਬੁਰੀ ਤਰ੍ਹਾਂ ਟੁੱਟਦਾ ਹੈ। ਦੁਖੀ ਹੁੰਦਾ ਹੈ। ਲੋਕੀਂ ਐਵੇਂ ਕਾਲੀਆਂ ਕੁੰਨੀਆਂ ਘਰਾਂ ਵਿਚ ਟੰਗਦੇ ਹਨ। ਐਸੇ ਸਿਰ ਹੁੰਦੇ ਹੀ ਕਾਲੀਆਂ ਕੁੰਨੀਆਂ ਹਨ। ਲੋਕ ਕਹਿੰਦੇ ਹਨ ਕਿ ਇਹ ਬਦ ਨਜ਼ਰ ਤੋਂ ਬਚਾਉਂਦੀਆਂ ਹਨ, ਪਰ ਸੱਚ ਇਹ ਹੈ ਕਿ ਬਦ ਨਜ਼ਰ ਦਾ ਖ਼ਿਆਲ ਹੀ ਇਨ੍ਹਾਂ ਕਾਲੀਆਂ ਕੁੰਨੀਆਂ ਨੇ ਪੈਦਾ ਕੀਤਾ ਹੈ। ਐਸੇ ਬੰਦੇ ਸੰਸਾਰ 'ਤੇ ਡਰਾਉਣੇ ਹਨ। ਐਸੇ ਸਿਰ ਸੁੱਟਣ ਯੋਗ ਹਨ।

ਸਾਅਦੀ ਨੇ ਇਕ ਬੜੀ ਸੁੰਦਰ ਹਕਾਯਤ ਲਿਖੀ ਹੈ।

ਇਕ ਸਮਰਾਟ ਕੋਲ ਇਕ ਹਕੀਮ ਆਇਆ। ਬਾਦਸ਼ਾਹ ਘੋੜੇ ਤੋਂ ਗਿਰਿਆ ਸੀ ਅਤੇ ਉਸਦੀ ਗਰਦਨ ਅੰਦਰ ਧੱਸ ਗਈ ਸੀ। ਹਕੀਮ ਨੇ ਇਲਾਜ ਕੀਤਾ, ਰਾਜਾ ਠੀਕ ਹੋ ਗਿਆ। ਹਕੀਮ ਜਾਣ ਲੱਗਾ ਬਾਦਸ਼ਾਹ ਨੂੰ ਮਿਲਣ ਆਇਆ। ਬਾਦਸ਼ਾਹ ਨੇ ਉਸਨੂੰ ਆਦਰ ਨਾ ਦਿੱਤਾ ਤੇ ਉਸ ਵੱਲ ਵੇਖਿਆ ਵੀ ਨਾ। ਹਕੀਮ ਨੇ ਆਪਣੀ ਹੱਤਕ ਸਮਝੀ। ਉਸ ਹਕੀਮ ਨੇ ਕਿਹਾ ਤੂੰ ਪੂਰਾ ਠੀਕ ਨਹੀਂ ਹੋਇਆ, ਆਖ਼ਰੀ ਇਲਾਜ ਰਹਿੰਦਾ ਹੈ, ਪਰ ਮੈਂ ਅਟਕ ਨਹੀਂ ਸਕਦਾ। ਇਹ ਇਲਾਜ ਸੌਖਾ ਹੈ, ਤੁਸੀਂ ਆਪ ਹੀ ਕਰ ਲੈਣਾ।

ਹਕੀਮ ਨੇ ਕੁਝ ਬੀਜ ਦਿੱਤੇ ਤੇ ਕਿਹਾ ਕਿ ਇਹ ਮਘਦੀ ਅੰਗੀਠੀ 'ਤੇ ਪਾ ਕੇ ਨੱਕ ਨਾਲ ਇਨ੍ਹਾਂ ਬੀਜਾਂ ਦਾ ਧੂੰਆਂ ਲੈਣਾ। ਹਕੀਮ ਚਲਾ ਗਿਆ। ਬਾਦਸ਼ਾਹ

ਨੇ ਜਦੋਂ ਉਨ੍ਹਾਂ ਬੀਜਾਂ ਦਾ ਧੂੰਆਂ ਲਿਆ ਤਾਂ ਐਸੀ ਛਿੱਕ ਆਈ ਕਿ ਉਹ ਗਰਦਨ ਫਿਰ ਅੰਦਰ ਧੱਸ ਗਈ। ਫਿਰ ਉਹ ਹਕੀਮ ਨਹੀਂ ਲੱਭਾ। ਬਾਦਸ਼ਾਹ ਰੋ ਕੇ ਕਹਿੰਦਾ ਸੀ ਕਿ ਜੇ ਮੈਂ ਹਕੀਮ ਅੱਗੇ ਗਰਦਨ ਅਕੜਾਉਣ ਦੀ ਬਜਾਏ ਝੁਕਾ ਦਿੰਦਾ ਤਾਂ ਅੱਜ ਮੇਰਾ ਇਹ ਹਾਲ ਨਾ ਹੁੰਦਾ।

ਗੁਰੂ ਅੰਗਦ ਦੇਵ ਜੀ ਦੇ ਸਿਰ 'ਤੇ ਗੁਰੂ ਨਾਨਕ ਦੇਵ ਜੀ ਨੇ ਰੱਬੀ ਵਡਿਆਈ ਦਾ ਛਤਰ ਰੱਖ ਦਿੱਤਾ ਅਤੇ ਉਨ੍ਹਾਂ ਦੀ ਗਰਦਨ ਅਸਮਾਨ ਜਿੰਨੀ ਉੱਚੀ ਕਰ ਦਿੱਤੀ।

**ਲਹਿਣੇ ਧਰਿਓਨੁ ਛਤ੍ਰ ਸਿਰਿ ਅਸਮਾਨਿ ਕਿਆੜਾ ਛਿਕਿਓਨ।**

(ਪੰਨਾ ੯੬੭)

ਪਰ ਗੁਰੂ ਅੰਗਦ ਦੇਵ ਉਸ ਵਡਿਆਈ ਦੇਣ ਵਾਲੇ ਨੂੰ ਭੁੱਲੇ ਨਹੀਂ। ਉਹ ਕਹਿੰਦੇ ਹਨ ਜਿਹੜਾ ਸਿਰ ਮਾਲਕ ਅਗੇ ਝੁਕਦਾ ਨਹੀਂ, ਉਹ ਸਿਰ ਕੱਟ ਕੇ ਸੁੱਟ ਦੇ। ਜਿਸ ਸਰੀਰ ਵਿਚ ਮਾਲਕ ਦੇ ਬਿਰਹੁ ਦਾ ਅਹਿਸਾਸ ਨਹੀਂ, ਉਹ ਸਰੀਰ ਪਿੰਜਰਾ ਸਾੜ ਦੇ। ਇਹ ਇਸ ਲਈ ਕਿਹਾ ਹੈ ਕਿ ਮਾਲਕ ਅਗੇ ਝੁਕਦੇ ਰਹੀਏ ਅਤੇ ਯਾਦ ਕਰਦੇ ਰਹੀਏ।



# 3

ਮ: ੨॥ ਦੇਂਦੇ ਥਾਵਹੁ ਦਿਤਾ ਚੰਗਾ ਮਨਮੁਖ ਐਸਾ ਜਾਣੀਐ॥
ਸੁਰਤਿ ਮਤਿ ਚਤੁਰਾਈ ਤਾਕੀ ਕਿਆ ਕਰਿ ਆਖਿ ਵਖਾਣੀਐ॥
ਅੰਤਰਿ ਬਹਿਕੈ ਕਰਮ ਕਮਾਵੈ ਸੋ ਚਹੁ ਕੁੰਟੀ ਜਾਣੀਐ॥
ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ ਪਾਪਿ ਕਮਾਣੈ ਪਾਪੀ ਜਾਣੀਐ॥
ਤੂੰ ਆਪੇ ਖੇਲ ਕਰਹਿ ਸਭਿ ਕਰਤੇ ਕਿਆ ਦੂਜਾ ਆਖਿ ਵਖਾਣੀਐ॥
ਜਿਚਰੁ ਤੇਰੀ ਜੋਤਿ, ਤਿਚਰੁ ਜੋਤੀ ਵਿਚਿ ਤੂ ਬੋਲਹਿ,
ਵਿਣ ਜੋਤੀ ਕੋਈ ਕਿਛ ਕਰਿਹੁ, ਦਿਖਾ ਸਿਆਣੀਐ॥
ਨਾਨਕ ਗੁਰਮੁਖਿ ਨਦਰੀ ਆਇਆ ਹਰਿ ਇਕੋ ਸੁਘੜੁ ਸੁਜਾਣੀਐ॥
(ਮਾਝ ਕੀ ਵਾਰ ਮ: ੧, ਪੰਨਾ ੧੩੮)

ਸਿਰੀ ਰਾਗ ਦੀ ਵਾਰ ਵਿਚ ਸਤਿਗੁਰੂ ਅੰਗਦ ਦੇਵ ਜੀ ਪਿਆਰੇ ਅੱਗੇ ਮਿਟ ਕੇ ਚੱਲਣ ਦੀ ਪ੍ਰੇਰਨਾ ਦਿੰਦੇ ਹਨ ਪਰ ਮਨੁੱਖ ਮਿਟ ਕੇ ਕਿਉਂ ਨਹੀਂ ਚਲਦਾ? ਇਸ ਦੀ ਆਕੜ ਦਾ ਕਾਰਨ ਪਦਾਰਥਾਂ ਦਾ ਹੰਕਾਰ ਹੈ। ਇਹ ਦਾਤੇ ਨਾਲੋਂ ਦਾਤ ਨੂੰ ਮਹਾਨਤਾ ਦਿੰਦਾ ਹੈ।

ਪਰ ਗੁਰਮਤ ਇਹ ਹੈ ਕਿ:

ਕੂਕਰ ਦ੍ਰਿਸਟਿ ਨਾ ਕਥ ਮਨ ਧਰਨੀ॥
ਸ਼ੇਰ ਦ੍ਰਿਸਟਿ ਗੁਰਮੁਖਿ ਹ੍ਵੈ ਬਰਨੀ॥

ਕੁੱਤੇ ਵੱਲ ਕੋਈ ਵਸਤੂ ਸੁੱਟੀਏ ਉਹ ਮਾਲਕ ਵੱਲ ਪਿੱਠ ਕਰ ਕੇ ਵਸਤੂ ਦੇ ਪਿਛੇ ਦੌੜਦਾ ਹੈ। ਪਰ ਸ਼ੇਰ ਵੱਲ ਕੋਈ ਵਸਤੂ ਸੁੱਟੀਏ ਉਹ ਵਸਤੂ ਸੁੱਟਣ ਵਾਲੇ ਵੱਲ ਆਉਂਦਾ ਹੈ, ਵਸਤੂ ਦੇ ਪਿਛੇ ਨਹੀਂ ਜਾਂਦਾ। ਮਨਮੁਖ ਬੰਦਾ ਐਸਾ ਜਾਣ ਲਵੋ ਕਿ ਦੇਣ ਵਾਲੇ ਨਾਲੋਂ ਦਾਤ ਨੂੰ ਪਿਆਰੀ ਸਮਝਦਾ ਹੈ। ਉਸ ਦੀ ਸੋਚਣੀ ਸੂਝ ਅਕਲ ਇੰਨੀ ਨੀਵੀਂ ਗਿਰ ਜਾਂਦੀ ਹੈ ਕਿ ਇਸ ਤੋਂ ਹੋਰ ਪਤਿਤ ਹੋਣ ਲਈ ਕੋਈ ਨੀਵਾਣ ਨਹੀਂ। ਐਸਾ ਬੰਦਾ ਦਾਤ ਲਈ ਛੁਪ ਕੇ ਕੁਕਰਮ ਕਰਦਾ ਹੈ ਪਰ

ਉਨ੍ਹਾਂ ਕੁਕਰਮਾਂ ਦਾ ਸਾਰੀ ਦੁਨੀਆਂ ਵਿਚ ਚਰਚਾ ਹੋ ਜਾਂਦਾ ਹੈ। ਇਥੇ ਜੋ ਧਰਮ ਕਮਾਵੇਗਾ ਉਸਦਾ ਧਰਮੀ ਨਾਂ ਹੋਵੇਗਾ, ਪਾਪ ਕਰਨ ਵਾਲਾ ਪਾਪੀ ਕਰਕੇ ਹੀ ਜਾਣਿਆ ਜਾਵੇਗਾ।

ਕਈ ਵਾਰ ਐਸਾ ਹੁੰਦਾ ਹੈ ਕਿ ਦੂਸਰੇ ਨੂੰ ਚਿੱਕੜ ਵਿਚੋਂ ਕੱਢਣ ਲੱਗਿਆਂ ਮਨੁੱਖ ਉਸਨੂੰ ਤਾਂ ਬਾਹਰ ਕੱਢਦਾ ਨਹੀਂ ਸਗੋਂ ਨਿੰਦਾ ਦੇ ਚਿੱਕੜ ਵਿਚ ਆਪ ਫੱਸ ਜਾਂਦਾ ਹੈ। ਸਤਿਗੁਰੂ ਕਹਿੰਦੇ ਹਨ ਕਿ ਦੂਸਰੇ ਨੂੰ ਚਿੱਕੜ ਤੋਂ ਬਾਹਰ ਕੱਢਣਾ ਹੈ ਤਾਂ ਉਸਦਾ ਹੱਥ ਫੜ, ਪਰ ਆਪਣੇ ਪੈਰ ਚਿੱਕੜ ਤੋਂ ਬਾਹਰ ਰੱਖੀਂ। ਤੇਰਾ ਬਲ ਕਾਇਮ ਰਹੇਗਾ। ਤੂੰ ਦੂਸਰੇ ਨੂੰ ਬਚਾ ਕੇ ਬਾਹਰ ਕੱਢ ਸਕੇਂਗਾ।

ਹੇ ਪਰਮਾਤਮਾ ! ਇਹ ਸਭ ਤੇਰਾ ਰਚਿਆ ਤਮਾਸ਼ਾ ਹੈ। ਸਾਰੇ ਕੌਤਕ ਤੂੰ ਆਪ ਹੀ ਕਰ ਰਿਹਾ ਹੈਂ। ਤੈਥੋਂ ਬਿਨਾਂ ਕਰਤਾ ਹੋਰ ਕਿਹੜਾ ਆਖੀਏ। ਇਨ੍ਹਾਂ ਜੀਵਾਂ ਦੇ ਅੰਦਰ ਜਿਨਾ ਸਮਾਂ ਤੇਰੀ ਜੋਤਿ ਮੌਜੂਦ ਹੈ ਓਨਾ ਚਿਰ ਉਸ ਜੋਤਿ ਵਿਚ ਤੂੰ ਆਪ ਹੀ ਬੋਲਦਾ ਹੈਂ। ਜਦੋਂ ਤੇਰੀ ਜੋਤਿ ਨਿਕਲ ਜਾਏ ਤਾਂ ਫਿਰ ਅਸੀਂ ਜਾਣੀਏ ਕਿ ਕੋਈ ਤੇਰੀ ਜੋਤਿ ਤੋਂ ਬਿਨਾਂ ਕੁਝ ਕਰ ਸਕਦਾ ਹੈ। ਸਤਿਗੁਰੂ ਫ਼ੁਰਮਾਉਂਦੇ ਹਨ ਕਿ ਗੁਰਮੁਖ ਨੂੰ ਹਰ ਇਕ ਵਿਚ ਸਿਆਣਾ ਤੇ ਸੁਜਾਣ ਪ੍ਰਭੂ ਹੀ ਨਜ਼ਰ ਆਉਂਦਾ ਹੈ।

ਸਤਿਗੁਰੂ ਸਾਨੂੰ ਜੁਗਤੀ ਦੇ ਰਹੇ ਹਨ ਕਿ ਮਨੁੱਖ ਤੇਰੇ ਅੰਦਰ ਹੀਰਾ ਪ੍ਰਭੂ ਹੈ, ਤੂੰ ਸਿਰਫ਼ ਕੌਡੀਆਂ ਤਕ ਹੀ ਰੁਕ ਗਿਆ ਹੈਂ। ਦਾਤ ਤਾਂ ਉਹ ਦੇਵੇਗਾ ਹੀ, ਤੂੰ ਦਾਤਾਰ ਨਾਲ ਸੰਬੰਧ ਬਣਾ। ਜਿੱਥੇ ਦਾਤਾ ਆ ਜਾਵੇਗਾ ਉਥੇ ਦਾਤਾਂ ਦੀ ਕੋਈ ਕਮੀ ਨਹੀਂ ਰਹੇਗੀ। ਦਾਤਾਂ ਦੇ ਪਿਛੇ ਲੱਗ ਕੇ ਤੂੰ ਅਸਲ ਦਾਤੇ ਨੂੰ ਭੁੱਲ ਗਿਆ ਹੈਂ। ਤੂੰ ਭਿਖਾਰੀਆਂ ਤੋਂ ਮੰਗਣ ਵਾਸਤੇ ਤੁਰ ਪਿਆ ਹੈਂ। ਭਾਈ ਗੁਰਦਾਸ ਜੀ ਸਾਨੂੰ ਸੁਚੇਤ ਕਰਦੇ ਹਨ—

ਦਾਤਾ ਓਹੁ ਨਾ ਮੰਗੀਐ ਫਿਰਿ ਮੰਗਣਿ ਜਾਈਐ॥
ਹੋਛਾ ਸਾਹੁ ਨਾ ਕੀਚਈ ਫਿਰਿ ਪਛੋਤਾਈਐ॥
ਸਾਹਿਬ ਉਹ ਨਾ ਸੇਵੀਐ ਜਮ ਡੰਡੁ ਸਹਾਈਐ॥
ਹਉਮੈ ਰੋਗੁ ਨਾ ਕਟਈ ਓਹੁ ਵੈਦ ਨਾ ਲਾਈਐ॥
ਦੁਰਮਤਿ ਮੈਲ ਨਾ ਉਤਰੈ ਕਿਉ ਤੀਰਥ ਨਾਈਐ॥
ਪੀਰ ਮੁਰੀਦਾਂ ਪਿਰਹੜੀ ਸੁਖ ਸਹਜ ਸਮਾਈਐ॥

(ਪਉੜੀ ੧੫, ਵਾਰ ੨੭)

ਦਾਤਾਂ ਨੂੰ ਜਿਸ ਮਨੁੱਖ ਨੇ ਲਖਸ਼ ਬਣਾ ਲਿਆ ਉਸ ਨੂੰ ਅਸਲ ਦਾਤਾ ਭੁੱਲ ਹੀ ਜਾਵੇਗਾ ਤੇ ਐਸਾ ਮਨੁੱਖ ਭਿਖਾਰੀਆਂ ਤੋਂ ਮੰਗਣ ਤੁਰ ਪਵੇਗਾ ਜਾਂ ਭਿਖਾਰੀਆਂ

ਨੂੰ ਲੁੱਟਣ ਵਾਸਤੇ ਤੁਰ ਪਵੇਗਾ। ਪਰ ਦੋਹਾਂ ਹਾਲਤਾਂ ਵਿਚ ਜੋ ਹੱਥ ਆਵੇਗਾ ਉਸ ਨਾਲ ਮਨ ਦੀ ਤ੍ਰਿਪਤੀ ਨਹੀਂ ਹੋਣੀ।

ਇਕ ਸੱਤ ਪੁਰਸ਼ ਨੂੰ ਕਿਸੇ ਜਗਿਆਸੂ ਨੇ ਪੁੱਛਿਆ ਕਿ ਮਹਾਰਾਜ ਧਰਤੀ 'ਤੇ ਅਣਗਿਣਤ ਧਾਰਮਿਕ ਅਸਥਾਨ ਹਨ, ਧਾਰਮਿਕ ਗ੍ਰੰਥ ਹਨ। ਫਿਰ ਸਾਰਿਆਂ ਦਾ ਦਾਅਵਾ ਹੈ ਕਿ ਇਹ ਗ੍ਰੰਥ ਪਰਮਾਤਮਾ ਦੇ ਹਨ। ਇਹ ਅਸਥਾਨ ਰੱਬ ਦਾ ਘਰ ਹਨ। ਫਿਰ ਅੱਜ ਤੱਕ ਕਿੰਨੇ ਕੁ ਮਨੁੱਖ ਹਨ ਜਿਨ੍ਹਾਂ ਨੂੰ ਪਰਮਾਤਮਾ ਮਿਲਿਆ ਹੈ? ਮਹਾਂਪੁਰਖ ਨੇ ਬੜੀ ਸੁੰਦਰ ਗੱਲ ਕਹੀ ਕਿ ਪਰਮਾਤਮਾ ਤਾਂ ਮਿਲਣ ਵਾਸਤੇ ਬਾਹਵਾਂ ਫੈਲਾ ਕੇ ਮੁੱਦਤਾਂ ਤੋਂ ਮਨੁੱਖ ਨੂੰ ਉਡੀਕ ਰਿਹਾ ਹੈ। ਪਰਮਾਤਮਾ ਇਸ਼ਾਰੇ ਕਰ ਰਿਹਾ ਹੈ ਕਿ ਮੇਰੇ ਵੱਲ ਆ ਪਰ ਮਨੁੱਖ ਹੀ ਪਰਮਾਤਮਾ ਨੂੰ ਮਿਲਣ ਵਾਸਤੇ ਤਿਆਰ ਨਹੀਂ।

ਉਸ ਮਹਾਂਪੁਰਖ ਨੇ ਇਕ ਕਾਗ਼ਜ਼ ਤੇ ਕਲਮ ਦੇ ਕੇ ਉਸ ਜਗਿਆਸੂ ਨੂੰ ਇਕ ਨਗਰ ਵਿਚ ਭੇਜ ਦਿੱਤਾ। ਨਗਰ ਵਿਚ ਇਕ ਸੌ ਘਰ ਸੀ। ਹਰ ਘਰ ਦੀ ਇੱਛਾ ਨੋਟ ਕਰਨੀ ਸੀ। ਜਦੋਂ ਕਾਗ਼ਜ਼ ਲੈ ਕੇ ਜਗਿਆਸੂ ਮਹਾਂਪੁਰਖ ਕੋਲ ਆਇਆ ਤਾਂ ਪੜ੍ਹ ਕੇ ਪਤਾ ਲੱਗਾ ਕਿ ਇਕ ਵੀ ਮਨੁੱਖ ਦੀ ਇੱਛਾ ਪਰਮਾਤਮਾ ਨੂੰ ਮਿਲਣ ਦੀ ਨਹੀਂ। ਸਾਰੇ ਲੋਕ ਦਾਤਾਂ ਹੀ ਚਾਹੁੰਦੇ ਹਨ। ਦਾਤਾਰ ਕਿਸੇ ਦੀ ਮੰਗ ਨਹੀਂ। ਉਸ ਮਹਾਂਪੁਰਖ ਨੇ ਕਿਹਾ ਕਿ ਧਾਰਮਿਕ ਗ੍ਰੰਥਾਂ ਦੇ ਸ਼ਬਦ ਉਸਦੀਆਂ ਬਾਹਵਾਂ ਹਨ ਜੋ ਖਿਲਾਰ ਕੇ ਪਰਮਾਤਮਾ ਮਨੁੱਖ ਨੂੰ ਮਿਲਣ ਵਾਸਤੇ ਉਤਾਵਲਾ ਹੈ। ਸਾਰੇ ਧਾਰਮਿਕ ਅਸਥਾਨਾਂ 'ਤੇ ਲੱਗੇ ਨਿਸ਼ਾਨ ਉਸੇ ਦਾ ਬੁਲਾਵਾ ਹਨ। ਪਰ ਮਨੁੱਖ ਪਰਮਾਤਮਾ ਦਾ ਹਰ ਆਮੰਤ੍ਰਣ ਠੁਕਰਾ ਦਿੰਦਾ ਹੈ, ਸੁਣਿਆ ਅਣਸੁਣਿਆ ਕਰ ਦਿੰਦਾ ਹੈ। ਪਰਮਾਤਮਾ ਮਿਲਣਾ ਚਾਹੁੰਦਾ ਹੈ ਪਰ ਮਨੁੱਖ ਮਿਲਣ ਵਾਸਤੇ ਤਿਆਰ ਨਹੀਂ।

ਪਰਮਾਤਮਾ ਤੇ ਮਨੁੱਖ ਦੇ ਦਰਮਿਆਨ ਮਾਇਕ ਪਦਾਰਥ ਆ ਜਾਂਦੇ ਹਨ। ਦਾਤਾਂ ਆ ਜਾਂਦੀਆਂ ਹਨ। ਮਨੁੱਖ ਭਰਮ ਜਾਂਦਾ ਹੈ। ਆਖ਼ਿਰ ਦਾਤਾਂ ਵੀ ਕੁਝ ਨਹੀਂ ਸਵਾਰਦੀਆਂ। ਮਨੁੱਖ ਅੰਦਰੋਂ ਕੰਗਾਲ ਤੇ ਖ਼ਾਲੀ ਰਹਿ ਜਾਂਦਾ ਹੈ। ਇਕ ਭਰਮ ਪੈਦਾ ਹੁੰਦਾ ਹੈ ਕਿ ਸ਼ਾਇਦ ਅਜੇ ਵੀ ਪਦਾਰਥ ਥੋੜ੍ਹਾ ਹੈ, ਹੋਰ ਇਕੱਠਾ ਕਰਾਂ। ਥੋੜ੍ਹੇ ਦੇ ਕਾਰਨ ਮਨ ਤ੍ਰਿਪਤ ਨਹੀਂ ਹੋ ਰਿਹਾ। ਪਰ ਇਹ ਭਰਮ ਸੀ। ਇਹੋ ਭੁੱਲ ਖਡੂਰ ਦੇ ਖਹਿਰੇ ਜੱਟਾਂ ਨੇ ਕੀਤੀ ਸੀ।

ਖਡੂਰ ਵਿਚ ਜੱਟਾਂ ਨੂੰ ਇਕ ਜੋਗੀ ਨੇ ਭੜਕਾਇਆ ਕਿ ਤੁਹਾਡੀਆਂ ਖੇਤੀਆਂ ਸੁੱਕ ਰਹੀਆਂ ਹਨ ਗੁਰੂ ਅੰਗਦ ਦੇਵ ਦੇ ਕਾਰਨ ਕਿਉਂਕਿ ਇਹ ਗ੍ਰਿਹਸਤੀ ਹਨ। ਜਿਸ ਨਗਰ ਵਿਚ ਗ੍ਰਿਹਸਤੀ ਦੀ ਪੂਜਾ ਹੋਵੇ ਉਸ ਨਗਰ 'ਤੇ ਅਵੱਸ਼ ਹੀ ਰੱਬੀ

ਕ੍ਰੋਪ ਹੋਵੇਗਾ। ਇਨ੍ਹਾਂ ਨੂੰ ਕਹੋ ਬੱਦਲ ਪੁਆ ਦੇਣ ਜਾਂ ਨਗਰ ਛੱਡ ਜਾਣ। ਸਤਿਗੁਰਾਂ ਕਿਹਾ ਸੀ ਕਿ ਪਰਮਾਤਮਾ ਨੂੰ ਅਧਿਕਾਰ ਹੈ ਕਿ ਉਹ ਸਾਨੂੰ ਅਜ਼ਮਾਇ ਪਰ ਸਾਨੂੰ ਕੋਈ ਹੱਕ ਨਹੀਂ ਕਿ ਅਸੀਂ ਰੱਬ ਦੀ ਪ੍ਰੀਖਿਆ ਲਈਏ। ਜੇ ਤੁਹਾਡਾ ਭਲਾ ਹੁੰਦਾ ਹੋਵੇ ਤਾਂ ਮੈਂ ਨਗਰ ਛੱਡਣ ਲਈ ਤਿਆਰ ਹਾਂ।

ਸਤਿਗੁਰੂ ਨਗਰ ਛੱਡ ਗਏ। ਜੋਗੀ ਪਾਸੋਂ ਵੀ ਨਗਰ ਨਿਵਾਸੀਆਂ ਦੇ ਮਨ ਦੀ ਮੁਰਾਦ ਪੂਰੀ ਨਾ ਹੋਈ। ਉਹ ਖਹਿਰੇ ਜੱਟਾਂ ਦੇ ਕ੍ਰੋਪ ਦਾ ਸ਼ਿਕਾਰ ਹੋਇਆ। ਫਿਰ ਨਗਰ ਨਿਵਾਸੀ ਸਤਿਗੁਰੂ ਪਾਸ ਆਏ। ਸਤਿਗੁਰਾਂ ਉਨ੍ਹਾਂ ਨੂੰ ਮੁਆਫ਼ ਕੀਤਾ ਤੇ ਕਿਹਾ ਕਿ ਮਨਮੁਖ ਨਾ ਬਣੋ, ਗੁਰਮੁਖ ਬਣੋ। ਤੁਸੀਂ ਧਿਆਨ ਦਾਤ 'ਤੇ ਨਾ ਰੱਖੋ ਦਾਤਾਰ 'ਤੇ ਰੱਖੋ। ਦਾਤਾਂ ਤੁਹਾਡੇ ਵਾਸਤੇ ਹੀ ਹਨ ਪਰ ਇਹ ਯਾਦ ਰੱਖੋ ਕਿ ਮਨ ਦੀ ਤ੍ਰਿਪਤੀ ਦਾਤਾਰ ਬਿਨਾਂ ਨਹੀਂ ਹੋਣੀ।

ਇਕ ਫ਼ਕੀਰ ਨੂੰ ਖ਼ੁਦਾ ਨੇ ਕਿਹਾ ਸੀ ਕੁਝ ਮੰਗ। ਉਹ ਕਹਿਣ ਲੱਗਾ ਤੈਨੂੰ ਹੀ ਮੰਗਦਾ ਹਾਂ। ਉਹ ਖ਼ੁਸ਼ੀ ਵਿਚ ਕਹਿੰਦਾ ਸੀ :

**ਸਭ ਕੁਝ ਖ਼ੁਦਾ ਸੇ ਮਾਂਗ ਲੀਆ ਖ਼ੁਦਾ ਕੋ ਮਾਂਗ ਕਰ**
**ਉਠਤੇ ਨਹੀਂ ਹੈਂ ਹਾਥ ਮੇਰੇ ਇਸ ਦੁਆ ਕੇ ਬਾਦ।**



## 4

ਮ: ੨ ॥ ਅਖੀ ਬਾਝਹੁ ਵੇਖਣਾ ਵਿਣੁ ਕੰਨਾਂ ਸੁਨਣਾ ॥
ਪੈਰਾਂ ਬਾਝਹੁ ਚਲਣਾ ਵਿਣੁ ਹਥਾਂ ਕਰਨਾ ॥
ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ ॥
ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ ॥

(ਮਾਝ ਕੀ ਵਾਰ ਮ: ੧, ਪੰਨਾ ੧੩੯)

ਧਰਮ ਬਾਹਰ ਦੀ ਯਾਤਰਾ ਨਹੀਂ, ਅੰਦਰ ਦੀ ਯਾਤਰਾ ਹੈ। ਜਦੋਂ ਕੋਈ ਮਨੁੱਖ ਅੰਦਰੋਂ ਸੰਵਰ ਜਾਂਦਾ ਹੈ ਤਾਂ ਉਸ ਦੇ ਬਾਹਰੀ ਕਰਮ ਸੁਤੇ ਹੀ ਸੰਵਰ ਜਾਂਦੇ ਹਨ। ਅੰਦਰਲੇ ਕਰਮ ਹਨ : ਸੁਰਤ ਦੇ ਨੇਤ੍ਰਾਂ ਨਾਲ ਵੇਖਣਾ ਹੈ। ਪ੍ਰੇਮ ਦੇ ਹੱਥਾਂ ਨਾਲ ਕੁਝ ਕਰਨਾ ਹੈ। ਅਦਬ ਦੇ ਚਰਨਾਂ ਨਾਲ ਚੱਲਣਾ ਹੈ। ਇਹ ਯਾਤਰਾ ਤਾਂ ਹੀ ਹੋ ਸਕੇਗੀ। ਜਿਸਨੂੰ ਅਸੀਂ ਧਰਮ ਦੀ ਯਾਤਰਾ ਕਹਿੰਦੇ ਹਾਂ ਉਹ ਯਾਤਰਾ ਅੰਤ੍ਰੀਵ ਹੈ।

ਜ਼ੁਬਾਨ ਤੋਂ ਬਿਨਾਂ ਬੋਲਣਾ ਕੀ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਐਸਾ ਲਿਖਿਆ ਹੈ :

ਬਿਨੁ ਜਿਹਵਾ ਜੋ ਜਪੈ ਹਿਆਇ॥
ਕੋਈ ਜਾਣੈ ਕੈਸਾ ਨਾਉ॥

(ਮਲਾਰ ਮ: ੧, ਪੰਨਾ ੧੨੫੬)

ਜ਼ੁਬਾਨ ਬੰਦ ਕਰਨੀ ਵਿਅਰਥ ਨਾ ਬੋਲਣਾ। ਵਿਅਰਥ ਨਾ ਵੇਖਣਾ। ਵਿਅਰਥ ਨਾ ਕਰਨਾ। ਵਿਅਰਥ ਨਾ ਚਲਣਾ। ਭਾਵ ਇਹ ਕਿ ਇੰਦ੍ਰਿਆਂ ਦੀ ਵਰਤੋਂ ਵਿਅਰਥ ਨਾ ਕਰਨੀ। ਹੁਕਮ ਅਨੁਸਾਰ ਵਰਤੋਂ ਕਰਨੀ ਜੀਉਂਦੇ ਮਰਨ ਵਾਲੀ ਗੱਲ ਹੈ। ਇੰਦ੍ਰਿਆਂ ਦੀ ਦੌੜ-ਭੱਜ ਨਾਲ ਮਨ ਦੀ ਦੌੜ-ਭੱਜ ਬਚਦੀ ਹੈ। ਅਤੇ ਇਸ ਭਟਕਣਾ ਵਿਚ ਹੀ ਮਨ ਦਾ ਜੀਵਨ ਹੈ। ਇੰਦ੍ਰੇ ਕਾਬੂ ਵਿਚ ਆ ਗਏ ਤਾਂ ਮਨ ਨੂੰ ਭਜਨ ਲਈ ਥਾਂ ਨਹੀਂ ਮਿਲਦੀ। ਅੱਜ ਹੀ ਇੰਦ੍ਰਿਆਂ ਨੂੰ ਸੰਕੋਚ ਲਈਏ। ਜੋ

ਵਿਅਰਥ ਵੇਖਿਆ ਸੁਣਿਆ ਹੈ ਉਸਦਾ ਗੁਰਮਤ ਨਾਲ ਸਸਕਾਰ ਕਰ ਦੇਈਏ ਤਾਂ ਮਨ ਫਿਰ ਕਿਥੇ ਬਚਦਾ ਹੈ। ਬਾਬਾ ਫ਼ਰੀਦ ਤਾਂ ਹੀ ਕਹਿੰਦੇ ਹਨ ਕਿ ਮਨ ਮਚਾਉਣ ਵਾਲੀਆਂ ਇੰਦ੍ਰੀਆਂ ਨੂੰ ਰੋਕ ਲਉ ਤਾਂ ਰੱਬ ਨਾਲ ਅੱਜ ਹੀ ਮੇਲ ਹੋ ਸਕਦਾ ਹੈ।

ਆਜ ਮਿਲਾਵਾ ਸ਼ੇਖ ਫਰੀਦ ਟਾਕਿਮ ਕੂੰਜੜੀਆਂ ਮਨਹੁ ਮਚਿੰਦੜੀਆ॥

(ਆਸਾ ਸ਼ੇਖ ਫਰੀਦ, ਪੰਨਾ ੪੮੮)

ਫਾਰਸੀ ਦੇ ਇਕ ਆਲਮ ਕਹਿੰਦੇ ਹਨ :

ਚਸ਼ਮ ਬੰਦੋ, ਗੋਸ਼ ਬੰਦੋ, ਲਬ ਬਬੰਦ॥
ਗ਼ੁਰ ਨਾ ਬੀਨੀ ਸਰਰੇ ਹੱਕ ਬਰ ਮਨ ਬਖੰਦ॥

ਤੂੰ ਅੱਖਾਂ ਬੰਦ ਕਰ, ਕੰਨ ਬੰਦ ਕਰ, ਮੂੰਹ ਬੁੱਲ੍ਹ ਬੰਦ ਕਰ, ਜੇ ਤੈਨੂੰ ਰੱਬ ਨਾ ਮਿਲੇ ਤਾਂ ਤੂੰ ਮੇਰੇ 'ਤੇ ਹੱਸ ਛੱਡੀਂ।

ਬਾਹਰ ਹੀ ਇੰਦ੍ਰੇ ਬੰਦ ਕਰਨੇ ਔਖੇ ਨਹੀਂ, ਪਰ ਅਸਲ ਗੱਲ ਹੋਰ ਹੈ ਕਿ ਜਦੋਂ ਤੱਕ ਅੰਦਰ ਦੀਆਂ ਅੱਖਾਂ ਨਾ ਖੁਲ੍ਹੀਆਂ, ਰੱਬ ਦਾ ਦਰ ਅੰਦਰੋਂ ਨਾ ਖੁੱਲ੍ਹਿਆ, ਬਾਹਰ ਦੇ ਦਰ ਬੰਦ ਕੀਤੇ ਵੀ ਵਿਅਰਥ ਹਨ।

ਅੱਖਾਂ ਬਾਝਹੁ ਵੇਖਣਾ ਕੀ ਹੈ ਅੰਦਰੋਂ ਸੁਰਤ ਦੇ ਲੋਇਣ ਖੁੱਲ੍ਹ ਜਾਣੇ। ਕੰਨਾਂ ਬਿਨਾਂ ਸੁਣਨਾ ਕੀ ਹੈ ਜੋ ਅੰਦਰ ਵਾਹੁ ਵਾਹੁ ਕਿਆ ਖ਼ੂਬ ਗਾਵਤਾ ਹੈ ਉਸ ਰੱਬੀ ਗਾਇਨ ਨੂੰ ਸੁਣਨਾ। ਪੈਰਾਂ ਬਿਨਾਂ ਚਲਣਾ ਕੀ ਹੈ ਭੈ ਵਿਚ ਚਲਣਾ। ਹੱਥਾਂ ਬਿਨਾਂ ਕਰਨਾ ਕੀ ਹੈ ਪ੍ਰੇਮ ਵਿਚ ਆਪਣਾ ਆਪਾ ਉਸ ਪਿਆਰੇ ਤੋਂ ਅਤੇ ਉਸਦੀ ਰਚਨਾ ਤੋਂ ਕੁਰਬਾਨ ਕਰਨਾ।

ਇਸ ਅਗਲੇ ਸਲੋਕ ਵਿਚ ਪਹਿਲੇ ਅਰਥ ਬਿਲਕੁਲ ਸਪੱਸ਼ਟ ਹਨ :

ਮः ੨॥ ਦਿਸੈ ਸੁਣੀਐ ਜਾਣੀਐ ਸਾਉ ਨ ਪਾਇਆ ਜਾਇ॥
ਰੁਹਲਾ ਟੁੰਡਾ ਅੰਧੁਲਾ ਕਿਉ ਗਲਿ ਲਗੈ ਧਾਇ॥
ਭੈ ਕੇ ਚਰਨ ਕਰ ਭਾਵ ਕੇ ਲੋਇਣ ਸੁਰਤਿ ਕਰੇਇ॥
ਨਾਨਕੁ ਕਹੈ ਸਿਆਣੀਏ ਇਵ ਕੰਤ ਮਿਲਾਵਾ ਹੋਇ॥

(ਪੰਨਾ ੧੩੮)

ਇਕ ਸਲੋਕ ਵਿਚ ਕਬੀਰ ਸਾਹਿਬ ਐਸਾ ਵੀਚਾਰ ਦਿੰਦੇ ਹਨ :

ਕਬੀਰ ਗੂੰਗਾ ਹੂਆ ਬਾਵਰਾ ਬਹਰਾ ਹੂਆ ਕਾਨ॥
ਪਾਵਹੁ ਤੇ ਪਿੰਗਲ ਭਇਆ ਮਾਰਿਆ ਸਤਿਗੁਰਿ ਬਾਨ॥

(ਪੰਨਾ ੧੩੭੪)

ਪਰਮਾਤਮਾ ਦਿਸਦਾ ਹੈ ਸੁਣਦੇ ਹਾਂ, ਅਸੀਂ ਜਾਣਦੇ ਵੀ ਹਾਂ, ਬਾਕੀ ਸਭ ਹੈ ਪਰ ਸੁਆਦ ਨਹੀਂ ਆ ਰਿਹਾ। ਰਸ ਨਹੀਂ ਆ ਰਿਹਾ। ਰਸ ਨਾ ਆਉਣ ਦਾ ਕਾਰਨ ਹੈ ਕਿ ਦੂਰੋਂ ਵੇਖ ਸੁਣ ਰਹੇ ਹਾਂ, ਮਿਲੇ ਨਹੀਂ। ਮਿਲੇ ਇਸ ਲਈ ਨਹੀਂ ਕਿ ਰਸਤੇ

ਵਿਚ ਰੋਕਾਂ ਹਨ। ਅਸੀਂ ਬਾਹਰ ਉਲਝੇ ਹਾਂ। ਬਾਹਰ ਦੀ ਯਾਤਰਾ ਕਰਦਿਆਂ ਉਮਰ ਬਤੀਤ ਹੋ ਜਾਂਦੀ ਹੈ ਅਤੇ ਲੋਕ ਗਇਓ ਪ੍ਰਲੋਕ ਗਵਾਇਓ ਵਾਲੀ ਹਾਲਤ ਹੋ ਜਾਂਦੀ ਹੈ। ਅਖ਼ੀਰ ਪਤਾ ਲਗਦਾ ਹੈ ਕਿ ਭਟਕੇ ਤਾਂ ਬਹੁਤ ਹਾਂ ਪਰ ਪਹੁੰਚੇ ਕਿਤੇ ਵੀ ਨਹੀਂ। ਤੇਲੀ ਦੇ ਬੈਲ ਵਾਂਗੂ ਹੀ ਘੁੰਮਦੇ ਰਹੇ ਹਾਂ।

ਗੁਰੂ ਅੰਗਦ ਦੇਵ ਜੀ ਨੇ ਇਨ੍ਹਾਂ ਸਲੋਕਾਂ ਵਿਚ ਭਉ, ਭਾਉ ਅਤੇ ਸੁਰਤਿ ਇਹ ਤਿੰਨ ਦਾਤਾਂ ਸਾਡੀ ਝੋਲੀ ਵਿਚ ਪਾਈਆਂ ਹਨ। ਇਹ ਮਨ ਦਾ ਅੰਦਰ ਦੀ ਤ੍ਰਬੈਣੀ ਦਾ ਇਸ਼ਨਾਨ ਹੋ ਜਾਂਦਾ ਹੈ। ਇਕ ਕਥਾ ਹੈ ਕਿ ਇਕ ਸਾਧੂ ਕੋਲ 13 ਸੇਵਕ ਸਾਧਨਾ ਕਰਦੇ ਸਨ। ਬਾਰਾਂ ਨੇ ਸ਼ੰਕਾ ਕੀਤਾ ਕਿ ਰੱਬ ਸਭ ਨੂੰ ਇਕੋ ਜਿਹਾ ਕਿਉਂ ਨਹੀਂ ਦੇਂਦਾ। ਰਾਤ ਉਸ ਨੇ ਤੇਰਾਂ ਵਾਰ ਅਵਾਜ਼ ਦਿੱਤੀ ਤੇ ਕਿਹਾ ਕੋਈ ਹੈ। ਇਕ ਹੀ ਤੇਰਾਂ ਵਾਰ ਆਇਆ। ਸਵੇਰੇ ਉਠ ਕੇ ਉਸ ਫਕੀਰ ਨੇ ਕਿਹਾ ਮੈਂ ਤੇਰਾਂ ਵਾਰ ਦੇਣ ਲਈ ਅਵਾਜ਼ ਦਿੱਤੀ ਪਰ ਲੈਣ ਲਈ ਕੇਵਲ ਇਕ ਹੀ ਆਇਆ ਉਹ ਲੈ ਗਿਆ ਹੈ।

ਭਾਈ ਲਹਿਣਾ ਜੀ ਜਾਗੀ ਸੁਰਤ ਨਾਲ ਸੇਵਾ ਕਰਦੇ ਸਨ। ਬਾਬਾ ਬੁੱਢਾ ਜੀ ਦਾ ਸ਼ੱਕ ਨਵਿਰਤ ਹੋ ਗਿਆ ਸੀ ਜਦੋਂ ਜਾਗੀ ਸੁਰਤ ਵਾਲੇ ਨੇ ਕਿਹਾ: ਰਾਤ ਦਿਨ ਤੁਸੀਂ ਬਣਾਉਂਦੇ ਹੋ, ਬਿਤਾਉਂਦੇ ਹੋ। ਬਾਬਾ ਬੁੱਢਾ ਜੀ ਨੂੰ ਸਮਝ ਆ ਗਈ ਕਿ ਮੈਂ ਗੁਰੂ ਨੂੰ ਆਮ ਮਨੁੱਖ ਵਾਂਗ ਵੇਖਿਆ ਹੈ। ਮੇਰੀ ਸੁਰਤ ਅਜੇ ਪੂਰੀ ਨਹੀਂ ਜਾਗੀ ਪਰ ਜਾਗੀ ਸੁਰਤ ਵਾਲੇ ਨੇ ਗੁਰੂ ਨੂੰ ਕਰਤਾਰ ਰੂਪ ਵੇਖਿਆ ਹੈ, ਏਸੇ ਲਈ ਭਉ ਵੀ ਕਾਇਮ ਹੈ ਅਤੇ ਭਾਉ ਵੀ ਹੈ।

ਗੁਰੂ ਅੰਗਦ ਦੇਵ ਜੀ ਇਨ੍ਹਾਂ ਦੋ ਸਲੋਕਾਂ ਵਿਚ ਸਾਨੂੰ ਸੁਰਤ ਅਤੇ ਭਉ ਅਤੇ ਭਾਉ ਦੀ ਬਖ਼ਸ਼ਿਸ਼ ਕਰਦੇ ਹਨ। ਦਸਮੇਸ਼ ਪਿਤਾ ਨੇ ਇਹੀ ਵਿਆਖਿਆ ਕੀਤੀ ਹੈ:

> ਸ੍ਰੀ ਭਗਵਾਨ ਕੀ ਭਾਇ ਕ੍ਰਿਪਾ ਹੂੰ ਤੇ ਏਕ ਰਤੀ ਬਿਨ ਏਕ ਰਤੀ ਕੇ।
> ਮ: ੨ ॥ ਸੇਈ ਪੂਰੇ ਸਾਹ ਜਿਨੀ ਪੂਰਾ ਪਾਇਆ ॥ ਅਠੀ ਵੇਪਰਵਾਹ ਰਹਨਿ ਇਕਤੈ ਰੰਗਿ ॥
> ਦਰਸਨਿ ਰੂਪਿ ਅਥਾਹ ਵਿਰਲੇ ਪਾਈਅਹਿ ॥
> ਕਰਮਿ ਪੂਰੈ ਪੂਰਾ ਗੁਰੂ, ਪੂਰਾ ਜਾਕਾ ਬੋਲੁ ॥
> ਨਾਨਕ ਪੂਰਾ ਜੇ ਕਰੇ, ਘਟੈ ਨਾਹੀ ਤੋਲੁ ॥
>
> (ਮਾਝ ਕੀ ਵਾਰ ਮ: ੧, ਪੰਨਾ ੧੪੬)

ਪਰਮਾਤਮਾ ਦਾ ਇਕ ਨਿਯਮ ਹੈ। ਪ੍ਰਕਿਰਤੀ ਵਿਚ ਇਹ ਨਿਯਮ ਉਸ ਨੇ ਆਪ ਹੀ ਟਿਕਾਇਆ ਹੈ। ਉਹ ਨਿਯਮ ਇਹ ਹੈ ਕਿ ਪ੍ਰਕਿਰਤੀ ਅਧੂਰੇ ਨੂੰ ਪ੍ਰਵਾਨ ਨਹੀਂ ਕਰਦੀ, ਵਾਪਸ ਭੇਜ ਦੇਂਦੀ ਹੈ। ਇਕ ਬੀਜ ਪੂਰਾ ਹੈ, ਸਾਬਤ ਹੈ, ਧਰਤੀ

ਤਾਂ ਹੀ ਉਸਨੂੰ ਪ੍ਰਵਾਨ ਕਰੇਗੀ। ਬੀਜ ਪੂਰਾ ਨਹੀਂ ਤਾਂ ਪੌਦਾ ਨਹੀਂ ਬਣ ਸਕੇਗਾ। ਬੀਜ ਠੀਕ ਹੈ ਤਾਂ ਪ੍ਰਕਿਰਤੀ ਉਸਦੀ ਪਾਲਣਾ-ਪੋਸਣਾ ਕਰਨ ਲਈ ਚਾਰ ਚੁਫੇਰਿਉਂ ਉਸਦੀ ਸਹਾਇਤਾ ਕਰੇਗੀ।

ਅਧੂਰੇਪਣ ਨੂੰ ਤਾਂ ਅਸੀਂ ਵੀ ਪ੍ਰਵਾਨ ਨਹੀਂ ਕਰਦੇ। ਫਿਰ ਇਹ ਕਿਵੇਂ ਅਸੀਂ ਮੰਨ ਲਿਆ ਹੈ ਕਿ ਪਰਮਾਤਮਾ ਅਧੂਰੇ ਨੂੰ ਪ੍ਰਵਾਨ ਕਰੇਗਾ। ਜਦੋਂ ਅਸੀਂ ਇਹ ਸੁਣ ਲਿਆ ਹੈ ਕਿ ਉਥੇ ਪੂਰੇ ਹੀ ਪ੍ਰਵਾਨ ਹਨ ਤਾਂ ਅਸੀਂ ਪੂਰੇ ਹੋਣ ਲਈ ਦੌੜ-ਭੱਜ ਕੀਤੀ। ਰੋਟੀ-ਕੱਪੜਾ-ਮਕਾਨ ਇਹ ਪਾ ਕੇ ਸਮਝ ਲਿਆ ਕਿ ਪੂਰੇ ਹੋ ਗਏ ਹਾਂ। ਦੂਸਰਿਆਂ ਤੋਂ ਮਕਾਨ ਵੱਡਾ ਹੋ ਗਿਆ, ਦੂਸਰਿਆਂ ਤੋਂ ਕੱਪੜੇ ਸੁੰਦਰ ਮਿਲ ਗਏ, ਦੂਸਰਿਆਂ ਤੋਂ ਅਨਾਜ ਰਿਜ਼ਕ ਘਰ ਵਿਚ ਜ਼ਿਆਦਾ ਹੋ ਗਿਆ ਤਾਂ ਸਮਝ ਲਿਆ ਕਿ ਅਸੀਂ ਪੂਰੇ ਹੋ ਗਏ ਹਾਂ। ਨਹੀਂ, ਇਹ ਤਾਂ ਬਹੁਤ ਵੱਡੀ ਭੁੱਲ ਹੈ। ਸੱਚ ਇਹ ਹੈ ਕਿ ਜਿਉਂ-ਜਿਉਂ ਪਦਾਰਥ ਵਧੇ ਤਿਉਂ-ਤਿਉਂ ਅੰਦਰ ਦੀ ਭੁੱਖ ਵਧੀ ਹੈ। ਤ੍ਰਿਸ਼ਨਾ ਦੀ ਅੱਗ ਵਧੀ ਹੈ। ਬੰਦਾ ਇਸ ਅੱਗ ਵਿਚ ਸੜ ਰਿਹਾ ਹੈ।

ਸਵਾਮੀ ਰਾਮ ਤੀਰਥ ਨੇ ਇਕ ਅੱਖੀਂ ਡਿੱਠਾ ਹਾਲ ਆਪਣੀ ਡਾਇਰੀ ਵਿਚ ਲਿਖਿਆ ਸੀ ਕਿ ਜਪਾਨ ਵਿਚ ਇਕ ਘਰ ਨੂੰ ਅੱਗ ਲੱਗ ਗਈ ਸੀ। ਲੱਕੜੀ ਦਾ ਘਰ ਸੀ। ਅੱਗ ਬੜੀ ਤੇਜ਼ ਹੋ ਰਹੀ ਸੀ। ਪਰ ਫਿਰ ਵੀ ਉਸਦੇ ਨੌਕਰ ਜਾਨ ਦੀ ਬਾਜ਼ੀ ਲਗਾ ਕੇ ਸਾਮਾਨ ਬਾਹਰ ਕੱਢ ਰਹੇ ਸਨ। ਜਦੋਂ ਬੇਵੱਸੀ ਹੋ ਗਈ ਤਾਂ ਹੁਣ ਅੰਦਰ ਜਾਣਾ ਮੁਸ਼ਕਿਲ ਸੀ। ਇਕ ਨੌਕਰ ਨੇ ਕਿਹਾ ਕਿ ਮਾਲਕ ਅਫ਼ਸੋਸ ਹੈ ਕਿ ਅਸੀਂ ਸਾਮਾਨ ਤਾਂ ਬਚਾ ਲਿਆ ਹੈ ਪਰ ਤੁਹਾਡਾ ਇਕਲੌਤਾ ਬੇਟਾ ਨਹੀਂ ਬਚਾ ਸਕੇ।

ਉਹ ਘਰ ਵਾਲਾ ਰੋ ਕੇ ਕਹਿ ਰਿਹਾ ਸੀ, ਮੂਰਖੋ ! ਤੁਸੀਂ ਕੀ ਕੀਤਾ ਹੈ ? ਤੁਸੀਂ ਸਾਮਾਨ ਬਚਾ ਲਿਆ ਤੇ ਘਰ ਦਾ ਮਾਲਕ ਸਾੜ ਦਿੱਤਾ ਹੈ। ਹੁਣ ਸਾਮਾਨ ਵੀ ਕਿਸ ਕੰਮ ਹੈ ? ਸਵਾਮੀ ਰਾਮ ਤੀਰਥ ਕਹਿੰਦੇ ਸਨ ਮੈਂ ਵੇਖ ਰਿਹਾ ਹਾਂ ਕਿ ਸਾਰੇ ਜਗਤ-ਘਰ ਨੂੰ ਅੱਗ ਲੱਗੀ ਹੈ। ਮਨੁੱਖ ਆਪ ਸੜ ਜਾਂਦਾ ਹੈ, ਸਾਮਾਨ ਬਚ ਜਾਂਦਾ ਹੈ। ਮਰ ਕੇ ਤਾਂ ਹਰ ਇਕ ਨੇ ਸੜਨਾ ਹੀ ਹੈ ਪਰ ਅਫ਼ਸੋਸ ਹੈ ਕਿ ਜਿਊਂਦੇ ਮਨੁੱਖ ਦਾ ਮਨ ਸੜ ਰਿਹਾ ਹੈ। ਸਾਮਾਨ ਇੰਨਾ ਇਕੱਠਾ ਹੋ ਗਿਆ ਹੈ ਕਿ ਸਾਮਾਨ ਜ਼ਿਆਦਾ ਹੈ, ਘਰ ਛੋਟਾ ਹੈ। ਪਰ ਅੰਦਰੋਂ ਮਨ ਤ੍ਰਿਪਤ ਨਹੀਂ। ਮਾਇਆ ਨੇ ਮਨੁੱਖ ਨੂੰ ਕੇਵਲ ਅਧੂਰਾ ਹੀ ਕੀਤਾ ਹੈ। ਮਾਇਆ ਆਪ ਅਧੂਰੀ ਹੈ, ਇਹ ਕਿਸੇ ਨੂੰ ਪੂਰਾ ਕਿਵੇਂ ਕਰੇਗੀ।

ਗੁਰੂ ਅੰਗਦ ਦੇਵ ਜੀ ਫੁਰਮਾਉਂਦੇ ਹਨ ਕਿ ਪਰਮਾਤਮਾ ਆਪ ਪੂਰਾ ਹੈ। ਜਿਨ੍ਹਾਂ ਨੂੰ ਪਰਮਾਤਮਾ ਦੀ ਪ੍ਰਾਪਤੀ ਹੋ ਜਾਂਦੀ ਹੈ ਉਹ ਵੀ ਪੂਰੇ ਹੋ ਜਾਂਦੇ ਹਨ। ਅਸਲ

ਸ਼ਾਹ ਉਹੀ ਹਨ। ਅੱਠੇ ਪਹਿਰ ਉਹ ਮਾਇਆ ਤੋਂ ਬੇਪਰਵਾਹ ਹੁੰਦੇ ਹਨ। ਉਨ੍ਹਾਂ ਨੂੰ ਕਿਸੇ ਦੀ ਮੁਹਛੰਦਗੀ ਨਹੀਂ। ਉਹ ਇਕ ਪਰਮਾਤਮਾ ਦੇ ਪਿਆਰ ਵਿਚ ਤ੍ਰਿਪਤ ਹੁੰਦੇ ਹਨ। ਪਰ ਐਸੇ ਬੰਦੇ ਹੈਨ ਵਿਰਲੇ ਹੀ ਜੋ ਅਥਾਹ ਪ੍ਰਭੂ ਦੇ ਦੀਦਾਰ ਵਿਚ ਤੇ ਉਸ ਪਰਮ ਸਰੂਪ ਵਿਚ ਹਰ ਵੇਲੇ ਲੀਨ ਰਹਿੰਦੇ ਹਨ। ਸਤਿਗੁਰੂ ਫੁਰਮਾਉਂਦੇ ਹਨ ਕਿ ਬਚਨ ਦਾ ਪੂਰਾ ਗੁਰੂ ਪੂਰੇ ਭਾਗਾਂ ਨਾਲ ਜਿਸਨੂੰ ਮਿਲਦਾ ਹੈ ਅਤੇ ਪੂਰਨ ਹੀ ਕਰ ਦਿੰਦਾ ਹੈ। ਉਸ ਮਨੁੱਖ ਨੂੰ ਜੀਵਨ ਦੇ ਕਿਸੇ ਪੜਾਅ 'ਤੇ ਵੀ ਤੋਲਿਆ ਜਾਏ ਉਹ ਪੂਰਾ ਉਤਰਦਾ ਹੈ। ਉਸਦਾ ਤੋਲ ਘਟਦਾ ਨਹੀਂ। ਇਹ ਤੋਲ ਸੇਵਾ ਸਿਮਰਨ ਦਾ ਹੈ। ਉਸਦਾ ਮਨ ਲਗਾਤਾਰ ਸਿਮਰਨ ਵਿਚ ਜੁੜਿਆ ਰਹਿੰਦਾ ਹੈ। ਉਸਦਾ ਤਨ ਹਮੇਸ਼ਾ ਸੇਵਾ ਵਿਚ ਜੁੜਿਆ ਰਹਿੰਦਾ ਹੈ।

ਦੌਲਤ ਦੇ ਸ਼ਹਿਨਸ਼ਾਹਾਂ ਦੀ ਸ਼ਹਿਨਸ਼ਾਹੀ ਤਾਂ ਹਰ ਵੇਲੇ ਖ਼ਤਰੇ ਵਿਚ ਹੈ। ਪਰ ਰੱਬ ਦੇ ਪਿਆਰਿਆਂ ਦੀ ਬਾਦਸ਼ਾਹੀ ਹਮੇਸ਼ਾ ਹੀ ਕਾਇਮ ਹੈ। ਗੁਰੂ ਅੰਗਦ ਦੇਵ ਜੀ ਦੀ ਸ਼ਹਿਨਸ਼ਾਹੀ ਉਸ ਵੇਲੇ ਵੇਖਣ ਵਾਲੀ ਸੀ ਜਦੋਂ ਹੁਮਾਯੂੰ ਨੇ ਤਲਵਾਰ ਕੱਢ ਲਈ ਸੀ। ਸਤਿਗੁਰਾਂ ਕਿਹਾ ਸੀ ਤਲਵਾਰ ਨਾਲ ਦੌਲਤ ਲੁੱਟੀ ਜਾ ਸਕਦੀ ਹੈ, ਤਲਵਾਰ ਨਾਲ ਅਸੀਸਾਂ ਨਹੀਂ ਮਿਲਦੀਆਂ। ਸ਼ੇਰਸ਼ਾਹ ਸੂਰੀ 'ਤੇ ਤੇਰੀ ਤਲਵਾਰ ਨਾ ਚੱਲੀ, ਅੱਜ ਫਕੀਰਾਂ 'ਤੇ ਤਲਵਾਰ ਕੱਢ ਲਈ ਹੈ। ਦੁਨੀਆਵੀ ਪਾਤਸ਼ਾਹ ਨੇ ਸੱਚੇ ਪਾਤਸ਼ਾਹ ਦੇ ਚਰਨਾਂ 'ਤੇ ਸਿਰ ਰੱਖ ਦਿੱਤਾ ਤੇ ਕਿਹਾ ਸੀ ਬਖਸ਼ ਲਵੋ ਮੈਂ ਭੁੱਲ ਗਿਆ ਹਾਂ।

ਜਿਸ ਪਿਆਰੇ 'ਤੇ ਉਹ ਪੂਰਾ ਕਿਰਪਾ ਕਰ ਕੇ ਪੂਰਾ ਕਰਦਾ ਹੈ, ਉਸਦਾ ਬਚਨ ਪੂਰਾ ਹੁੰਦਾ ਹੈ ਅਤੇ ਪੂਰੇ ਬਚਨ ਦੀ ਸ਼ਹਿਨਸ਼ਾਹੀ ਸਭ ਤੋਂ ਵੱਡੀ ਹੈ। ਗੁਰੂ ਅੰਗਦ ਦੇਵ ਇਸ ਸਲੋਕ ਵਿਚ ਸ਼ਬਦ-ਗੁਰੂ ਦੀ ਮਹਿਮਾ ਕਰਦੇ ਹਨ ਕਿ ਗੁਰੂ ਉਹ ਹੋਵੇ ਜਿਸਦਾ ਬੋਲ ਪੂਰਾ ਹੋਵੇ। ਅਸਲ ਵਿਚ ਗੁਰਮਤਿ ਵਿਚ ਪੂਰੇ ਬੋਲ ਨੂੰ ਹੀ ਪੂਰਾ ਗੁਰੂ ਮੰਨਿਆ ਗਿਆ ਹੈ।

ਪੂਰਾ ਬਚਨ ਪੂਰੇ ਪ੍ਰਭੂ ਦੀ ਕ੍ਰਿਪਾ ਨਾਲ ਹੀ ਪ੍ਰਾਪਤ ਹੁੰਦਾ ਹੈ ਅਤੇ ਪੂਰੇ ਬਚਨ ਨੂੰ ਸੁਣ ਕੇ ਜੋ ਹਿਰਦੇ ਵਿਚ ਧਾਰਨ ਕਰਦਾ ਹੈ ਉਹ ਵੀ ਪੂਰੇ ਵਿਚ ਲੀਨ ਹੋ ਕੇ ਪੂਰਾ ਹੋ ਜਾਂਦਾ ਹੈ।

ਸਤਿਗੁਰੂ ਨਾਨਕ ਦੇਵ ਜੀ ਨੇ ਜੋ ਬਚਨ ਭਾਈ ਲਹਿਣੇ ਨੂੰ ਕਿਹਾ ਸੀ ਕਿ ਤੂੰ ਲਹਿਣਾ ਹੈ ਮੈਂ ਤੇਰਾ ਦੇਣਾ ਹੈ। ਇਸ ਦੇਣ ਦੇ ਇਤਿਹਾਸ ਨੂੰ ਧਿਆਨ ਨਾਲ ਪੜ੍ਹੀਏ ਤਾਂ ਪਤਾ ਲਗਦਾ ਹੈ ਕਿ ਸਤਿਗੁਰੂ ਨਾਨਕ ਦੇਵ ਨੇ ਲਹਿਣੇ ਨੂੰ ਕੋਈ ਜ਼ਮੀਨ ਨਹੀਂ ਦਿੱਤੀ। ਕੋਈ ਧਨ ਦੌਲਤ ਦੇ ਕੇ ਨਹੀਂ ਤੋਰਿਆ। ਉਹ ਆ ਕੇ ਆਪਣੇ

ਪਿੰਡ ਖਡੂਰ ਹੀ ਰਹੇ। ਦੁਨੀਆਂ ਦਾ ਧਨ ਕੋਈ ਨਹੀਂ ਦਿੱਤਾ ਪਰ ਰੂਹਾਨੀ ਧਨ ਦਿੱਤਾ ਸੀ। ਬਚਨ ਸਿਧੀ ਦੇ ਦਿੱਤੀ ਸੀ। ਬੋਲ ਪੂਰਾ ਦੇ ਦਿੱਤਾ ਸੀ ਜਿਸ ਪੂਰੇ ਬੋਲ ਨੇ ਭਾਈ ਲਹਿਣੇ ਨੂੰ ਗੁਰੂ ਅੰਗਦ ਦੇਵ ਬਣਾ ਦਿੱਤਾ।

ਪਹਿਲਾਂ ਪੂਰਾ ਬੋਲ ਗੁਰੂ ਦਾ ਸ਼ਬਦ ਹਿਰਦੇ ਵਿਚ ਨਹੀਂ ਸੀ ਵਸਿਆ। ਬਿਨਾਂ ਸ਼ਬਦ ਤੋਂ ਲਹਿਣਾ ਸੀ ਪਰ ਜਦੋਂ ਲਹਿਣਾ ਲੈ ਲਿਆ, ਗੁਰ-ਸ਼ਬਦ ਹਿਰਦੇ ਵਿਚ ਟਿਕ ਗਿਆ, ਫਿਰ ਗੁਰੂ ਅੰਗਦ ਦੇਵ ਬਣ ਗਏ।

ਗੁਰੂ ਅੰਗਦ ਦੇਵ ਦੇ ਦਰਬਾਰ ਵਿਚ ਹਰੀ ਦਾ ਚਰਚਾ, ਸ਼ਬਦ ਦਾ ਪਰਚਾ ਅਤੇ ਲੰਗਰ ਦਾ ਖਰਚਾ ਹਮੇਸ਼ਾ ਹੀ ਰਹਿੰਦੇ ਸਨ। ਇਹ ਦਾਤ ਗੁਰੂ ਨਾਨਕ ਦੇਵ ਨੇ ਦਿੱਤੀ ਸੀ। ਤੁਰਨ ਲਗਿਆਂ ਪੋਥੀ ਦਿੱਤੀ ਸੀ ਅਤੇ ਕਮਰਕੱਸਾ ਦਿੱਤਾ ਸੀ ਤੇ ਕਿਹਾ ਸੀ ਜਾ ਤੈਨੂੰ ਪੂਰਾ ਬੋਲ ਸ਼ਬਦ ਦੇ ਕੇ ਪੂਰਾ ਕੀਤਾ। ਪੋਥੀ ਪੜ੍ਹ ਕੇ ਪ੍ਰਚਾਰ ਕਰਨਾ ਅਤੇ ਕਮਰਕੱਸਾ ਬੰਨ੍ਹ ਕੇ ਸੇਵਾ ਕਰਨੀ।

ਇਸ ਬਖ਼ਸ਼ਿਸ਼ ਨੇ ਗੁਰੂ ਅੰਗਦ ਦੇਵ ਨੂੰ ਸ਼ਹਿਨਸ਼ਾਹ ਬਣਾ ਦਿੱਤਾ ਤੇ ਸਾਰੀ ਉਮਰ ਉਹ ਅੱਗੋਂ ਸ਼ਹਿਨਸ਼ਾਹੀਆਂ ਵੰਡਦੇ ਰਹੇ, ਸਿੱਖਾਂ ਨੂੰ ਦੀਨ ਦੁਨੀ ਦੇ ਸ਼ਹਿਨਸ਼ਾਹ ਨਾਲ ਜੋੜਦੇ ਰਹੇ।



## 5

ਸਲੋਕ ਮ: ੨

ਅਠੀ ਪਹਿਰੀ ਅਠ ਖੰਡ ਨਾਵਾ ਖੰਡ ਸਰੀਰ ॥
ਤਿਸੁ ਵਿਚਿ ਨਉਨਿਧਿ ਨਾਮੁ ਏਕੁ ਭਾਲਹਿ ਗੁਣੀ ਗਹੀਰ ॥
ਕਰਮਵੰਤੀ ਸਾਲਾਹਿਆ ਨਾਨਕ ਕਰਿ ਗੁਰੁ ਪੀਰੁ ॥
ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ ॥
ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ ॥
ਓਥੈ ਅੰਮ੍ਰਿਤੁ ਵੰਡੀਐ ਕਰਮੀ ਹੋਇ ਪਸਾਉ ॥
ਕੰਚਨ ਕਾਇਆ ਕਸੀਐ ਵੰਨੀ ਚੜੈ ਚੜਾਉ ॥
ਜੇ ਹੋਵੈ ਨਦਰ ਸਰਾਫ ਕੀ ਬਹੁੜਿ ਨਾ ਪਾਈ ਤਾਉ ॥
ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ ॥
ਓਥੈ ਪਾਪੁ ਪੰਨੁ ਬੀਚਾਰੀਐ ਕੂੜੈ ਘਟੈ ਰਾਸਿ ॥
ਓਥੈ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸਿ ॥
ਬੋਲਣੁ ਫਾਦਲੁ ਨਾਨਕਾ ਦੁਖੁ ਸੁਖੁ ਖਸਮੈ ਪਾਸਿ ॥

(ਵਾਰ ਮਾਝ ਮ: ੧, ਪੰਨਾ ੧੪੬)

ਪੁਰਾਤਨ ਗ੍ਰੰਥਾਂ ਵਿਚ ਸਮੁੱਚੀ ਧਰਤੀ ਨੂੰ ਨੌਂ ਖੰਡਾਂ ਵਿਚ ਵੰਡਿਆ ਗਿਆ ਸੀ। ਉਹ ਨੌਂ ਨਾਂ ਇਹ ਲਿਖੇ ਹਨ—ਭਰਤ, ਇਲਾਵ੍ਰਿਤ, ਕਿੰਪੁਰਸ਼, ਭਦ੍ਰ, ਕੇਤਮਾਲ, ਹਰਿ, ਹਿਰਣਯ, ਰਮਯ, ਕੁਸ਼। ਪਰ ਸਤਿਗੁਰੂ ਅੰਗਦ ਦੇਵ ਜੀ ਨੇ ਨੌਂ ਖੰਡ ਇੰਜ ਮੰਨੇ ਹਨ—ਅੱਠ ਪਹਿਰ ਅੱਠ ਖੰਡ ਅਤੇ ਇਕ ਖੰਡ ਸਰੀਰ ਹੈ। ਅੱਠ ਅਤੇ ਇਕ ਨੌਂ ਹੋ ਗਏ ਹਨ। ਬਾਕੀ ਖੰਡਾਂ ਨੂੰ ਮਨੁੱਖ ਨੇ ਖੋਜਿਆ ਹੈ। ਪ੍ਰਿਥਵੀ ਦੇ ਖੰਡ ਖੋਜਦਿਆਂ ਇਸਨੂੰ ਹੀਰੇ ਮੋਤੀ ਸੋਨਾ ਚਾਂਦੀ ਆਦਿਕ ਕੀਮਤੀ ਧਾਤਾਂ ਮਿਲੀਆਂ ਹਨ। ਪਰ ਇਨ੍ਹਾਂ ਪਦਾਰਥਾਂ ਨੂੰ ਪਾ ਕੇ ਵੀ ਮਨੁੱਖ ਦਾ ਮਨ ਤ੍ਰਿਪਤ ਨਹੀਂ ਹੋਇਆ, ਬਲਕਿ ਧਨ ਅਤੇ ਭੂਮੀ ਤੋਂ ਹੀ ਪੁਰਾਣੇ ਵੈਰ ਚਲੇ ਆਉਂਦੇ ਹਨ। ਬਚਿਤ੍ਰ ਨਾਟਕ ਵਿਚ ਬਹੁਤ ਸੁੰਦਰ ਲਿਖਿਆ ਹੈ—

ਧਨ ਅਰ ਭੂਮਿ ਪੁਰਾਤਨ ਬੈਰਾ॥
ਜਿਨਕਾ ਮੂਆ ਕਰਤ ਜਗ ਘੇਰਾ॥
ਧੰਨ ਧੰਨ ਧਨ ਕੋ ਭਾਖੀਐ ਜਾਕਾ ਜਗਤ ਗੁਲਾਮ॥
ਸਭ ਨਿਰਖਤ ਯਾਂਕੋ ਫਿਰੈ ਸਭ ਚਲ ਕਰਤ ਸਲਾਮ॥

ਪਰ ਇਸ ਧਨ ਨੇ ਅੱਜ ਤਕ ਕਿਸੇ ਨੂੰ ਮਨ ਦੀ ਸ਼ਾਂਤੀ ਨਹੀਂ ਦਿੱਤੀ, ਮਨ ਦੀ ਭਟਕਣਾ ਜ਼ਰੂਰ ਮਿਲੀ। ਕੋਈ ਐਸਾ ਧਨ ਚਾਹੀਦਾ ਹੈ ਜਿਹੜਾ ਧਨ ਸਾਰੀਆਂ ਚਿੰਤਾਵਾਂ ਮੁਕਾ ਦੇਵੇ। ਪਰ ਧਰਤੀ ਵਿਚੋਂ ਨਿਕਲਿਆ ਧਨ ਤਾਂ ਚਿੰਤਾ ਨਾਲ ਹੀ ਲੈ ਕੇ ਆਉਂਦਾ ਹੈ।

ਸਤਿਗੁਰਾਂ ਨੇ ਨਾਮ ਧਨ ਦੀ ਪ੍ਰਾਪਤੀ ਲਈ ਅੱਠ ਪਹਿਰ ਦਿਨ ਰਾਤ ਖੋਜਣ ਲਈ ਕਿਹਾ ਹੈ। ਖੋਜਣਾ ਨੌਵੇਂ ਖੰਡ ਸਰੀਰ ਨੂੰ ਹੈ।

ਪਉੜੀ॥ ਇਹੁ ਸਰੀਰੁ ਸਭੁ ਧਰਮੁ ਹੈ ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ॥
ਗੁਹਜ ਰਤਨ ਵਿਚਿ ਲੁਕਿ ਰਹੇ ਕੋਈ ਗੁਰਮੁਖਿ ਸੇਵਕੁ ਕਢੈ ਖੋਤਿ॥

(ਗਉੜੀ ਕੀ ਵਾਰ ਮ: ੪, ਪੰਨਾ ੩੦੯)

ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥

(ਧਨਾਸਰੀ ਪੀਪਾ ਜੀ, ਪੰਨਾ ੬੯੫)

ਉਸ ਮਾਲਕ ਦੀ ਰਚਨਾ ਐਸੀ ਹੈ ਕਿ ਬਿਖ ਤੇ ਅੰਮ੍ਰਿਤ ਉਸਨੇ ਇਕੱਠੇ ਹੀ ਰੱਖੇ ਹਨ। ਉਸੇ ਸਰੀਰ ਵਿਚ ਨਾਮ ਵੀ ਹੈ ਅਤੇ ਹਉਮੈ ਵੀ ਹੈ। ਸਰੀਰ ਦੇ ਅੰਦਰ ਹੀ ਪ੍ਰੇਮ ਵੀ ਹੈ, ਘ੍ਰਿਣਾ ਤੇ ਵੈਰ ਵੀ ਹੈ। ਇਸ ਸਰੀਰ ਦੇ ਅੰਦਰ ਹੀ ਪੁੰਨ ਵੀ ਹੈ, ਪਾਪ ਵੀ ਹੈ। ਸ਼ਾਇਦ ਇਹ ਵੀ ਮਨੁੱਖ ਦੀ ਖੋਜ ਲਈ ਉਸ ਮਾਲਕ ਨੇ ਰੱਖਿਆ ਹੈ। ਇਸ ਦੀ ਆਤਮਿਕ ਉੱਨਤੀ ਵਾਸਤੇ ਇਹ ਪਰਖ ਇਸ ਦੇ ਸਾਹਮਣੇ ਰੱਖੀ ਹੈ ਤਾਂ ਕਿ ਇਹ ਪਾਰਖੂ ਬਣ ਸਕੇ। ਇਸਨੂੰ ਖੋਟੇ ਖਰੇ ਦੀ ਪਛਾਣ ਹੋ ਸਕੇ।

ਸਤਿਗੁਰੂ ਜਦੋਂ ਕਹਿੰਦੇ ਹਨ ਸਭ ਕੁਝ ਘਰ ਵਿਚ ਹੀ ਹੈ, ਤਾਂ ਇਸਦਾ ਭਾਵ ਸਪੱਸ਼ਟ ਹੈ ਕਿ ਪਾਪ-ਪੁੰਨ, ਜ਼ਹਿਰ-ਅੰਮ੍ਰਿਤ ਸਭ ਕੁਝ ਅੰਦਰ ਹੀ ਹਨ। ਉਸ ਪੁਰਾਣਕ ਕਥਾ ਵਿਚ ਏਹੀ ਸਾਰ ਹੈ ਜਿਸ ਵਿਚ ਕਿਹਾ ਹੈ ਕਿ ਖੀਰ ਸਮੁੰਦਰ ਰਿੜਕਿਆ ਤਾਂ ਉਸੇ ਸਮੁੰਦਰ ਵਿਚੋਂ ਹੀ ਜ਼ਹਿਰ ਵੀ ਨਿਕਲਿਆ, ਸ਼ਰਾਬ ਵੀ ਨਿਕਲੀ, ਅੰਮ੍ਰਿਤ ਵੀ ਨਿਕਲਿਆ। ਕਬੀਰ ਸਾਹਿਬ ਏਸੇ ਭਾਵ ਨੂੰ ਪ੍ਰਗਟ ਕਰਦੇ ਹਨ ਕਿ ਹਰੀ ਰੂਪੀ ਖੰਡ ਰੇਤੇ ਵਿਚ ਮਿਲ ਗਈ ਹੈ। ਇਹ ਰੇਤਾ ਵੀ ਅੰਦਰ ਹੀ ਹੈ। ਵਿਅਰਥ ਵਿਚਾਰਾਂ ਦੇ ਮਾਰੂਥਲ ਵਿਚ ਹੀ ਨਾਮ ਦੀ ਸਾਰਥਕ ਵੀਚਾਰ ਹੈ। ਇਹ ਨਾਮ ਦੀ ਖੰਡ ਹਉਮੈ ਦੇ ਰੇਤੇ ਵਿਚੋਂ ਹਾਥੀ ਬਣ ਕੇ ਤਾਂ ਨਹੀਂ ਚੁਣੀ ਜਾਵੇਗੀ। ਕਬੀਰ ਸਾਹਿਬ ਕਹਿੰਦੇ ਹਨ, ਗੁਰੂ ਨੇ ਮੈਨੂੰ ਚੰਗੀ ਸੋਝੀ ਦਿੱਤੀ ਹੈ, ਮੈਂ ਨਿਮਰਤਾ ਰੂਪ ਕੀੜੀ ਬਣ ਕੇ ਨਾਮ ਦੀ ਖੰਡ ਚੁੱਕ ਕੇ ਖਾ ਲਈ ਹੈ।

ਪਾਰਖੂ ਬਣਿਆਂ ਬਿਨਾਂ ਤਾਂ ਨਾ ਨਾਮ ਦਾ ਪਤਾ ਲੱਗਣਾ ਹੈ ਅਤੇ ਨਾ ਹੀ ਨਾਮ ਪ੍ਰਾਪਤ ਗੁਰਮੁਖਾਂ ਦਾ। ਗੁਰਮੁਖਾਂ ਦੇ ਲਿਬਾਸ ਵਿਚ ਵੀ ਤਾਂ ਅਨੇਕਾਂ ਪਾਖੰਡੀ ਮਨਮੁਖ ਫਿਰਦੇ ਹਨ:

**ਲਿਬਾਸੇ ਖਿਜ਼ਰ ਮੇਂ ਯਾਂ ਸੈਂਕੜੋਂ ਰਾਹਜ਼ਨ ਭੀ ਫਿਰਤੇ ਹੈਂ,**
**ਅਗਰ ਦੁਨੀਆਂ ਮੇਂ ਰਹਿਨਾ ਹੈ ਤੋ ਕੁਛ ਪਹਿਚਾਨ ਪੈਦਾ ਕਰ।**

ਸਤਿਗੁਰੂ ਫੁਰਮਾਉਂਦੇ ਹਨ ਕਿ ਅੱਠੇ ਪਹਿਰ ਖੋਜਣ ਵਾਲੇ ਇਸ ਸਰੀਰ ਨੂੰ ਖੋਜਦੇ ਹਨ। ਭਾਗਾਂ ਵਾਲੇ ਹਨ ਜਿਨ੍ਹਾਂ ਨੂੰ ਅਸਲ ਹੀਰਿਆਂ ਦੀ ਪਛਾਣ ਹੈ। ਹੀਰੇ ਮਿਲਦੇ ਹਨ ਅਤੇ ਉਹ ਹੀਰਿਆਂ ਨੂੰ ਲੱਭ ਲੈਂਦੇ ਹਨ ਅਤੇ ਸਾਂਭ ਲੈਂਦੇ ਹਨ। ਬਹੁਤ ਵਾਰ ਤਾਂ ਕੱਚੇ ਪਾਰਖੂ ਅੰਮ੍ਰਿਤ ਦਾ ਨਾਂ ਪੜ੍ਹ ਕੇ ਜ਼ਹਿਰ ਹੀ ਇਕੱਠਾ ਕਰੀ ਜਾਂਦੇ ਹਨ, ਚੱਖਿਆਂ ਪਤਾ ਲਗਦਾ ਹੈ।

ਇਕ ਵਾਰ ਪਤੀ ਨੂੰ ਚਾਹ ਬਣਾਉਣ ਦਾ ਅਵਸਰ ਮਿਲ ਗਿਆ। ਚਾਹ ਨਾ ਲੱਭੇ। ਪਤਨੀ ਨੂੰ ਪੁੱਛਿਆ ਚਾਹ ਕਿਥੇ ਹੈ, ਲੱਭ ਨਹੀਂ ਰਹੀ। ਪਤਨੀ ਨੇ ਕਿਹਾ ਕੋਲ ਤਾਂ ਪਈ ਹੈ, ਜਿਸ ਡੱਬੇ 'ਤੇ ਮਿਰਚਾਂ ਲਿਖਿਆ ਹੈ ਉਸ ਵਿਚ ਚਾਹ ਹੈ। ਮਨੁੱਖਤਾ ਲਈ ਮੁਸ਼ਕਿਲ ਇਹੀ ਹੈ ਕਿ ਬਾਹਰ ਲਿਖਿਆ ਕੁਝ ਹੋਰ ਹੈ ਅਤੇ ਅੰਦਰੋਂ ਨਿਕਲਦਾ ਕੁਝ ਹੋਰ ਹੈ।

ਇਕ ਵਾਰ ਇਕ ਕਵੀ ਇਕ ਬਹੁਤ ਵੱਡੇ ਸੇਠ ਕੋਲ ਗਿਆ ਤੇ ਕਿਹਾ ਕਿ ਮੈਂ ਕਵੀ ਹਾਂ ਮੇਰੀ ਕਵਿਤਾ ਸੁਣੋ ਤੇ ਮੈਨੂੰ ਕੁਝ ਇਨਾਮ ਦੇਵੋ। ਸੇਠ ਬੜਾ ਨ੍ਰਿਪਣ ਬਿਰਤੀ ਦਾ ਸੀ। ਉਸ ਨੇ ਇਨਕਾਰ ਕਰਦਿਆਂ ਕਿਹਾ ਮੇਰੇ ਪਾਸ ਸਮਾਂ ਨਹੀਂ ਫਿਰ ਆਉਣਾ। ਵੈਸੇ ਮੇਰੀ ਕਵਿਤਾ ਸੁਣਨ ਦੀ ਕੋਈ ਰੁਚੀ ਵੀ ਨਹੀਂ। ਕਵੀ ਨੂੰ ਇਕ ਮਜ਼ਾਕ ਸੁੱਝੀ। ਉਸ ਨੇ ਕਿਹਾ ਇਹ ਕਾਗ਼ਜ਼ ਰੱਖ ਲਵੋ, ਸਮਾਂ ਲੱਗੇ ਤਾਂ ਪੜ੍ਹ ਲੈਣਾ। ਸੇਠ ਨੇ ਬਾਅਦ ਵਿਚ ਕਵਿਤਾ ਪੜ੍ਹੀ ਤਾਂ ਬੜਾ ਖ਼ੁਸ਼ ਹੋਇਆ। ਫਰੇਮ ਕਰਕੇ ਆਪਣੀ ਦੀਵਾਰ 'ਤੇ ਉੱਚੇ ਥਾਂ ਲਟਕਾ ਦਿੱਤੀ ਅਤੇ ਸਵੇਰੇ ਧੂਪ ਦੀਪ ਵੀ ਕਰ ਲੈਂਦਾ ਸੀ। ਹੱਥ ਜੋੜ ਕੇ ਸਿਰ ਵੀ ਝੁਕਾ ਲੈਂਦਾ ਸੀ; ਕਿਉਂਕਿ ਕਵਿਤਾ ਵਿਚ ਦੇਵਤਿਆਂ ਦੇ ਨਾਂ ਸਨ। ਸਮਾਂ ਬਤੀਤ ਹੋ ਗਿਆ। ਇਤਫ਼ਾਕ ਨਾਲ ਇਕ ਹੋਰ ਵਿਦਵਾਨ ਕਵੀ ਆ ਗਿਆ। ਉਸਨੇ ਵੇਖਿਆ ਤੇ ਪੁੱਛਿਆ ਕਿ ਸੇਠ ਜੀ, ਜਿਸ ਕਵਿਤਾ ਨੂੰ ਭਜਨ ਸਮਝ ਕੇ ਮੱਥਾ ਟੇਕਦੇ ਹੋ ਪਤਾ ਹੈ ਇਸਦੇ ਕੀ ਅਰਥ ਹਨ? ਸੇਠ ਨੇ ਕਿਹਾ ਨਹੀਂ। ਉਸ ਵਿਦਵਾਨ ਨੇ ਕਿਹਾ ਮੈਂ ਅਰਥ ਸੁਣਾਵਾਂਗਾ ਅਤੇ ਮੁਫ਼ਤ ਹੀ ਸੁਣਾਵਾਂਗਾ। ਸਿਰਫ਼ ਤੁਸੀਂ ਸੁਣਨ ਵਾਸਤੇ ਤਿਆਰ ਹੋ ਜਾਉ।

ਇਹ ਲਿਖਿਆ ਹੈ ਕਿ ਮੈਂ ਤਾਂ ਸੁਣਿਆ ਸੀ ਤੂੰ ਸ਼ੇਰ ਹੈਂ ਪਰ ਤੂੰ ਤਾਂ ਖੋਤਾ ਨਿਕਲਿਆ ਹੈਂ। ਮੈਂ ਤਾਂ ਸੁਣਿਆ ਸੀ ਤੂ ਹੰਸ ਹੈਂ ਪਰ ਤੂੰ ਤਾਂ ਉੱਲੂ ਨਿਕਲਿਆ

ਹੈਂ। ਮੈਂ ਤਾਂ ਸੁਣਿਆ ਸੀ ਤੂੰ ਗਰੁੜ ਹੈਂ ਪਰ ਤੂੰ ਤਾਂ ਕੁੱਤਾ ਨਿਕਲਿਆ ਹੈਂ। ਤੇਰ
ਸਾਰੀ ਸਭਾ ਬੈਲਾਂ ਦੀ ਹੈ। ਇਹ ਵੇਖ ਕੇ ਮੈਂ ਸਿਰ ਧੁਨ ਕੇ ਜਾ ਰਿਹਾ ਹਾਂ। ਇਹ
ਦੇਵਤਿਆਂ ਦੇ ਨਾਂ ਤਾਂ ਹਨ ਕਿ ਇਹ ਸਭ ਦੇਵਤਿਆਂ ਦੀਆਂ ਅਸਵਾਰੀਅ
ਲਿਖੀਆਂ ਹਨ। ਭਵਾਨੀ ਦੀ ਸ਼ੇਰ, ਸੀਤਲਾ ਦੀ ਖੋਤਾ। ਬ੍ਰਹਮਾ ਦੀ ਸਵਾਰੀ ਹੰਸ
ਕਾਂ ਦਾ ਵੈਰੀ ਉੱਲੂ, ਵਿਸ਼ਨੂੰ ਦੀ ਸਵਾਰੀ ਗਰੁੜ, ਭੈਰਉ ਦੀ ਸਵਾਰੀ ਕੁੱਤਾ-
ਸ਼ਿਵ ਦੀ ਸਵਾਰੀ ਬੈਲ ਹੈ। ਉਹ ਕਵਿਤਾ ਇੰਜ ਸੀ :

ਮੈ ਤੋ ਸੁਣਿਉ ਤੂੰ ਭਵਾਨੀ ਕੋ ਬਾਹਨ ਸੀਤਲਾ ਬਾਹਣ ਕੇ ਸਮ ਪਾਇਉ।
ਉਪ ਸੁਣੀ ਬਿਧ ਬਾਹਨ ਕੀ ਅਰ ਕਾਕ ਰਿਪੂ ਸਮ ਤੋ ਦਰਸਾਇਉ।
ਸ਼ੋਭ ਸੁਣੀ ਹਰਿ ਬਾਹਨ ਕੀ ਅਰਿ ਭੈਰਉ ਕੇ ਬਾਹਨ ਸਮ ਭਖਭਾਇਉ।
ਸਾਰੀ ਸਭਾ ਸ਼ਿਵ ਬਾਹਨ ਕੀ ਯੇ ਦੇਖਿ ਕਵੀਸੁਰ ਸੀਸ ਹਿਲਾਇਉ।

ਉਸ ਸੇਠ ਨੇ ਜਦੋਂ ਇਹ ਅਰਥ ਸੁਣੇ ਤਾਂ ਫੌਰਨ ਫਰੇਮ ਵਿਚੋਂ ਕਾਗ਼ਜ਼ ਕੱਢਿਅ
ਤੇ ਪਾੜ ਦਿੱਤਾ ਅਤੇ ਬੜਾ ਪਛਤਾਇਆ ਕਿ ਅਗਿਆਨਤਾ ਦੇ ਵਸ ਮੈਂ ਉਸ
ਕਾਗ਼ਜ਼ ਦੀ ਪੂਜਾ ਕਰਦਾ ਰਿਹਾ ਜਿਸ ਕਾਗ਼ਜ਼ 'ਤੇ ਮੈਨੂੰ ਖੋਤਾ, ਉੱਲੂ, ਕਾਂ ਅਤੇ
ਕੁੱਤਾ ਲਿਖਿਆ ਸੀ। ਮੇਰੇ ਇਕੱਠ ਨੂੰ ਬੈਲਾਂ ਦਾ ਇਕੱਠ ਲਿਖਿਆ ਸੀ।

ਗੁਰੂ ਦੀ ਮਤਿ ਬਿਨਾਂ ਮਨੁੱਖ ਜਾਨਵਰਾਂ ਨੂੰ ਪੂਜ ਕੇ ਜਾਨਵਰ ਹੀ ਬਣ ਗਿਅ
ਸੀ। ਮਨੁੱਖ ਅਗਿਆਨ ਵਸ ਜਿਨ੍ਹਾਂ ਕਰਮਕਾਂਡਾਂ ਨੂੰ ਧਰਮ ਦੀ ਕਮਾਈ ਸਮਝ
ਰਿਹਾ ਹੈ ਉਹ ਕਰਮ ਇਸ ਨੂੰ ਸਿਰਫ਼ ਹੰਕਾਰੀ ਹੀ ਬਣਾਉਂਦੇ ਹਨ। ਗੁਰੂ ਅੰਗਦ
ਦੇਵ ਜੀ ਸੱਚੇ ਖੋਜੀ ਹਨ, ਸੱਚੇ ਪਾਰਖੂ ਹਨ। ਉਹ ਜੋ ਅੱਠੇ ਪਹਿਰ ਖੋਜ ਦੀ ਗੱਲ
ਕਰਦੇ ਹਨ ਫਿਰ ਬਾਹਰ ਨਹੀਂ ਸਗੋਂ ਆਪਣੇ ਸਰੀਰ ਵਿਚ ਖੋਜਣ ਲਈ ਕਹਿੰਦੇ
ਹਨ। ਇਹ ਆਪਣਾ ਆਪਾ ਖੋਜਣਾ ਹੈ ਅਤੇ ਉਸ ਪ੍ਰਾਪਤੀ ਨੇ ਸਹਿਜ ਬਣਨ
ਹੈ। ਇਹ ਨਹੀਂ ਕਿ ਕਦੀ ਰਸ ਹੋਵੇ ਕਦੀ ਨਾ ਹੋਵੇ ਸਗੋਂ ਉਹ ਬ੍ਰਿਤੀ ਇਕ ਰਸ
ਹੈ। ਇਸ ਸਲੋਕ ਵਿਚ ਉਨ੍ਹਾਂ ਉਸ ਸਹਿਜ ਅਵਸਥਾ ਦੀ ਸੋਝੀ ਦਿੱਤੀ ਹੈ ਜਿਸ
ਸਹਿਜ ਨੇ ਮਨੁੱਖ ਨੂੰ ਪਰਮਾਤਮਾ ਬਣਾ ਦੇਣਾ ਹੈ।

ਸਤਿਗੁਰੂ ਫੁਰਮਾਉਂਦੇ ਹਨ ਕਿ ਅੱਠ ਖੰਡ ਅੱਠ ਪਹਿਰ ਹਨ, ਨੌਵਾਂ ਖੰਡ ਸਰੀ
ਹੈ। ਇਨ੍ਹਾਂ ਖੰਡਾਂ ਵਿਚੋਂ ਗੁਣਾਂ ਦੇ ਗਹਿਰੇ ਭੰਡਾਰ ਗੁਰਮੁਖ ਜਨ ਨਉਨਿਧਿ ਨਾ
ਭਾਲਦੇ ਹਨ। ਨੌਂ ਨਿਧ ਨੌਂ ਖਜ਼ਾਨੇ ਹਨ ਜਿਨ੍ਹਾਂ ਦਾ ਮਾਲਕ ਕੁਬੇਰ ਹੈ। ਪ
ਸਤਿਗੁਰਾਂ ਦੀ ਦ੍ਰਿਸ਼ਟੀ ਵਿਚ ਨਾਮ ਜੈਸਾ ਹੋਰ ਕੋਈ ਖ਼ਜ਼ਾਨਾ ਨਹੀਂ ਤੇ ਇਸ ਖ਼ਜ਼ਾ
ਦਾ ਮਾਲਕ ਕੁਬੇਰ ਨਹੀਂ ਸਗੋਂ ਪਰਮਾਤਮਾ ਹੈ। ਕਰਮਾਂ ਵਾਲਿਆਂ ਨੇ ਸਮਰੱਥ ਗੁ
ਦਾ ਆਸਰਾ ਲੈ ਕੇ ਪਰਮਾਤਮਾ ਨੂੰ ਸਲਾਹਿਆ ਹੈ। ਰਾਤ ਦੇ ਆਖ਼ਰੀ ਪਹਿਰ ਚੌ
ਪਹਿਰ ਸੁਰਤ ਵਾਲਿਆਂ ਦੇ ਮਨ ਵਿਚ ਚਾਅ ਪੈਦਾ ਹੁੰਦਾ ਹੈ। ਉਨ੍ਹਾਂ ਦੀ ਰ

ਦਰੀਆ ਗੁਰੂ ਕੇ ਸਿੱਖ ਦਰੀਆਵਾਂ ਨਾਲ ਮਿਤ੍ਰਤਾ ਹੁੰਦੀ ਹੈ। ਉਨ੍ਹਾਂ ਦੇ ਮਨ ਵਿਚ ਤੇ ਮੂੰਹ ਵਿਚ ਪਰਮਾਤਮਾ ਦਾ ਨਾਮ ਹੁੰਦਾ ਹੈ। ਉਥੇ ਸਤਿਸੰਗ ਵਿਚ ਅੰਮ੍ਰਿਤ ਵੰਡਿਆ ਜਾਂਦਾ ਹੈ। ਭਾਗਾਂ ਨਾਲ ਇਸ ਅੰਮ੍ਰਿਤ ਨੂੰ ਮਨ ਛਕਦਾ ਹੈ, ਕ੍ਰਿਪਾ ਦਾ ਪਾਤਰ ਬਣਦਾ ਹੈ। ਸ਼ੁੱਧ ਕਾਂਇਆ ਹੋ ਕੇ ਪਰਖ ਲਈ ਹਾਜ਼ਰ ਹੁੰਦੀ ਹੈ। ਇਸ ਉੱਤੇ ਬਖ਼ਸ਼ਿਸ਼ ਨਦਰਿ ਦਾ ਰੰਗ ਚੜ੍ਹਦਾ ਹੈ। ਜੇ ਗੁਰੂ ਸਰਾਫ਼ ਦੀ ਬਖ਼ਸ਼ਿਸ਼ ਹੋ ਜਾਵੇ ਤਾਂ ਇਹ ਜੀਵਨ ਕਬੂਲ ਹੁੰਦਾ ਹੈ। ਐਸੇ ਜੀਵਨ ਨੂੰ ਵਾਰ-ਵਾਰ ਪਰਖਣ ਦੀ ਲੋੜ ਨਹੀਂ ਪੈਂਦੀ। ਉਸਨੂੰ ਪ੍ਰਵਾਨਗੀ ਦਾ ਨੀਸਾਨ ਮਿਲ ਜਾਂਦਾ ਹੈ।

ਇਕ ਪਹਿਰ ਬੰਦਗੀ ਕਰ ਕੇ ਸੱਤ ਪਹਿਰ ਕੀ ਕਰੀਏ ? ਬਾਕੀ ਸਮਾਂ ਵੀ ਉੱਚਾ ਆਚਰਨ ਰਹੇ, ਬੰਦਾ ਸੱਤਵਾਦੀ ਰਹੇ। ਐਸੀ ਸੰਗਤ ਵਿਚ ਬੈਠੀਏ ਜੋ ਰੂਹਾਨੀਅਤ ਦੇ ਭੰਡਾਰ ਹਨ। ਜਿਨ੍ਹਾਂ ਮਨ ਨੂੰ ਪੜ੍ਹਿਆ ਹੈ, ਗੁਰੂ ਦੀ ਮਤ ਨੂੰ ਪੜ੍ਹਿਆ ਹੈ, ਉਨ੍ਹਾਂ ਦੇ ਕੋਲ ਪਾਪ ਪੁੰਨ ਦੀ ਵੀਚਾਰ ਹੁੰਦੀ ਹੈ ਅਤੇ ਕੂੜ ਦੀ ਪੂੰਜੀ ਮੁੱਕ ਜਾਂਦੀ ਹੈ, ਬੰਦਾ ਸੱਤਵਾਦੀ ਹੋ ਜਾਂਦਾ ਹੈ। ਜੀਵਨ ਦੇ ਖੋਟੇ ਵੀਚਾਰ ਉਥੇ ਸੁੱਟ ਦਿੱਤੇ ਜਾਂਦੇ ਹਨ, ਖਰੇ ਵੀਚਾਰਾਂ ਨੂੰ ਸ਼ਾਬਾਸ਼ ਮਿਲਦੀ ਹੈ। ਇਸ ਅਵਸਥਾ ਵਿਚ ਸਿੱਖ ਪੂਰਨ ਤੌਰ 'ਤੇ ਰਜ਼ਾ ਵਿਚ ਆ ਜਾਂਦਾ ਹੈ, ਸ਼ੁਕਰਾਨੇ ਵਿਚ ਰਹਿੰਦਾ ਹੈ। ਕਦੀ ਵੀ ਗਿਲਾ ਨਹੀਂ ਕਰਦਾ। ਉਹ ਸਮਝਦਾ ਹੈ ਕਿ ਦੁੱਖ-ਸੁਖ ਕਰਤੇ ਦੇ ਹੱਥ ਹਨ, ਫਿਰ ਜੋ ਦੇਵੇ ਠੀਕ ਹੈ। ਬਾਕੀ ਗਿਲੇ ਬੋਲਣੇ ਫ਼ਜ਼ੂਲ ਹਨ।

ਇਸ ਸਲੋਕ ਵਿਚ ਇਕ ਖ਼ਾਸ ਵੀਚਾਰ ਹੈ ਕਿ ਸਵਾਲ ਇਹ ਨਹੀਂ ਕਿ ਤੂੰ ਸਵੇਰੇ ਕਿਸੇ ਧਾਰਮਿਕ ਅਸਥਾਨ 'ਤੇ ਇਕ ਪਹਿਰ ਬੰਦਗੀ ਕੀਤੀ ਹੈ। ਇਹ ਬਹੁਤ ਵੱਡਾ ਪ੍ਰਸ਼ਨ ਹੈ ਕਿ ਸੱਤ ਪਹਿਰ ਕੀ ਕੀਤਾ ਹੈ ? ਉਹ ਤੇਰਾ ਅਸਲ ਸੁਭਾਅ ਹੈ। ਜੇ ਸੱਤ ਪਹਿਰ ਪਾਪ ਤੋਂ ਬਚਿਆ ਹੈਂ ਤਾਂ ਕੂੜ ਦੀ ਰਾਸ ਘਟੀ ਹੈ। ਸਤਿਸੰਗੀ ਜੀਵਨ ਹੈ ਤਾਂ ਚੌਥਾ ਪਹਿਰ ਵੀ ਸਫਲ ਹੈ।



## 6

ਮ: ੨॥

ਪਉਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥
ਦਿਨਸੁ ਰਾਤਿ ਦੁਇ ਦਾਈ ਦਾਇਆ, ਖੇਲੈ ਸਗਲ ਜਗਤੁ॥
ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ॥
ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥
ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥
ਨਾਨਕ ਤੇ ਮੁਖ ਉਜਲੇ ਹੋਰ ਕੇਤੀ ਛੁਟੀ ਨਾਲਿ॥

(ਵਾਰ ਮਾਝ ਮ: ੧, ਪੰਨਾ ੧੪੬)

ਇਸ ਸਲੋਕ ਵਿਚ ਸਤਿਗੁਰੂ ਇਸ ਜਗਤ ਤੇ ਜਗਤ ਵਿਚ ਰਹਿਣ ਵਾਲੇ ਮਨੁੱਖ ਅਤੇ ਮਨੁੱਖ ਦੇ ਕਰਮ, ਘਾਲ ਕਮਾਈ ਅਤੇ ਕਮਾਈ ਦਾ ਫਲ ਬਿਆਨ ਕਰਦੇ ਹਨ।

ਪਉਣ ਗੁਰੂ ਹੈ, ਗੁਰੂ ਜੀਵਨ ਅਧਾਰ ਹੈ; ਜਿਵੇਂ ਸਰੀਰਾਂ ਦਾ ਸਵਾਸ ਪਵਨ ਹੈ, ਅਧਿਆਤਮ ਜੀਵਨ ਦਾ ਸਵਾਸ ਗੁਰੂ ਹੈ, ਪਵਨ ਬਿਨਾਂ ਸਰੀਰ ਮੁਰਦਾ ਹੈ, ਗੁਰੂ ਬਿਨਾਂ ਧਰਮੀ ਬੰਦਾ ਮੁਰਦਾ ਹੈ। ਇਸ ਜਗਤ ਵਿਚ ਦੋ ਤਰ੍ਹਾਂ ਦਾ ਜੀਵਨ ਹੈ—ਸਰੀਰ ਦਾ ਅਤੇ ਜ਼ਮੀਰ ਦਾ। ਪਵਨ ਅਤੇ ਗੁਰੂ ਦੇ ਰਹੇ ਹਨ ਇਹ ਦੋਵੇਂ ਜੀਵਨ। ਪਵਨ ਵੀ ਜ਼ਰੂਰੀ ਹੈ ਅਤੇ ਗੁਰੂ ਵੀ। ਪਾਣੀ ਪਿਤਾ ਹੈ, ਪਾਣੀ ਤੋਂ ਹੀ ਸਰੀਰ ਨਿਰਮਤ ਹੋਇਆ ਹੈ। ਵੱਡੀ ਮਾਂ ਧਰਤੀ ਹੈ। ਮਾਂ ਜਨਮ ਦਿੰਦੀ ਹੈ ਪਰ ਖ਼ੁਰਾਕ ਤਾਂ ਵੱਡੀ ਮਾਂ ਧਰਤੀ ਹੀ ਦਿੰਦੀ ਹੈ। ਬੈਠਦੇ ਉਠਦੇ ਚਲਦੇ ਫਿਰਦੇ ਵੱਡੀ ਮਾਂ ਧਰਤੀ 'ਤੇ ਹਾਂ। ਆਖ਼ਰ ਮਰਨ ਤੋਂ ਬਾਅਦ ਵੀ ਧਰਤੀ ਮਾਂ ਹੀ ਗੋਦ ਵਿਚ ਥਾਂ ਦਿੰਦੀ ਹੈ।

ਦਿਨ ਤੇ ਰਾਤ ਦਾਈ ਤੇ ਦਾਇਆ ਹਨ। ਦਾਈ ਔਰਤ ਹੁੰਦੀ ਹੈ ਅਤੇ ਦਾਇਆ ਮਨੁੱਖ ਹੁੰਦਾ ਹੈ। ਦਾਇਆ ਬੱਚੇ ਨੂੰ ਖਿਡਾਉਂਦਾ ਹੈ, ਦੁੜਾਉਂਦਾ ਹੈ।

ਪਰ ਦਾਈ ਲੋਰੀ ਦੇ ਕੇ ਬੱਚੇ ਨੂੰ ਸੁਆ ਦਿੰਦੀ ਹੈ। ਦਿਨ ਸਾਨੂੰ ਦੁੜਾਉਂਦਾ ਹੈ, ਭਜਾਉਂਦਾ ਹੈ। ਦਾਈ ਰਾਤ ਸਾਨੂੰ ਸੁਆ ਦਿੰਦੀ ਹੈ। ਪਉਣ ਪਾਣੀ ਜਗਤ ਨੂੰ ਜੀਵਨ ਦੇ ਰਹੇ ਹਨ, ਰਾਤ ਦਿਨ ਖਿਡਾ ਰਹੇ ਹਨ। ਪਰ ਇਸ ਖੇਡ ਵਿਚ ਜਿੱਤਣ ਵਾਲਿਆਂ ਤੇ ਹਾਰਨ ਵਾਲਿਆਂ ਦਾ ਲੇਖਾ ਪਰਮਾਤਮਾ ਦੀ ਹਜ਼ੂਰੀ ਵਿਚ ਬੈਠ ਕੇ ਧਰਮ ਰਾਜਾ ਕਰਦਾ ਹੈ। ਆਪੋ ਆਪਣੇ ਕੀਤੇ ਕਰਮਾਂ ਅਨੁਸਾਰ ਕੁਝ ਪਰਮਾਤਮਾ ਦੇ ਨੇੜੇ ਹੋ ਜਾਂਦੇ ਹਨ, ਕੁਝ ਪਰਮਾਤਮਾ ਤੋਂ ਦੂਰ ਹੋ ਜਾਂਦੇ ਹਨ। ਕਰਮਾਂ ਕਰਕੇ ਅਭੇਦਤਾ ਨਹੀਂ ਹੋ ਸਕਦੀ। ਨੇੜਤਾ ਹੋ ਸਕਦੀ ਹੈ, ਦੂਰੀ ਹੋ ਸਕਦੀ ਹੈ। ਅਭੇਦਤਾ ਕਿਨ੍ਹਾਂ ਦੀ ਹੁੰਦੀ ਹੈ ? ਅਸਲ ਮੁਸ਼ੱਕਤ ਘਾਲ ਉਨ੍ਹਾਂ ਘਾਲੀ ਹੈ ਜਿਨ੍ਹਾਂ ਪਰਮਾਤਮਾ ਦਾ ਨਾਮ ਧਿਆਇਆ ਹੈ।

ਕਰਮ ਕਾਂਡ ਲਈ ਧਿਆਨ ਦੀ ਕੋਈ ਲੋੜ ਨਹੀਂ। ਫੁੱਲ ਤੋੜੇ, ਭੇਟ ਕਰ ਦਿੱਤੇ। ਪਾਣੀ ਲਿਆ, ਠਾਕੁਰ ਨੂੰ ਇਸ਼ਨਾਨ ਕਰਵਾ ਦਿੱਤਾ। ਦੁੱਧ ਲਿਆ, ਖੀਰ ਬਣਾ ਦਿੱਤੀ। ਬਿਨਾਂ ਧਿਆਨ ਤੋਂ ਇਹ ਕੰਮ ਹੋ ਸਕਦੇ ਹਨ। ਪਰ ਧਿਆਨ ਤੋਂ ਬਿਨਾਂ ਪਰਮਾਤਮਾ ਨਹੀਂ ਧਿਆਇਆ ਜਾ ਸਕਦਾ। ਜਿਨ੍ਹਾਂ ਨੇ ਪਰਮਾਤਮਾ ਦਾ ਨਾਮ ਧਿਆਇਆ ਹੈ ਉਨ੍ਹਾਂ ਦਾ ਸਦਕਾ, ਉਨ੍ਹਾਂ ਦੀ ਪ੍ਰੇਰਨਾ ਸਦਕਾ ਕਿੰਨੀ ਹੀ ਲੋਕਾਈ ਮੁਕਤ ਹੋ ਜਾਂਦੀ ਹੈ।

ਧਿਆਉਣ ਵਾਲੇ ਜਿਧਰੋਂ ਗੁਜ਼ਰ ਗਏ ਉਹ ਰਾਹ ਪਵਿੱਤਰ ਹੋ ਗਏ। ਜਿੱਥੇ ਬੈਠ ਗਏ ਉਹ ਥਾਵਾਂ ਧਾਰਮਿਕ ਪ੍ਰੇਰਨਾ ਦਾ ਕਾਰਨ ਬਣ ਗਈਆਂ। ਅਸੀਂ ਪੰਜਾਂ ਤਖ਼ਤਾਂ, ਸਰਬੱਤ ਗੁਰਦੁਆਰਿਆਂ ਦਾ ਧਿਆਨ ਧਰ ਕੇ ਵਾਹਿਗੁਰੂ ਬੋਲਦੇ ਹਾਂ। ਨਨਕਾਣਾ ਸਾਹਿਬ, ਪੰਜਾ ਸਾਹਿਬ, ਸੱਚਾ ਸੌਦਾ, ਅੰਮ੍ਰਿਤਸਰ, ਤਰਨ ਤਾਰਨ ਸਾਹਿਬ, ਇਨ੍ਹਾਂ ਥਾਵਾਂ ਦੀ ਕਿਉਂ ਵਡਿਆਈ ਹੈ ? ਇਨ੍ਹਾਂ ਥਾਵਾਂ 'ਤੇ ਧਿਆਉਣ ਵਾਲੇ ਬੈਠੇ ਹਨ। ਧਿਆਉਣ ਵਾਲੇ ਦੇ ਖ਼ਿਆਲੀ ਤਰੰਗਾਂ ਵਿਚ ਅਸਰ ਹੈ ਕਿ ਉਹ ਕੋਲ ਬੈਠੇ ਨੂੰ ਪ੍ਰੇਰਤ ਕਰਦਾ ਹੈ।

ਮਨੁੱਖ ਕੋਲ ਬੰਧਨ ਹੈ ਤਾਂ ਜਿਧਰੋਂ ਗੁਜ਼ਰੇਗਾ ਬੰਧਨ ਨਿਰਮਤ ਕਰਦਾ ਜਾਵੇਗਾ। ਪਰ ਜੇ ਜੀਵਨ ਵਿਚ ਮੋਖ ਹੈ ਤਾਂ ਐਸਾ ਬੰਦਾ ਜਿਧਰੋਂ ਗੁਜ਼ਰੇਗਾ ਮੋਖ ਵੰਡੇਗਾ, ਬੰਧਨ ਕੱਟੇਗਾ :

ਸਤਿਗੁਰੁ ਸਿਖ ਕੇ ਬੰਧਨ ਕਾਟੈ॥
ਗੁਰ ਕਾ ਸਿਖੁ ਬਿਕਾਰ ਤੇ ਹਾਟੈ॥

(ਸੁਖਮਨੀ, ਪੰਨਾ ੨੮੬)

ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣੇ ਦੇ ਸਿਰ 'ਤੇ ਚਿੱਕੜ ਭਰੇ ਪੱਠੇ, ਜਿਨ੍ਹਾਂ ਵਿਚ ਪਾਣੀ ਵਗਦਾ ਸੀ, ਚੁਕਾਏ। ਇਕ ਗੰਦੇ ਟੋਟੇ ਵਿਚੋਂ ਕੌਲਾ ਕਢਵਾਇਆ।

ਮੋਈ ਚੂਹੀ ਬਾਹਰ ਸੁਟਵਾਈ। ਉਹ ਕੰਮ ਜੋ ਕੰਮੀ ਕਮੀਨ ਕਰਦੇ ਸਨ, ਸਾਰੇ ਭਾਈ ਲਹਿਣੇ ਤੋਂ ਕਰਵਾਏ ਸਨ। ਇਕ ਦਿਨ ਮਾਤਾ ਸੁਲੱਖਣੀ ਨੇ ਕਹਿ ਹੀ ਦਿੱਤਾ ਕਿ ਇਹ ਕੀ ਕੀਤਾ ਜੇ ? ਬੜੇ ਸੁੰਦਰ ਬਸਤਰ ਪਾਏ ਸਨ, ਭਿੱਜੇ ਪੱਠਿਆਂ ਨਾਲ ਕੱਪੜੇ ਖ਼ਰਾਬ ਹੋ ਗਏ ਹਨ। ਸਤਿਗੁਰਾਂ ਕਿਹਾ ਸੁਲੱਖਣੀ, ਨਹੀਂ ਕੱਪੜੇ ਖ਼ਰਾਬ ਨਹੀਂ ਹੋਏ, ਕੱਪੜੇ ਪਵਿੱਤਰ ਹੋ ਗਏ ਹਨ। ਇਸਦਾ ਲੋਕ ਪ੍ਰਲੋਕ ਪੜਦਾ ਕੱਜਿਆ ਗਿਆ ਹੈ। ਸਤਿਗੁਰਾਂ ਨੇ ਤਿੰਨ ਭਰੀਆਂ ਪੱਠਿਆਂ ਦੀਆਂ ਤਿਆਰ ਕੀਤੀਆਂ ਸਨ। ਕਹਿਣ ਲਗੇ ਲਹਿਣਿਆ, ਇਕ ਤੂੰ ਚੁੱਕ, ਇਕ ਮੈਂ ਚੁੱਕਾਂਗਾ, ਇਕ ਕੋਈ ਹੋਰ ਚੁੱਕ ਲਵੇਗਾ। ਲਹਿਣੇ ਨੇ ਕਿਹਾ ਮੈਨੂੰ ਤਿੰਨੇ ਹੀ ਚੁਕਾਉ। ਜਦੋਂ ਮਾਤਾ ਨੇ ਵੇਖਿਆ ਤਾਂ ਕਹਿਣ ਲੱਗੀ ਤਿੰਨ ਪੰਡਾਂ ਚੁਕਾ ਦਿੱਤੀਆਂ ਹਨ। ਇੰਨਾ ਭਾਰ ਇਸਨੂੰ ਚੁਕਾ ਦਿੱਤਾ ਹੈ। ਸਤਿਗੁਰੂ ਕਹਿਣ ਲੱਗੇ ਸੁਲਖਣੀ, ਇੰਨਾ ਭਾਰ ਇਸ ਤੋਂ ਬਿਨਾਂ ਹੋਰ ਕੌਣ ਚੁੱਕ ਸਕਦਾ ਹੈ। ਮੈਂ ਤਿੰਨ ਪੰਡਾਂ ਪੱਠਿਆਂ ਦੀਆਂ ਨਹੀਂ ਸਗੋਂ ਤ੍ਰਿਲੋਕੀ ਦਾ ਰਾਜ ਇਸਦੇ ਸਿਰ 'ਤੇ ਰੱਖਿਆ ਹੈ। ਸਤਾ ਬਲਵੰਡ ਠੀਕ ਕਹਿੰਦੇ ਹਨ—

**ਲਹਿਣੇ ਧਰਿਓਨੁ ਛਤ੍ਰ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ।**

ਕਹਿਣ ਲੱਗੇ ਮੈਂ ਇਸਨੂੰ ਮੁਕਤ ਕਰ ਰਿਹਾ ਹਾਂ, ਇਸਦੇ ਬੰਧਨ ਕੱਟ ਰਿਹਾ ਹਾਂ।

ਸਤਿਗੁਰੂ ਕੋਲ ਇਕ ਬ੍ਰਾਹਮਣ ਆਇਆ ਤੇ ਮੁਕਤੀ ਦੀ ਦਾਤ ਮੰਗੀ। ਸਤਿਗੁਰਾਂ ਕਿਹਾ ਬਾਕੀ ਬੰਧਨ ਤਾਂ ਸੌਖੇ ਕੱਟੇ ਜਾਣਗੇ, ਪਰ ਜਾਤ ਦਾ ਬੰਧਨ ਕੱਟਣਾ ਮੁਸ਼ਕਿਲ ਹੈ। ਤੈਨੂੰ ਬ੍ਰਾਹਮਣਪੁਣੇ ਦਾ ਹੰਕਾਰ ਹੈ। ਹਾਲਾਂਕਿ ਇਹ ਬਿਲਕੁਲ ਇਕ ਭਰਮ ਹੈ। ਇਸ ਭਰਮ ਤੋਂ ਵਿਅਰਥ ਹੰਕਾਰ ਹੈ ਜੋ ਮਨੁੱਖ ਨੂੰ ਪਰਮਾਤਮਾ ਤੋਂ ਦੂਰ ਕਰਦਾ ਹੈ। ਇਸ ਬ੍ਰਾਹਮਣ ਦਾ ਨਾਂ ਸੀ ਭਾਈ ਜੋਧ। ਇਹ ਸੇਵਾ ਕਰਨ ਲੱਗਾ। ਸੰਗਤਾਂ ਦਾ ਬਚਿਆ ਪ੍ਰਸਾਦ ਛਕ ਕੇ ਇਸਨੂੰ ਬੜੀ ਖ਼ੁਸ਼ੀ ਹੋਣੀ। ਅਸਲ ਵਿਚ ਹੰਕਾਰ ਮੁਕਾ ਕੇ ਸਿੱਖਾਂ ਨਾਲ ਦਿਲੀ ਪਿਆਰ ਬਣ ਗਿਆ ਸੀ। ਸਤਿਗੁਰਾਂ ਵੇਖਿਆ ਕਿ ਨਾ ਹੀ ਹੁਣ ਜਾਤ ਦਾ ਅਭਿਮਾਨ ਹੈ ਅਤੇ ਨਾ ਹੀ ਵਿਦਵਤਾ ਦਾ ਗੁਮਾਨ ਹੈ, ਅੱਗੋਂ ਇਸ ਦਾ ਰਸਤਾ ਸਾਫ਼ ਹੈ। ਪਰ ਕਿਤੇ ਤਿਆਗ ਦਾ ਗੁਮਾਨ ਨਾ ਹੋ ਜਾਏ ਇਸਨੂੰ ਆਮ ਸਿੱਖਾਂ ਵਾਲਾ ਰਹਿਣ-ਸਹਿਣ ਬਣਾ ਦਿਤਾ। ਇਸ ਦਾ ਮਨ ਮਰ ਗਿਆ ਸੀ। ਕਬੀਰ ਸਾਹਿਬ ਜੀ ਦੇ ਕਥਨ ਅਨੁਸਾਰ ਮਨ ਮਰ ਜਾਏ ਤਾਂ ਜਾਤ ਅਭਿਮਾਨ ਮਰਦਾ ਹੈ। ਫਿਰ ਦੇਹ ਅਧਿਆਸ ਦੇਹ ਦਾ ਮੋਹ ਮਰਦਾ ਹੈ, ਕੁਸੰਗ ਮਰਦਾ ਹੈ। ਨਿੰਦਾ ਤੇ ਤ੍ਰਿਸ਼ਨਾ ਮਰ ਜਾਂਦੀਆਂ ਹਨ। ਪਾਵਨ ਜੀਵਨ ਵਿਚ ਇਹ ਅਵਗੁਣ ਨਹੀਂ ਹੁੰਦੇ—

ਕਬੀਰ ਏਕ ਮਰੰਤੇ ਦੁਇ ਮੁਇ ਦੁਇ ਮਰੰਤਹ ਚਾਰਿ॥
ਚਾਰਿ ਮਰੰਤਹ ਛਹ ਮੁਏ ਚਾਰਿ ਪੁਰਖ ਦੁਇ ਨਾਰਿ।

(ਸਲੋਕ ਨੰ: ੯੧)

ਜਿਨ੍ਹਾਂ ਨੇ ਪਰਮਾਤਮਾ ਦਾ ਨਾਮ ਧਿਆਇਆ ਹੈ ਉਨ੍ਹਾਂ ਦਾ ਮੂੰਹ ਉਜਲਾ ਹੈ। ਮਨ ਮਰ ਗਿਆ ਤਾਂ ਮਨ ਦੇ ਗ਼ਲਤ ਵੀਚਾਰ ਮਰ ਗਏ। ਮਰਿਆ ਮਨ ਪਵਿੱਤਰ ਮਨ ਹੈ। ਨਾਮ ਧਿਆਉਣ ਤੋਂ ਬਿਨਾਂ ਮਨ ਪਵਿੱਤਰ ਨਹੀਂ ਹੁੰਦਾ। ਗੁਰੂ ਨਾਨਕ ਦੇਵ ਨੇ ਧਿਆਇਆ ਹੈ, ਅੱਗੋਂ ਧਿਆਉਣ ਦੀ ਦਾਤ ਸੰਸਾਰ ਵਿਚ ਵੰਡੀ। ਕਿੰਨੀ ਲੁਕਾਈ ਦਾ ਨਿਸਤਾਰਾ ਏਸ ਪ੍ਰੇਰਨਾ ਸਦਕਾ ਹੋਇਆ ਹੈ।

ਸੰਸਾਰ ਵਿਚ ਕੁਝ ਮਨਮੁਖ ਐਸੇ ਹਨ ਜੋ ਆਪ ਤਾਂ ਡੁਬਦੇ ਹਨ ਅਤੇ ਅਨੇਕਾਂ ਨੂੰ ਨਾਲ ਲੈ ਡੁਬਦੇ ਹਨ। ਪਰ ਕੁਝ ਐਸੇ ਰੱਬ ਦੇ ਤਾਰੇ ਹੋਏ ਹਨ ਜਿਹੜੇ ਆਪ ਮੁਕਤ ਹਨ ਅਤੇ ਅਨੇਕਾਂ ਨੂੰ ਤਾਰਦੇ ਹਨ, ਮੁਕਤ ਕਰਦੇ ਹਨ।

ਆਪਿ ਮੁਕਤੁ ਮੁਕਤੁ ਕਰੈ ਸੰਸਾਰੁ॥
ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ॥

(ਸੁਖਮਨੀ, ਪੰਨਾ ੨੯੫)

ਆਪਿ ਮੁਕਤੁ ਅਵਰਾ ਮੁਕਤੁ ਕਰਾਵੈ॥ ਹਰਿਨਾਮੁ ਜਪੈ ਹਰਿ ਤੇ ਸੁਖ ਪਾਵੈ॥

(ਧਨਾਸਰੀ ਮ: ੩, ਪੰਨਾ ੬੬੪)



# 7

ਮ: ੨ ॥ ਆਖਣੁ ਆਖਿ ਨ ਰਜਿਆ ਸੁਨਣਿ ਨ ਰਜੇ ਕੰਨ ॥
ਅਖੀ ਦੇਖਿ ਨ ਰਜੀਆ ਗੁਣ ਗਾਹਕ ਇਕ ਵੰਨ ॥
ਭੁਖਿਆ ਭੁਖ ਨ ਉਤਰੈ ਗਲੀ ਭੁਖ ਨ ਜਾਇ ॥
ਨਾਨਕ ਭੁਖਾ ਤਾ ਰਜੈ ਜਾ ਗੁਣ ਕਹਿ ਗੁਣੀ ਸਮਾਇ ॥
(ਮਾਝ ਕੀ ਵਾਰ ਮ: ੧, ਪੰਨਾ ੧੪੭)

ਭਾਰਤੀ ਸਾਹਿਤ ਵਿਚ ਦੋ ਸ਼ਬਦ ਹਨ—ਇੱਛਾ ਅਤੇ ਆਵੱਸ਼ਕਤਾ। ਇੱਛਾ ਮਨ ਦੀ ਹੈ, ਆਵੱਸ਼ਕਤਾ ਸਰੀਰ ਦੀ ਹੈ। ਆਵੱਸ਼ਕਤਾ ਗ਼ਲਤ ਨਹੀਂ ਹੋ ਸਕਦੀ ਪਰ ਇੱਛਾ ਗ਼ਲਤ ਹੋ ਸਕਦੀ ਹੈ। ਸਰੀਰ ਵਿਚੋਂ ਜਦੋਂ ਲੋੜ ਬੋਲਦੀ ਹੈ ਤਾਂ ਚੇਤਨਾ ਉਸ ਲੋੜ ਨੂੰ ਮਹਿਸੂਸ ਕਰਦੀ ਹੈ। ਭੁੱਖ ਸਰੀਰ ਨੂੰ ਲਗਦੀ ਹੈ ਪਰ ਮਹਿਸੂਸ ਚੇਤਨਾ ਕਰਦੀ ਹੈ। ਇਕ ਮੁਰਦੇ ਵਿਚ ਚੇਤਨਾ ਨਹੀਂ, ਹੁਣ ਭੁੱਖ ਮਹਿਸੂਸ ਨਹੀਂ ਹੋ ਰਹੀ। ਪਰ ਇਥੇ ਆ ਕੇ ਇੱਛਾ ਮਨੁੱਖ ਨੂੰ ਭਟਕਣਾ ਵਿਚ ਪਾ ਦੇਂਦੀ ਹੈ। ਮਨੁੱਖ ਕੋਲ ਮਨ ਹੈ, ਇੱਛਾ ਹੈ। ਪਸ਼ੂ ਕੋਲ ਸਰੀਰ ਹੈ, ਮਨ ਨਹੀਂ, ਇੱਛਾ ਨਹੀਂ। ਪਸ਼ੂ ਸੁਭਾਵਕ ਕਰਮ ਕਰਦੇ ਹਨ। ਕਿਸੇ ਗਿਆਨ ਦੇ ਆਸਰੇ ਕਰਮ ਨਹੀਂ ਕਰਦੇ।

ਮਨ ਦੇ ਅੰਦਰ ਮਨਸਾ ਹੈ, ਗਿਆਨ ਹੈ, ਇੱਛਾ ਹੈ। ਸਰੀਰ ਨੇ ਕਿਹਾ ਭੁੱਖ ਲੱਗੀ ਹੈ। ਇੱਛਾ ਜਾਗੀ ਕਿ ਕੁਝ ਖਾਵਾਂ ਪਰ ਕੀ-ਕੀ ਖਾਵਾਂ, ਕਿਹੜੇ-ਕਿਹੜੇ ਰਸ ਲਵਾਂ। ਰਸਾਂ-ਕਸਾਂ ਦੀ ਇੱਛਾ ਫਿਰ ਇਥੇ ਹੀ ਬਸ ਨਹੀਂ। ਜੋ ਅੱਜ ਖਾਣਾ ਹੈ ਕਲ੍ਹ ਲਈ ਵੀ ਰੱਖਾਂ। ਮਹੀਨੇ ਲਈ ਰੱਖਾਂ, ਸਾਰੀ ਜ਼ਿੰਦਗੀ ਲਈ ਰੱਖਾਂ, ਪੁੱਤਰ ਪੋਤਰਿਆਂ ਲਈ ਰੱਖਾਂ। ਫਿਰ ਸਾਰੇ ਜਗਤ ਦਾ ਖੋਹ ਕੇ ਇਕੱਠਾ ਕਰਕੇ ਰੱਖਾਂ। ਲੋਕੀ ਮੇਰੇ ਕੋਲੋਂ ਮੰਗ ਕੇ ਲੈਣ। ਸਾਰੀ ਦੁਨੀਆਂ ਦੀ ਰੋਟੀ 'ਤੇ ਕਬਜ਼ਾ ਕਰ ਲਵਾਂ। ਇੱਛਾ ਕਿਥੋਂ ਤੁਰੀ ਸੀ ਕਿ ਭੁੱਖ ਲੱਗੀ ਹੈ ਕੁਝ ਖਾ ਲਵਾਂ। ਆਪ ਖਾ ਲੈਂਦਾ ਗੱਲ ਮੁੱਕ ਜਾਂਦੀ ਪਰ ਇੱਛਾ ਨੇ ਸਾਰੇ ਜਗਤ ਦੀ ਰੋਟੀ 'ਤੇ ਕਬਜ਼ਾ ਕਰਨ ਦੀ ਮੁਸੀਬਤ ਗਲ ਪਾ ਦਿੱਤੀ ਹੈ।

ਮੁਕਾਮੇ ਸ਼ੁਕਰ ਹੈ ਰੋਜ਼ੀ ਖ਼ੁਦਾ ਕੇ ਹਾਥ ਮੇਂ ਹੈ।
ਅਗਰ ਯੇ ਹੱਕ ਭੀ ਇਨਸਾਂ ਕੋ ਹੋਤਾ ਤੋ ਕਿਆ ਹੋਤਾ।

ਇਕ ਬੜੀ ਸੁੰਦਰ ਕਥਾ ਹੈ ਕਿ ਇਕ ਜਾਦੂਗਰ ਫ਼ਕੀਰ ਇਕ ਰਾਜੇ ਦੇ ਦਰ 'ਤੇ ਆਇਆ। ਉਸਨੇ ਆਪਣਾ ਕਾਸਾ ਅੱਗੇ ਕੀਤਾ ਤੇ ਬਾਦਸ਼ਾਹ ਨੂੰ ਕਿਹਾ ਇਸ ਨੂੰ ਭਰ ਦੇ ਭਾਵੇਂ ਕਿਸੇ ਵਸਤੂ ਨਾਲ ਭਰ ਦੇ। ਮੈਂ ਤੇਰੇ ਦਰ ਤੋਂ ਖਾਲੀ ਨਾ ਜਾਵਾਂ। ਬਾਦਸ਼ਾਹ ਨੇ ਜੋ ਖ਼ਜ਼ਾਨੇ ਵਿਚ ਸੀ ਸਭ ਪਾ ਦਿੱਤਾ ਪਰ ਉਹ ਕਾਸਾ ਤਾਂ ਫਿਰ ਖਾਲੀ ਸੀ। ਆਖ਼ਰ ਹਾਰ ਮੰਨ ਕੇ ਬਾਦਸ਼ਾਹ ਨੇ ਕਿਹਾ ਮੈਂ ਹਾਰ ਗਿਆ ਹਾਂ, ਪਰ ਇਕ ਗੱਲ ਦੱਸ ਕਿ ਇਹ ਕਾਸਾ ਕਿਸ ਚੀਜ਼ ਤੋਂ ਬਣਾਇਆ ਹੈ ਜੋ ਭਰਨ ਵਿਚ ਹੀ ਨਹੀਂ ਆਉਂਦਾ। ਫ਼ਕੀਰ ਨੇ ਕਿਹਾ ਮਨੁੱਖ ਦੇ ਹਿਰਦੇ ਤੋਂ ਬਣਾਇਆ ਹੈ ਜੋ ਕਦੀ ਵੀ ਨਹੀਂ ਭਰਿਆ।

ਮਨੁੱਖ ਨੂੰ ਅਸਲੀਅਤ ਨਜ਼ਰ ਆ ਜਾਵੇ ਤਾਂ ਇਹ ਇਸ ਭਟਕਣਾ ਤੋਂ ਮੁਕਤ ਹੋ ਸਕਦਾ ਹੈ। ਭਾਈ ਗੁਰਦਾਸ ਜੀ ਲਿਖਦੇ ਹਨ–

ਅਖੀ ਵੇਖਿ ਨ ਰਜੀਆ ਬਹੁ ਰੰਗ ਤਮਾਸੇ॥
ਉਸਤਤਿ ਨਿੰਦਾ ਕੰਨਿ ਸੁਣਿ ਰੋਵਣਿ ਤੈ ਹਾਸੇ॥
ਸਾਦੀ ਜੀਭ ਨਾ ਰਜੀਆ ਕਰਿ ਭੋਗ ਬਿਲਾਸੇ॥
ਨਕ ਨਾ ਰਜਾ ਵਾਸ ਲੈ ਦੁਰਗੰਧ ਸੁਵਾਸੇ॥
ਰਜਿ ਨ ਕੋਈ ਜੀਵਿਆ ਕੂੜੇ ਭਰਵਾਸੈ॥
ਪੀਰ ਮੁਰੀਦਾ ਪਿਰਹੜੀ ਸਚੀ ਰਹਰਾਸੇ॥

(ਵਾਰ ੨੭, ਪਉੜੀ ੯)

ਗਿਆਨ ਇੰਦ੍ਰੇ, ਕਰਮ ਇੰਦ੍ਰੇ ਕਿਵੇਂ ਰੱਜਣ ਇਨ੍ਹਾਂ ਨੂੰ ਤ੍ਰਿਪਤ ਕਰਨ ਦਾ ਖ਼ਿਆਲ ਹੀ ਗ਼ਲਤ ਹੈ। ਇਹ ਤਾਂ ਇੰਜ ਹੋਵੇਗਾ ਜਿਵੇਂ ਕੋਈ ਆਖੇ ਕਿ ਮੈਂ ਕੜਛੀ ਨੂੰ ਤ੍ਰਿਪਤ ਕਰ ਦਿਆਂਗਾ। ਕੜਛੀ ਚਮਚਾ ਮਨੁੱਖ ਦੇ ਮੂੰਹ ਤੱਕ ਭੋਜਨ ਪਹੁੰਚਾਣ ਲਈ ਮਾਧਿਅਮ ਹੈ। ਕੜਛੀ ਥਾਲੀ ਤਕ ਪਹੁੰਚਾਉਂਦੀ ਹੈ, ਚਮਚਾ ਮੂੰਹ ਤਕ ਪਹੁੰਚਾਉਂਦਾ ਹੈ ਪਰ ਕੜਛੀ ਚਮਚਾ ਪਹਿਲੇ ਵੀ ਖ਼ਾਲੀ ਸਨ, ਬਾਅਦ ਵਿਚ ਵੀ ਖ਼ਾਲੀ ਰਹਿਣਗੇ। ਅੱਖਾਂ, ਕੰਨ, ਨੱਕ, ਰਸਨਾ, ਇੰਦ੍ਰੀਆਂ ਇਨ੍ਹਾਂ ਰਾਹੀਂ ਮਨ ਰਸ ਲੈਂਦਾ ਹੈ। ਜਿਹੜਾ ਮਨੁੱਖ ਇਹ ਸੋਚੇ ਕਿ ਇਨ੍ਹਾਂ ਨੂੰ ਤ੍ਰਿਪਤ ਕਰ ਲਵਾਂਗਾ, ਉਹ ਗ਼ਲਤੀ ਵਿਚ ਹੈ। ਸਾਡੇ ਦੇਸ਼ ਵਿਚ ਇਕ ਮਤ ਚਲਿਆ ਸੀ ਚਾਰਵਾਕ। ਇਹ ਇਕ ਬ੍ਰਿਹਸਪਤਿ ਬ੍ਰਾਹਮਣ ਨੇ ਚਲਾਇਆ ਸੀ। ਇਹ ਸਮਾਜ, ਭਾਈਚਾਰੇ ਤੇ ਉਸ ਵੇਲੇ ਦੇ ਧਰਮ ਵੱਲੋਂ ਛੇਕਿਆ ਹੋਇਆ ਸੀ। ਉਸ ਵੇਲੇ ਦਾ ਭਾਈਚਾਰਾ ਇਸਨੂੰ ਨਾਸਤਿਕ ਤੇ ਪਤਿਤ ਸਮਝਦਾ ਸੀ। ਇਸ ਦੇ ਵਿਚਾਰ ਸਨ ਕਿ ਭੁੱਖ ਵੇਲੇ ਭੋਜਨ ਚਾਹੀਦਾ ਹੈ। ਭਾਵੇਂ ਉਹ ਭੋਜਨ ਚੋਰੀ ਦਾ ਹੋਵੇ, ਭਾਵੇਂ ਆਪਣੀ ਕਿਰਤ ਦਾ।

ਇੰਦ੍ਰੀਆਂ ਜੋ ਚਾਹੁੰਦੀਆਂ ਹਨ ਦਿਉ, ਆਪੇ ਤ੍ਰਿਪਤ ਹੋ ਜਾਣਗੀਆਂ। ਉਸ ਵੇਲੇ ਦੇ ਸਦਾਚਾਰੀ ਤੇ ਧਰਮ ਦੀ ਕਿਰਤ ਦੀ ਗੱਲ ਕਰਨ ਵਾਲੇ ਸਮਾਜ ਨੇ ਇਸ ਨੂੰ ਪ੍ਰਵਾਨ ਨਹੀਂ ਕੀਤਾ। ਗੁਰੂ ਨਾਨਕ ਦੇਵ ਜੀ ਨੇ ਜਪੁਜੀ ਦੀ ਇਕ ਪੰਗਤੀ ਵਿਚ ਇਸ ਵੀਚਾਰ ਦਾ ਖੰਡਨ ਕੀਤਾ ਹੈ :

ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ।

(ਜਪੁ, ਪੰਨਾ ੧)

ਅਸਲ ਵਿਚ ਭੁੱਖ ਇੰਦ੍ਰੀਆਂ ਦੀ ਨਹੀਂ, ਭੁੱਖ ਮਨ ਦੀ ਹੈ ਅਤੇ ਭੁੱਖ ਪਦਾਰਥਾਂ ਦੀ ਨਹੀਂ। ਇਹ ਤਾਂ ਐਸਾ ਹੋਵੇਗਾ ਜਿਵੇਂ ਕੋਈ ਮਾਰੂਥਲ ਵਿਚੋਂ ਰੇਤੇ ਵਿਚੋਂ ਪਾਣੀ ਲੱਭੇ ਜਿੱਥੇ ਪਾਣੀ ਹੈ ਹੀ ਨਹੀਂ। ਮਨ ਦੀ ਭੁੱਖ ਪਦਾਰਥਾਂ ਦੀ ਨਹੀਂ, ਨਾਮ ਦੀ ਹੈ।

ਸਾਚੇ ਨਾਮ ਕੀ ਲਾਗੈ ਭੂਖ॥ ਉਤ ਭੂਖੈ ਖਾਇ ਚਲੀਅਹਿ ਦੂਖ॥

ਮਨ ਦਾ ਅਸਲ ਭੋਜਨ ਉਹੀ ਹੈ ਜੋ ਸਤਿਗੁਰੂ ਨਾਨਕ ਦੇਵ ਜੀ ਨੂੰ ਪਰਮਾਤਮਾ ਤੋਂ ਬਖ਼ਸ਼ਿਸ਼ ਹੋਇਆ। ਉਹ ਕਹਿੰਦੇ ਹਨ ਮੈਨੂੰ ਢਾਡੀ ਨੂੰ ਪਰਮਾਤਮਾ ਨੇ ਇਹ ਭੋਜਨ ਦੇ ਕੇ ਤ੍ਰਿਪਤ ਕਰ ਦਿੱਤਾ ਹੈ :

ਸਚਾ ਅੰਮ੍ਰਿਤ ਨਾਮ ਭੋਜਨ ਆਇਆ॥
ਗੁਰਮਤੀ ਖਾਧਾ ਰਜਿ ਤਿਨਿ ਸੁਖ ਪਾਇਆ॥

(ਵਾਰ ਮਾਝ ਮ: ੧, ਪੰਨਾ ੧੫੦)

ਨਾਮ ਭੋਜਨ ਨਾਲ ਮਨ ਰੱਜਦਾ ਹੈ, ਸਿਫ਼ਤ ਸਾਲਾਹ ਦੇ ਕੱਪੜੇ ਨਾਲ ਅੱਗੇ ਪੜਦਾ ਕੱਜਿਆ ਜਾਂਦਾ ਹੈ।

ਸਚੀ ਸਿਫਤ ਕਪੜਾ ਪਾਇਆ॥

(ਵਾਰ ਮਾਝ ਮ: ੧, ਪੰਨਾ ੧੫੦)

ਸਤਿਗੁਰੁ ਤੁਮ ਕਉ ਹੋਇ ਦਇਆਲਾ ਸੰਤ ਸੰਗਿ ਤੇਰੀ ਪ੍ਰੀਤਿ॥
ਕਾਪੜੁ ਪਤਿ ਪਰਮੇਸਰੁ ਰਾਖੀ ਭੋਜਨੁ ਕੀਰਤਨ ਨੀਤੁ॥

(ਗੁਜਰੀ ਮ: ੫, ਪੰਨਾ ੪੯੬)

ਜਦੋਂ ਮਨ ਤ੍ਰਿਪਤ ਹੋਣਾ ਲੋੜਦਾ ਹੈ ਤਾਂ ਮੂੰਹੋਂ ਪਰਮਾਤਮਾ ਦਾ ਨਾਮ ਲੈਂਦਿਆਂ ਮਨ ਤ੍ਰਿਪਤ ਹੋ ਜਾਂਦਾ ਹੈ। ਜੋ ਕੰਨ ਸਾਰੀ ਜ਼ਿੰਦਗੀ ਸੁਣ-ਸੁਣ ਕੇ ਤ੍ਰਿਪਤ ਨਹੀਂ ਸਨ ਹੋਏ, ਤ੍ਰਿਪਤ ਹੋਏ ਮਨ ਦੇ ਕੰਨ ਹੁਣ ਸਿਫ਼ਤ ਸਾਲਾਹ ਸੁਣ ਕੇ ਤ੍ਰਿਪਤ ਹਨ। ਇਹ ਇੰਦਰੇ ਪਹਿਲਾਂ ਇਕ ਕਿਸਮ ਦੇ ਗੁਣ ਦੇ ਗਾਹਕ ਸਨ। ਉਹ ਗੁਣ ਕਿਸਮ ਕੀ ਸੀ—ਸਿਰਫ਼ ਬਾਹਰ ਦਾ ਰਸ, ਦੁਨੀਆਂ ਦਾ ਰਸ, ਵਿਕਾਰ ਦਾ ਰਸ। ਹੁਣ ਨਾਮ ਦੇ ਰਸ ਦੇ ਗਾਹਕ ਹਨ।

ਨਿਰੀਆਂ ਗੱਲਾਂ ਨਾਲ ਇਨ੍ਹਾਂ ਇੰਦਰੀਆਂ ਦੀ ਭੁੱਖ ਨਹੀਂ ਮਿਟਦੀ। ਜਦੋਂ ਭੁੱਖਾ ਮਨ ਪਰਮਾਤਮਾ ਦੇ ਗੁਣ ਜਪਦਾ ਹੈ, ਗੁਣੀ ਨਿਧਾਨ ਵਿਚ ਲੀਨ ਹੋ ਜਾਂਦਾ ਹੈ ਤਾਂ ਇਸ ਦੇ ਸੰਤ ਬਣਨ ਨਾਲ ਸਾਰੇ ਇੰਦ੍ਰੇ ਵੀ ਸੰਤ ਬਣ ਜਾਂਦੇ ਹਨ। ਇਸ ਮਨ ਦੇ ਰੱਜਣ ਨਾਲ ਇੰਦ੍ਰੇ ਵੀ ਸੰਤੋਖੀ ਹੋ ਜਾਂਦੇ ਹਨ। ਇੰਦ੍ਰੇ ਮਨ ਤੋਂ ਬਿਨਾਂ ਕੁਝ ਨਹੀਂ।

ਜੀਵਨ ਦਾ ਲਖਸ਼ ਪੂਰਾ ਹੋ ਜਾਂਦਾ ਹੈ।

ਮਨਿ ਸੰਤੋਖੁ ਸਰਬ ਜੀਅ ਦਇਆ॥
ਇਨਿ ਬਿਧਿ ਬ੍ਰਤੁ ਸੰਪੂਰਨ ਭਇਆ॥

ਜੀਵਨ ਦਾ ਇਹ ਕਾਰਜ ਸਿਰੇ ਚੜ੍ਹਦਾ ਹੈ ਪਰਮਾਤਮਾ ਦੀ ਸਿਫ਼ਤ ਸਾਲਾਹ ਨਾਲ। ਸਿੱਖ ਧਰਮ ਸਿਫ਼ਤ ਸਾਲਾਹ ਦਾ ਧਰਮ ਹੈ। ਸਿਫ਼ਤ ਕਰਦਿਆਂ ਹੀ ਸਿਫ਼ਤੀ ਵਿਚ ਲੀਨ ਹੋਣਾ ਹੈ।

ਜਿਨ੍ਹਾਂ ਸਿਫ਼ਤ ਕੀਤੀ ਹੈ, ਧਿਆਇਆ ਹੈ, ਉਹ ਧਿਆਤਾ ਧਿਆਨ ਧੇਅ। ਜਿਸ ਨੂੰ ਧਿਆਇਆ ਹੈ, ਜਿਸ ਨੇ ਧਿਆਇਆ ਹੈ, ਜਿਸ ਧਿਆਨ ਨਾਲ ਧਿਆਇਆ ਹੈ ਤਿੰਨੇ ਇਕ ਹੋ ਗਏ ਹਨ।



## 8

ਮ: ੨ ॥ ਮੰਤ੍ਰੀ ਹੋਇ ਅਠੂਹਿਆ ਨਾਗੀ ਲਗੈ ਜਾਇ ॥
ਆਪਣ ਹਥੀ ਆਪਣੈ ਦੇ ਕੂਚਾ ਆਪੇ ਲਾਇ ॥
ਹੁਕਮੁ ਪਇਆ ਧੁਰਿ ਖਸਮ ਕਾ ਅਤੀ ਹੂ ਧਕਾ ਖਾਇ ॥
ਗੁਰਮੁਖ ਸਿਉ ਮਨਮੁਖ ਅੜੈ ਡੁਬੈ ਹਕ ਨਿਆਇ ॥
ਦੁਹਾ ਸਿਰਿਆ ਆਪੇ ਖਸਮ ਵੇਖੈ ਕਰਿ ਵਿਉਪਾਇ ॥
ਨਾਨਕ ਏਵੈ ਜਾਣੀਐ ਸਭ ਕਿਛੁ ਤਿਸਹਿ ਰਜਾਇ ॥
(ਵਾਰ ਮਾਝ ਮ: ੧, ਪੰਨਾ ੧੪੮)

ਇਕ ਰਿਸ਼ੀ ਹੋਇਆ ਹੈ। ਇਸ ਦਾ ਨਾਮ ਸੀ ਜਾਜਲ ਰਿਸ਼ੀ। ਇਸ ਨੇ ਘੋਰ ਤਪ ਕੀਤਾ। ਹੱਦ ਤਕ ਤਿਆਗ ਕਰ ਦਿਤਾ ਪਰ ਅੰਦਰ ਦਾ ਟਿਕਾਅ ਨਾ ਬਣਿਆ। ਇਸਨੇ ਪੁਕਾਰ ਕੀਤੀ ਤੇ ਇਸਨੂੰ ਇਕ ਅਵਾਜ਼ ਆਈ ਕਿ ਤੂੰ ਮਨ ਦਾ ਟਿਕਾਅ ਚਾਹੁੰਦਾ ਹੈਂ ਤਾਂ ਬਨਾਰਸ ਵਿਚ ਇਕ ਦੁਕਾਨਦਾਰ ਹੈ, ਉਸ ਦਾ ਨਾਂ ਹੈ ਤੁਲਾਧਾਰ ਵੈਸ਼, ਉਸਦੇ ਪਾਸ ਜਾ।

ਜਾਜਲ ਰਿਸ਼ੀ ਗਿਆ। ਤੁਲਾਧਾਰ ਵੈਸ਼ ਨੂੰ ਵੇਖਿਆ। ਦੁਕਾਨ 'ਤੇ ਗਾਹਕ ਆ ਰਹੇ ਹਨ। ਸੌਦਾ ਤੋਲ ਕੇ ਦੇ ਰਿਹਾ ਹੈ। ਪਰ ਇਸ ਦੇ ਬੋਲਣ ਵਿਚ ਮਿਠਾਸ ਹੈ, ਟਿਕਾਅ ਹੈ। ਇਸਦੇ ਚੇਹਰੇ 'ਤੇ ਕੋਈ ਨਿਰਾਲਾ ਨੂਰ ਹੈ। ਰਿਸ਼ੀ ਇਸ ਦੇ ਸਾਹਮਣੇ ਫਿੱਕਾ ਪੈ ਗਿਆ। ਰਿਸ਼ੀ ਨੇ ਦੱਸਿਆ ਕਿ ਮੈਂ ਤੁਹਾਡੇ ਪਾਸ ਆਇਆ ਹਾਂ ਜੀਵਨ ਦਾ ਰਹੱਸ ਜਾਣਨ ਵਾਸਤੇ, ਮੈਨੂੰ ਦੱਸੋ।

ਤੁਲਾਧਾਰ ਦਾ ਅਰਥ ਹੀ ਹੈ ਤਕੜੀ ਧਾਰਨ ਵਾਲਾ। ਉਸਨੇ ਇਕ ਗੱਲ ਕਹੀ ਕਿ ਰਿਸ਼ੀ, ਮੈਂ ਤਕੜੀ ਤੋਲਦਿਆਂ ਇਕ ਦਿਨ ਵੇਖ ਲਿਆ ਕਿ ਜਦੋਂ ਪੂਰਾ ਤੁੱਲ ਗਿਆ ਡੰਡੀ ਸਾਂਵੀਂ ਹੋ ਗਈ। ਮੈਂ ਵੀ ਖ਼ੁਸ਼, ਗਾਹਕ ਵੀ ਖ਼ੁਸ਼। ਮੈਨੂੰ ਆਪਣਾ ਜੀਵਨ ਵੇਖਣਾ ਆ ਗਿਆ, ਸਾਵਾਂ ਕਰਨਾ ਆ ਗਿਆ। ਜੀਵਨ ਦਾ ਉਲਾਰਪੁਣਾ

ਮੁੱਕ ਗਿਆ। ਮੇਰੇ ਮਨ ਵਿਚ ਹੁਣ ਟਿਕਾਅ ਹੈ। ਹੁਣ ਰੱਬ ਵੀ ਖ਼ੁਸ਼ ਅਤੇ ਮੈਂ ਵੀ ਖ਼ੁਸ਼।

ਰਿਸ਼ੀ ਨੂੰ ਕਿਹਾ ਮੈਨੂੰ ਜਾਪਦਾ ਹੈ ਤੈਨੂੰ ਸਾਵਾਂ ਤੋਲਣਾ ਨਹੀਂ ਆਇਆ। ਤੂੰ ਤਿਆਗ ਦੀ ਅਤਿ ਕਰ ਦਿੱਤੀ ਹੈ। ਪਰ ਕਾਸ਼ ਕਿਤੇ ਜੀਵਨ ਸਿਰਫ਼ ਤਿਆਗ ਹੀ ਹੁੰਦਾ। ਨਹੀਂ ਜੀਵਨ ਗ੍ਰਹਿਣ ਵੀ ਹੈ। ਤੂੰ ਸਰੀਰ ਗ੍ਰਹਿਣ ਕੀਤਾ ਹੈ, ਮਾਤਾ ਪਿਤਾ ਗ੍ਰਹਿਣ ਕੀਤੇ ਹਨ, ਮਾਤਾ ਦਾ ਦੁੱਧ ਗ੍ਰਹਿਣ ਕੀਤਾ ਹੈ, ਭੋਜਨ ਪਾਣੀ ਗ੍ਰਹਿਣ ਕੀਤਾ ਹੈ। ਫਿਰ ਵੀ ਤਿਆਗ ਦਾ ਦਾਅਵਾ ਕਰ ਰਿਹਾ ਹੈਂ। ਤੂੰ ਅਤਿ ਵਿਚ ਜੀ ਰਿਹਾ ਹੈਂ। ਮੱਧ ਵਿਚ ਆ ਜਾ, ਸਹਿਜ ਵਿਚ ਆ ਜਾ।

ਤੁਲਾਧਾਰ ਤਾਂ ਪਤਾ ਨਹੀਂ ਕਦੋਂ ਹੋਇਆ ਪਰ ਜਗਤ-ਗੁਰੂ ਗੁਰੂ ਨਾਨਕ ਦੇਵ ਜੀ ਦੇ ਹੱਥ ਵਿਚ ਜਦੋਂ ਤਕੜੀ ਭਾਈ ਮਨਸੁਖ ਨੇ ਵੇਖੀ ਤਾਂ ਕਹਿ ਉਠਿਆ ਸੌਦਾ ਤੋਲਣ ਵਾਲਿਆ, ਜੀਵਨ ਤੋਲਣਾ ਵੀ ਸਿਖਾ ਦੇ। ਜੀਵਨ ਸਾਵਾਂ ਕਿਵੇਂ ਹੋਵੇ ? ਸਤਿਗੁਰਾਂ ਕਿਹਾ ਜੀਵਨ ਸਾਵਾਂ ਹੋਇਆਂ ਹੀ ਮਨ ਦਾ ਸੁਖ ਮਿਲੇਗਾ। ਅਜੇ ਤਾਂ ਤੇਰਾ ਨਾਂ ਮਨਸੁਖ ਹੈ। ਕੀ ਤੇਰਾ ਮਨ ਸੁਖੀ ਹੈ ? ਚਰਨ ਫੜ ਲਏ ਤੇ ਕਹਿਣ ਲੱਗਾ ਨਹੀਂ ਮਨ ਸੁਖੀ ਨਹੀਂ ਦਾਤਿਆ! ਮੈਂ ਆਪਣੇ ਸ਼ੰਕੇ ਤੇ ਆਪਣੇ ਦੁੱਖ ਲੈ ਕੇ ਤੇਰੇ ਪਾਸ ਆਇਆ ਹਾਂ। ਸਤਿਗੁਰਾਂ ਕਿਹਾ ਜੀਵਨ ਵਿਚ ਸੱਤ ਧਾਰੋ, ਕਦੀ ਵੀ ਅਤਿ ਨਾ ਆਉਣ ਦਿਉ। ਜੀਵਨ ਬਰਾਬਰ ਰੱਖੋ, ਕਦੀ ਵੀ ਉਲਾਰਪੁਣਾ ਨਾ ਆਉਣ ਦਿਉ। ਅਤਿ ਵਿਚ ਜ਼ੁਲਮ ਹੁੰਦਾ ਹੈ, ਸਹਿਜ ਵਿਚ ਸੇਵਾ ਹੁੰਦੀ ਹੈ। ਮਨਮੁਖ ਦਾ ਗੁਰਮੁਖ 'ਤੇ ਜ਼ੁਲਮ ਕਰਨਾ ਘਰ ਨੂੰ ਕੂਚਾ ਲਾਉਣ ਵਾਲੀ ਗੱਲ ਹੈ; ਜਿਵੇਂ ਕੋਈ ਅੰਦਰ ਹੋ ਕੇ ਘਰ ਨੂੰ ਅੱਗ ਲਾ ਲਵੇ ਤਾਂ ਨਾ ਹੀ ਆਪ ਬਚੇਗਾ ਨਾ ਹੀ ਘਰ ਬਚੇਗਾ। ਗੁਰਮੁਖ ਨਾਲ ਜਦੋਂ ਮਨਮੁਖ ਅੜਦਾ ਹੈ, ਵਧੀਕੀ ਕਰਦਾ ਹੈ ਤਾਂ ਇੰਜ ਸਮਝੋ ਕਿ ਅਤਿ ਕਰ ਰਿਹਾ ਹੈ, ਜੀਵਨ ਉਲਾਰ ਹੋ ਰਿਹਾ ਹੈ। ਉਲਾਰ ਹੋਇਆ ਡਿੱਗੇਗਾ। ਇਹ ਅਠੂਹੇਂ ਫੜਨ ਵਾਲਾ ਨਾਗਾਂ ਨੂੰ ਹੱਥ ਪਾ ਰਿਹਾ ਹੈ। ਮਾਲਕ ਦਾ ਹੁਕਮ ਹੀ ਐਸਾ ਹੈ। ਨਿਆਂ ਐਸਾ ਕਿ ਮਨਮੁਖ ਗੁਰਮੁਖ 'ਤੇ ਵਧੀਕੀ ਕਰਕੇ ਡੁਬਦਾ ਹੈ। ਸ਼ਾਇਦ ਇਹ ਇਸ਼ਾਰਾ ਉਸ ਜੋਗੀ ਵੱਲ ਹੋਵੇ ਜੋ ਕਹਿੰਦਾ ਸੀ ਸਤਿਗੁਰਾਂ ਨੂੰ ਨਗਰ ਵਿਚੋਂ ਬਾਹਰ ਕਢ ਦੇਵੋ, ਮੈਂ ਬਾਰਸ਼ ਪੁਆ ਦਿਆਂਗਾ। ਇਹ ਇਸ਼ਾਰਾ ਚੌਧਰੀ ਮਲੂਕੇ ਵੱਲ ਹੋ ਸਕਦਾ ਹੈ ਜਿਸਨੂੰ ਮਿਰਗੀ ਪੈਂਦੀ ਸੀ। ਸਤਿਗੁਰਾਂ ਕਿਹਾ ਸੀ ਸ਼ਰਾਬ ਛੱਡ ਦੇ, ਮਿਰਗੀ ਹਟ ਜਾਏਗੀ। ਇਸ ਨੇ ਸ਼ਰਾਬ ਛੱਡ ਦਿੱਤੀ ਰੋਗ ਹਟ ਗਿਆ। ਪਰ ਕੁਸੰਗੀਆਂ ਦੇ ਕਹੇ ਇਕ ਦਿਨ ਫਿਰ ਇਸ ਨੇ ਸ਼ਰਾਬ ਪੀ ਲਈ ਤੇ ਸਤਿਗੁਰਾਂ ਨੂੰ ਬੜੇ ਦੁਰਬਚਨ ਕਹੇ। ਕੋਠੇ 'ਤੇ ਚੜ੍ਹ ਕੇ ਕਹਿਣ ਲੱਗਾ ਤਪਿਆ, ਮੇਰਾ ਜੋ ਕਰਨਾ ਹੈ ਕਰ ਲੈ, ਮੈਂ ਤੇਰਾ ਬਚਨ ਨਹੀਂ ਮੰਨਿਆ ਤੇ ਅੱਗੋਂ

ਵੀ ਨਹੀਂ ਮੰਨਾਂਗਾ। ਨਸ਼ੇ ਦੀ ਹਾਲਤ ਵਿਚ ਬੋਲਦਾ ਮਕਾਨ ਤੋਂ ਡਿੱਗਾ ਤੇ ਮਰ ਗਿਆ।

ਸਾਖੀ ਇਕ ਨਾਲ ਹੁੰਦੀ ਹੈ ਪਰ ਸਿੱਖਿਆ ਸਾਰੇ ਸੰਸਾਰ ਵਾਸਤੇ ਹੁੰਦੀ ਹੈ :

**ਪਰਥਾਇ ਸਾਖੀ ਮਹਾਪੁਰਖ ਬੋਲਦੇ,**
**ਸਾਝੀ ਸਗਲ ਜਹਾਨੈ।**

ਸਤਿਗੁਰੂ ਕਹਿੰਦੇ ਹਨ ਤੁਸੀਂ ਨਿਰਣਾ ਕਰਕੇ ਵੇਖ ਲਵੋ ਦੂਹਾਂ ਸਿਰਿਆਂ ਦਾ ਆਪ ਹੀ ਉਹ ਮਾਲਕ ਹੈ। ਭਾਵ ਇਹ ਹੈ ਕਿ ਨਾ ਗੁਰਮੁਖ ਸੁਤੰਤਰ ਹੈ ਨਾ ਮਨਮੁਖ ਸੁਤੰਤਰ ਹੈ। ਗੁਰਮੁਖ ਹਮੇਸ਼ਾ ਸੁਚੇਤ ਰਹੇ ਕਿ ਕਦੀ ਵੀ ਗਾਫ਼ਲ ਹੋ ਜਾਵਾਂ ਤਾਂ ਮੈਂ ਭੁੱਲ ਕਰ ਸਕਦਾ ਹਾਂ, ਇਸ ਲਈ ਨਿਤ ਹੀ ਭੈ ਵਿਚ ਰਹਾਂ, ਸ਼ਰਣ ਵਿਚ ਰਹਾਂ, ਹਜ਼ੂਰੀ ਵਿਚ ਰਹਾਂ। ਮਨਮੁਖ ਵੀ ਉੱਕਾ ਹੀ ਨਿਰਾਸ਼ ਨਾ ਹੋ ਜਾਵੇ। ਉਸ ਲਈ ਵੀ ਮੁਆਫ਼ੀ ਦੇ ਦਰਵਾਜ਼ੇ ਬੰਦ ਨਹੀਂ ਹੋਏ। ਉਹ ਵੀ ਜੇ ਸੱਚੇ ਦਿਲੋਂ ਪਛਤਾਵਾ ਕਰੇ ਤਾਂ ਉਹ ਵੀ ਬਖ਼ਸ਼ਿਆ ਜਾ ਸਕਦਾ ਹੈ। ਰੱਬ ਦੋਹਾਂ ਦਾ ਹੀ ਖ਼ਸਮ ਹੈ।

ਸਾਹਿਬ ਕਹਿੰਦੇ ਹਨ ਇਹ ਸਮਝਣਾ ਚਾਹੀਦਾ ਹੈ ਕਿ ਇਥੇ ਕੋਈ ਵੀ ਆਪਣੇ ਆਪ ਵਿਚ ਕੁਝ ਵੀ ਨਹੀਂ, ਸਭ ਕੁਝ ਉਸਦੀ ਰਜ਼ਾ ਵਿਚ ਹੀ ਹੋ ਰਿਹਾ ਹੈ। ਸਾਨੂੰ ਇਸ ਸਲੋਕ ਤੋਂ ਸਿੱਖਿਆ ਮਿਲਦੀ ਹੈ ਕਿ ਬੰਦੇ ਹਮੇਸ਼ਾ ਵਿੱਤ ਵਿਚ ਹੀ ਰਹਿ, ਅਤਿ ਨਾ ਕਰ। ਜੇ ਤੇਰੇ ਕੋਲ ਤਾਕਤ ਹੈ ਵੀ ਤਾਂ ਵੀ ਅਤਿ ਨਾ ਕਰ, ਦੁਸ਼ਮਣ ਨਾ ਬਣਾ। ਹਮੇਸ਼ਾ ਰੱਬ ਦੇ ਭੈ ਵਿਚ ਰਹਿ, ਇਸ ਨਾਲ ਹੀ ਸੁਖ ਹੈ।

**ਭੈ ਵਿਚ ਬੈਸੈ ਭੈ ਰਹੈ ਭੈ ਵਿਚਿ ਕਮਾਵੈ ਕਾਰ॥**
**ਐਥੈ ਸੁਖੁ ਵਡਿਆਈਆ ਦਰਗਹ ਮੋਖ ਦੁਆਰ॥**

(ਸਲੋਕ ਮ: ੩, ਪੰਨਾ ੫੧੬)



## 9

> ਮਃ ੨ ॥ ਨਾਨਕ ਪਰਖੇ ਆਪ ਕਉ ਤ ਪਾਰਖੁ ਜਾਣੁ ॥
> ਰੋਗੁ ਦਾਰੂ ਦੋਵੈ ਬੁਝੈ ਤ ਵੈਦੁ ਸੁਜਾਣੁ ॥
> ਵਾਟ ਨ ਕਰਈ ਮਾਮਲਾ ਜਾਣੈ ਮਿਹਮਾਣੁ ॥
> ਮੂਲੁ ਜਾਣ ਗਲਾ ਕਰੇ ਹਾਣਿ ਲਾਇ ਹਾਣੁ ॥
> ਲਬਿ ਨ ਚਲਈ ਸਚਿ ਰਹੈ ਸੋ ਵਿਸਟੁ ਪਰਵਾਣੁ ॥
> ਸਰੁ ਸੰਧੇ ਆਗਾਸ ਕਉ ਕਿਉ ਪਹੁੰਚੈ ਬਾਣੁ ॥
> ਅਗੈ ਓਹੁ ਅਗੰਮੁ ਹੈ ਵਾਹੇਦੜ ਜਾਣੁ ॥
> (ਵਾਰ ਮਾਝ ਮਃ ੧, ਪੰਨਾ ੧੪੮)

ਦੂਸਰੇ ਨੂੰ ਪਰਖਣ ਵਾਲਾ ਵਿਗਿਆਨੀ ਹੈ, ਆਪਣੇ ਆਪ ਨੂੰ ਪਰਖਣ ਵਾਲਾ ਧਰਮੀ ਹੈ। ਐਸੇ ਪਾਰਖੂ ਬਹੁਤ ਹਨ। ਪਸ਼ੂਆਂ ਦੇ ਪਾਰਖੂ ਵੇਖ ਕੇ ਦੱਸ ਦੇਣਗੇ ਇਹ ਘੋੜਾ ਕੈਸਾ ਹੈ, ਇਹ ਹਾਥੀ ਕੈਸਾ ਹੈ, ਇਹ ਊਠ ਕੈਸਾ ਹੈ, ਇਹ ਸੱਪ ਕੈਸਾ ਹੈ, ਇਹ ਤੋਤਾ ਕੈਸਾ ਹੈ। ਪਸ਼ੂ ਪੰਛੀਆਂ ਦੇ ਪਾਰਖੂ ਬਹੁਤ ਹਨ। ਧਾਤਾਂ ਦੇ ਪਾਰਖੂ ਬਹੁਤ ਹਨ। ਸੋਨੇ ਦੇ, ਚਾਂਦੀ ਦੇ, ਹੋਰ ਧਾਂਤਾਂ ਦੇ ਪਾਰਖੂ ਬਹੁਤ ਹਨ। ਹੀਰਿਆਂ ਦੇ ਪਾਰਖੂ ਵੀ ਬਹੁਤ ਹਨ। ਰੁੱਖਾਂ ਦੇ, ਧਰਤੀ ਦੇ ਪਾਰਖੂ ਬਹੁਤ ਹਨ ਜੋ ਮਿੱਟੀ ਦੀ ਪਰਖ ਕਰਦੇ ਹਨ। ਵੇਖ ਕੇ ਦੱਸ ਦਿੰਦੇ ਹਨ ਕਿ ਇਥੇ ਕਿਹੜਾ ਬੂਟਾ ਹੋਵੇਗਾ। ਇਥੋਂ ਪਾਣੀ ਨਿਕਲੇਗਾ ਕਿ ਨਹੀਂ। ਪਦਾਰਥ ਦੇ ਪਾਰਖੂ ਤਾਂ ਬਹੁਤ ਹਨ ਪਰ ਆਪਣੇ ਆਪ ਦਾ ਪਾਰਖੂ ਤਾਂ ਕੋਈ ਵਿਰਲਾ ਹੀ ਹੈ।

ਸਤਿਗੁਰੂ ਫੁਰਮਾਉਂਦੇ ਹਨ ਕਿ ਆਪਣੇ ਆਪ ਨੂੰ ਜੋ ਪਰਖੇ ਉਸਨੂੰ ਹੀ ਸਿਆਣਾ ਪਾਰਖੂ ਸਮਝਣਾ ਚਾਹੀਦਾ ਹੈ। ਰੋਗ ਵੀ ਸਮਝੇ ਅਤੇ ਦਵਾਈ ਵੀ ਜਾਣਦਾ ਹੋਵੇ ਤਾਂ ਹੀ ਵੈਦ ਸੁਜਾਣ ਹੈ। ਇਕ ਵਾਰ ਇਕ ਵੈਦ ਬੱਚੇ ਨੂੰ ਵੈਦਗੀ ਸਿਖਾ ਰਿਹਾ ਸੀ ਪਰ ਬੱਚਾ ਚੰਚਲ ਸੀ। ਪਿਤਾ ਕਿਤੇ ਬਾਹਰ ਗਿਆ ਸੀ। ਉਸ ਨੇ ਕਿਸੇ ਮਰੀਜ਼ ਨੂੰ ਜੁਲਾਬ ਲਾਉਣ ਦੀ ਗੋਲੀ ਦੇ ਦਿੱਤੀ। ਮਰੀਜ਼ ਨੂੰ ਜੁਲਾਬ

ਬਹੁਤ ਆ ਗਏ। ਉਹ ਆ ਕੇ ਕਹਿਣ ਲੱਗਾ ਵੈਦ ਸਾਹਿਬ, ਮੈਨੂੰ ਕੋਈ ਗੋਲੀ ਦਿਉ ਜਿਸ ਨਾਲ ਇਹ ਬੰਦ ਹੋਣ। ਉਹ ਲੜਕਾ ਕਹਿਣ ਲੱਗਾ ਮੈਨੂੰ ਲਗਾਉਣੇ ਆਉਂਦੇ ਹਨ, ਹਟਾਉਣੇ ਤਾਂ ਪਿਤਾ ਜੀ ਨੂੰ ਆਉਂਦੇ ਹਨ। ਐਸੇ ਧਾਰਮਿਕ ਵੈਦ ਬਹੁਤ ਸਨ ਜਿਨ੍ਹਾਂ ਨੂੰ ਮਰਜ਼ ਦਾ ਤਾਂ ਪਤਾ ਸੀ ਕਿ ਹਉਮੈ ਹੈ ਪਰ ਇਲਾਜ ਦਾ ਪਤਾ ਨਹੀਂ ਸੀ। ਕਈਆਂ ਵੈਰਾਗ ਦੀ ਗੋਲੀ ਤਾਂ ਦੇ ਦਿੱਤੀ ਪਰ ਅਗੋਂ ਰੱਬ ਨਾਲ ਮੇਲ ਕਿਵੇਂ ਹੋਵੇ, ਇਹ ਪਤਾ ਨਹੀਂ ਸੀ।

ਕਈ ਵਿਵਾਦ ਵਿਚ ਹੀ ਜ਼ਿੰਦਗੀ ਬਿਤਾ ਦੇਂਦੇ ਸਨ। ਸਤਿਗੁਰੂ ਕਹਿੰਦੇ ਹਨ ਇਹ ਮੁਸਾਫ਼ਰ ਰਸਤੇ ਵਿਚ ਝਗੜਾ ਨਾ ਕਰੇ, ਆਪਣੇ ਆਪ ਨੂੰ ਮਹਿਮਾਨ ਸਮਝੇ। ਮੂਲ ਮੁੱਦਾ ਜੀਵਨ ਦਾ ਸਮਝ ਕੇ ਗੱਲਾਂ ਕਰੇ ਭਾਵ ਜੋ ਵੀਚਾਰਾਂ ਕਹੇ ਜੀਵਨ ਮਨੋਰਥ ਦੀਆਂ ਹੋਣ, ਘਾਟੇ ਨੂੰ ਘਾਟਾ ਸਮਝੇ, ਵਾਧੇ ਘਾਟੇ ਨੂੰ ਵਿਚਾਰੇ ਕਿ ਮੈਂ ਕੀ ਖੱਟਿਆ ਹੈ ਕੀ ਗਵਾਇਆ ਹੈ। ਦੁਨੀਆਂ ਦੇ ਚਸਕਿਆਂ ਵਿਚ ਵੀ ਫਸਿਆ ਹੋਵੇ। ਜੀਵਨ ਸ਼ਹੁ ਸੋਹਾਗਣਿ ਵਾਲਾ ਹੋਵੇ ਤੇ ਧਾਰਮਿਕ ਵਿਚੋਲਾ ਵੀ ਬਣੇ, ਉਹ ਠੀਕ ਨਹੀਂ। ਬਲਕਿ ਰਸਾਂ ਕਸਾਂ ਤੋਂ ਉਪਰ ਹੋਵੇ, ਸੱਚ ਵਿਚ ਟਿਕਿਆ ਰਹੇ ਐਸਾ ਵਿਚੋਲਾ ਹੀ ਪ੍ਰਵਾਨ ਹੈ। ਪ੍ਰਮਾਣੀਕ ਵਿਚੋਲਾ ਹੈ। ਗੁਰਮੁਖਾਂ ਨਾਲ ਵੈਰ ਕਰਨ ਵਾਲਾ ਤਾਂ ਆਕਾਸ਼ ਨੂੰ ਤੀਰ ਚਲਾ ਰਿਹਾ ਹੈ। ਆਕਾਸ਼ ਤਾਂ ਅਪਹੁੰਚ ਹੈ। ਵਾਪਸ ਆ ਕੇ ਤੀਰ, ਤੀਰ ਚਲਾਉਣ ਵਾਲੇ ਨੂੰ ਹੀ ਵੱਜਦੇ ਹਨ।

ਸਤਿਗੁਰੂ ਇਸ ਸਲੋਕ ਵਿਚ ਜੀਵਨ ਦੇ ਖ਼ਾਸ ਨੁਕਤਿਆਂ 'ਤੇ ਵੀਚਾਰ ਕਰਦੇ ਹਨ। ਪਹਿਲਾ ਕਿ ਆਪਣੇ ਆਪ ਨੂੰ ਪਰਖ ਕਿ ਤੇਰੇ ਵਿਚ ਘਾਟਾਂ ਕਮੀਆਂ ਕਿਹੜੀਆਂ-ਕਿਹੜੀਆਂ ਹਨ। ਤੇਰੇ ਵਿਚ ਖ਼ੂਬੀਆਂ ਕਿਹੜੀਆਂ ਹਨ। ਬੰਦੇ ਨੂੰ ਆਪਣੀਆਂ ਘਾਟਾਂ ਨਹੀਂ ਦਿਸਦੀਆਂ। ਸ਼ਾਇਦ ਏਸੇ ਵਾਸਤੇ ਸ਼ੇਖ ਸਾਅਦੀ ਨੇ ਕਿਹਾ ਸੀ। ਮੈਂ ਮਿੱਤਰਾਂ ਤੋਂ ਤੰਗ ਹਾਂ ਕਿਉਂਕਿ ਇਹ ਮੇਰੀ ਵਡਿਆਈ ਕਰਦੇ ਏਥੋਂ ਤਕ ਚਲੇ ਜਾਂਦੇ ਹਨ ਕਿ ਮੇਰੇ ਕੰਡਿਆਂ ਨੂੰ ਵੀ ਫੁੱਲ ਕਹਿੰਦੇ ਹਨ। ਮੈਂ ਲੱਭਦਾ ਹਾਂ ਉਸ ਸ਼ੋਖ ਚਸ਼ਮ ਦੁਸ਼ਮਣ ਨੂੰ ਜਿਹੜਾ ਮੇਰੇ ਸਾਹਮਣੇ ਮੇਰੇ ਐਬ ਬਿਆਨ ਕਰੇ। ਮਿਤ੍ਰ ਤਾਂ ਮੇਰੇ ਐਬਾਂ ਨੂੰ ਹੁਨਰ ਕਹਿੰਦੇ ਹਨ

**ਅਜ਼ ਸੋਹਬਤੇ ਦੋਸਤ ਰੰਜਮ ਕਿ ਇਖ਼ਲਾਕੇ ਬਦਮ ਹੁੱਸਨ ਨੁਮਾਇਦ।**<br>
**ਐਬਮ, ਹੁਨਰੋ ਕਮਾਲ ਬੀਨਦ।**<br>
**ਕੋ ਦੁਸ਼ਮਨ ਸ਼ੋਖ ਚਸ਼ਮ ਬੇਬਾਕ,**<br>
**ਤਾ ਐਬੇ ਮਰਾ ਬਾ ਮਨ ਨੁਮਾਇਦ।**

ਸਾਅਦੀ ਨੂੰ ਪਤਾ ਨਹੀਂ ਐਬ ਵਿਖਾਉਣ ਵਾਲਾ ਕੋਈ ਮਿਲਿਆ ਹੈ ਕਿ ਨਹੀਂ ਪਰ ਸਿੱਖ ਨੂੰ ਐਸਾ ਸਤਿਗੁਰੂ ਮਿਲ ਗਿਆ ਹੈ ਜੋ ਸ਼ੀਸ਼ੇ ਦੀ ਤਰ੍ਹਾਂ ਹੈ, ਜਿਸਦੇ

ਸਾਹਮਣੇ ਆਉਂਦਿਆਂ ਹੀ ਸਾਰੇ ਅਵਗੁਣ ਦਿੱਸਣ ਲੱਗ ਪੈਂਦੇ ਹਨ।

ਸਤਿਗੁਰੂ ਕਹਿੰਦੇ ਹਨ ਆਪਣੇ ਆਪ ਨੂੰ ਸਿੱਧਾ ਆਪ ਹੀ ਵੇਖ, ਦੂਸਰੇ ਦੀ ਨਜ਼ਰ ਵਿਚੋਂ, ਦੂਸਰੇ ਦੀਆਂ ਅੱਖਾਂ ਵਿਚੋਂ ਆਪਣਾ ਆਪਾ ਨਾ ਵੇਖ। ਤੂੰ ਆਪਣੇ ਅੰਤਸ਼ਕਰਨ ਵਿਚੋਂ ਹੀ ਆਪਣਾ ਆਪਾ ਵੇਖ। ਜਿਨ੍ਹਾਂ ਵੇਖਿਆ ਉਨ੍ਹਾਂ ਕਹਿ ਦਿਤਾ ਕਿ :

ਹਉ ਅਪਰਾਧੀ ਗੁਨਹਗਾਰੁ ਹਉ ਬੇਮੁਖ ਮੰਦਾ॥
ਚੋਰੁ ਜਾਰੁ ਜੂਆਰਿ ਹਉ ਪਰ ਘਰਿ ਜੋਹੰਦਾ॥
ਨਿੰਦਕੁ ਦੁਸ਼ਟੁ ਹਰਾਮ ਖੋਰੁ ਠੱਗ ਦੇਸ਼ ਠਗੰਦਾ॥
ਕਾਮ ਕ੍ਰੋਧੁ ਮਦੁ ਲੋਭ ਮੋਹ ਅਹੰਕਾਰ ਕਰੰਦਾ॥
ਬਿਸਵਾਸਘਾਤੀ ਅਕ੍ਰਿਤਘਨ ਮੈ ਕੋ ਨਾ ਰਖੰਦਾ॥
ਸਿਮਰਿ ਮੁਰੀਦਾ ਢਾਢੀਆ ਸਤਿਗੁਰੁ ਬਖਸ਼ੰਦਾ॥

(ਵਾਰ ੨੬, ਪਉੜੀ ੨੧)

ਅਪਣੀ ਕਰਣੀ ਕਰਿ ਨਰਕਹੋ ਨਾ ਪਾਵਉ ਠਉਰ।
ਤੁਮਰੇ ਬਿਰਦ ਕਰਿ ਆਸਰੋ ਸਮਾਰ ਹੋ॥

ਮੇਰੇ ਰਾਮ ਇਹ ਨੀਚ ਕਰਮ ਹਰਿ ਮੇਰੇ॥

(ਗਉੜੀ ਬੈਰਾਗਣਿ ਮ: ੪, ਪੰਨਾ ੧੬੭)

ਜਦੋਂ ਕੋਈ ਇਨ੍ਹਾਂ ਘਾਟਾਂ ਨੂੰ ਵੇਖ ਲੈਂਦਾ ਹੈ ਤਾਂ ਫਿਰ ਇਨ੍ਹਾਂ ਕਮਜ਼ੋਰੀਆਂ ਨੂੰ ਦੂਰ ਕਰਨ ਲਈ ਵੀ ਕੋਈ ਉਪਰਾਲਾ ਹੋ ਜਾਂਦਾ ਹੈ। ਭੁੱਲ ਕੇ ਬੰਦਾ ਅਵਗੁਣਾਂ ਨੂੰ ਗੁਣ ਨਾ ਸਮਝ ਬੈਠੇ, ਗੁਣ ਅਵਗੁਣ ਦਾ ਪਾਰਖੂ ਹੋਣਾ ਚਾਹੀਦਾ ਹੈ।



# 10

ਮਃ ੨ ॥ ਨਿਹਫਲੰ ਤਸਿ ਜਨਮਸ ਜਾਵਤੁ ਬ੍ਰਹਮ ਨ ਬਿੰਦਤੇ ॥
ਸਾਗਰੰ ਸੰਸਾਰਸਿ ਗੁਰ ਪਰਸਾਦੀ ਤਰਹਿ ਕੇ ॥
ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ ॥
ਕਾਰਣੁ ਕਰਤੇ ਵਸਿ ਹੈ ਜਿਨ ਕਲ ਰਖੀ ਧਾਰਿ ॥
(ਵਾਰ ਮਾਝ ਮਃ ੧, ਪੰਨਾ ੧੪੮)

ਮਨੁੱਖਾ ਜਨਮ ਦਾ ਮੰਤਵ ਕੀ ਹੈ ? ਮਨੋਰਥ ਕੀ ਹੈ ? ਇਸ ਵਿਸ਼ੇ 'ਤੇ ਅੱਜ ਤੱਕ ਬਹੁਤ ਕੁਝ ਲਿਖਿਆ ਗਿਆ ਹੈ। ਕੁਝ ਬੰਦਿਆਂ ਨੇ ਤਾਂ ਇਹੀ ਕਿਹਾ ਹੈ ਕਿ ਇਹ ਜਗ ਮਿੱਠਾ ਅਗਲਾ ਕਿਨ ਡਿੱਠਾ। ਬਾਬਰ ਦਾ ਇਹ ਕੌਲ ਪ੍ਰਸਿੱਧ ਹੈ—

ਰੂਜ਼ੇ ਨੌ ਬਹਾਰੋਂ ਮੈਂ ਦਿਲਰੁਬਾ ਖ਼ੁਸ਼ ਅਸਤ।
ਬਾਬਰ ਬਾ ਐਸ਼ ਕੋਸ਼ ਕਿ ਆਲਮ ਦੁਬਾਰਾ ਨੇਸਤ।

ਧੁਰ ਕੀ ਬਾਣੀ ਵਿਚ ਮਨੁੱਖਾ ਜਨਮ ਨੂੰ ਗੋਬਿੰਦ ਮਿਲਣ ਦੀ ਵਾਰੀ ਕਿਹਾ ਹੈ।

ਭਈ ਪਰਾਪਤਿ ਮਾਨੁਖ ਦੇਹੁਰੀਆ ॥
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥
(ਆਸਾ ਮਃ ੫, ਪੰਨਾ ੧੨)

ਕਬੀਰ ਸਾਹਿਬ ਫ਼ੁਰਮਾਉਂਦੇ ਹਨ ਕਿ ਜੇ ਤੂੰ ਗੁਰੂ ਦੀ ਸੇਵਾ ਕੀਤੀ ਹੈ, ਭਗਤੀ ਕਮਾਈ ਹੈ ਤਾਂ ਹੀ ਮਨੁੱਖਾ ਦੇਹੀ ਪ੍ਰਾਪਤ ਹੋਈ ਸਮਝ।

ਭਾਈ ਨੰਦ ਲਾਲ ਜੀ ਬੜਾ ਸੁੰਦਰ ਲਿਖਦੇ ਹਨ—

ਹਵਾ-ਏ ਬੰਦਗੀ ਆਵੁਰਦ ਦਰ ਵਜੂਦ ਮਰਾ ॥
ਵਗਰਨਹ ਜ਼ੌਕਿ ਚੁਨੀ ਆਮਦਨ ਨਾਬੂਦ ਮਰਾ ॥

ਬੰਦਗੀ ਦੀ ਲਾਲਸਾ ਹੀ ਇਸ ਸਰੀਰਕ ਵਜੂਦ ਵਿਚ ਲੈ ਆਈ ਹੈ, ਨਹੀਂ ਤਾਂ ਮੈਨੂੰ ਇਥੇ ਆਉਣ ਦਾ ਕੋਈ ਚਾਅ ਨਹੀਂ ਸੀ।

ਖ਼ਸ਼ ਬਵੱਦ ਉਮਰ ਕਿ ਦਰ ਯਾਦ ਬਗੁਜ਼ਰਦ,
ਚਿ ਹਾਸਲ ਅਜ਼ੀ ਗੁੰਬਦੇ ਕਬੂਦ ਮਰਾ।

ਉਹੀ ਉਮਰ ਖ਼ੁਸ਼ਨਸੀਬ ਹੁੰਦੀ ਹੈ ਜੋ ਰੱਬ ਦੀ ਯਾਦ ਵਿਚ ਗੁਜ਼ਰੇ ਨਹੀਂ ਤਾਂ ਸਾਨੂੰ ਇਸ ਨੀਲੇ ਗੁੰਬਦ ਆਕਾਸ਼ ਥੱਲੇ ਰਹਿਣ ਦਾ ਕੀ ਲਾਭ ਹੈ? ਕੀ ਹਾਸਲ ਹੋਇਆ ਹੈ?

ਸਾਰ ਕੁਤਾਵਲੀ ਵਿਚ ਲਿਖਿਆ ਹੈ—ਨੀਂਦਰ, ਖਾਣਾ-ਭੋਗ-ਭੈ ਇਹ ਪਸ਼ੂ ਵਿਚ ਵੀ ਹਨ। ਜੇ ਮਨੁੱਖ ਵਿਚ ਵੀ ਇਹੋ ਗੱਲਾਂ ਹਨ ਤਾਂ ਦੋਹਾਂ ਵਿਚ ਕੀ ਫਰਕ ਹੋਇਆ? ਮਨੁੱਖ ਵਿਚ ਰੱਬੀ ਗਿਆਨ ਦਾ ਵਾਧਾ ਹੈ। ਜੇ ਗਿਆਨ ਨਹੀਂ ਤਾਂ ਇਹ ਪਸ਼ੂ ਦੇ ਸਮਾਨ ਹੈ।

ਨਿੰਦ੍ਰਾ ਭੋਜਨ ਭੋਗ ਭੈ ਇਹ ਪਛੁ ਪੁਰਖ ਸਮਾਨ॥
ਨਰਨ ਗਿਆਨ ਨਿਜ ਅਧਿਕਤਾ ਗਿਆਨ ਬਿਨਾ ਪਛੁ ਜਾਨ॥

ਸਤਿਗੁਰੂ ਅੰਗਦ ਦੇਵ ਜੀ ਫੁਰਮਾਉਂਦੇ ਹਨ ਕਿ ਉਸ ਮਨੁੱਖ ਦਾ ਜਨਮ ਵਿਅਰਥ ਚਲਾ ਗਿਆ ਹੈ ਜੋ ਗਿਆਨ ਵਿਹੂਣਾ ਹੈ। ਜਦੋਂ ਤਕ ਬ੍ਰਹਮ ਨਾਲ ਸਾਂਝ ਨਹੀਂ ਪਈ, ਬ੍ਰਹਮ ਗਿਆਨ ਨਹੀਂ, ਮਨੁੱਖਾ ਜਨਮ ਵਿਅਰਥ ਹੈ। ਇਹ ਜਨਮ ਮਿਲਿਆ ਹੀ ਉਸ ਦੇ ਗਿਆਨ ਵਾਸਤੇ ਹੈ। ਫਿਰ ਇਹ ਗਿਆਨ ਕਿਥੋਂ ਹੋਵੇ? ਇਸ ਸੰਸਾਰ ਸਮੁੰਦਰ ਤੋਂ ਗੁਰੂ ਦੀ ਕਿਰਪਾ ਨਾਲ ਕਈ ਤਰ ਗਏ ਹਨ। ਉਹ ਕਿਹੜਾ ਗਿਆਨ ਹੈ ਜੋ ਗੁਰੂ ਬਖ਼ਸ਼ਿਸ਼ ਕਰਦਾ ਹੈ ਤੇ ਜਿਸ ਗਿਆਨ ਨਾਲ ਸਿੱਖ ਤਰ ਜਾਂਦਾ ਹੈ? ਉਸ ਗਿਆਨ ਦਾ ਜ਼ਿਕਰ ਅਗਲੀਆਂ ਪੰਗਤੀਆਂ ਵਿਚ ਹੈ।

ਸਾਹਿਬ ਕਹਿੰਦੇ ਹਨ ਕਿ ਉਸਦੀ ਵਿਚਾਰ ਕਹੁ, ਉਸਦਾ ਚਰਚਾ ਕਰ ਜੋ ਸ੍ਰਿਸ਼ਟੀ ਨੂੰ ਬਣਾਉਣ ਦੀ ਸਮਰੱਥਾ ਰੱਖਦਾ ਹੈ। ਇਥੇ ਜੋ ਹੁੰਦਾ ਹੈ ਉਸਦੀ ਜੜ੍ਹ ਮੂਲ ਉਹ ਪਰਮਾਤਮਾ ਹੈ। ਸਾਰੇ ਜਗਤ ਵਿਚ ਉਸ ਨੇ ਆਪਣੀ ਸੱਤਾ ਟਿਕਾਈ ਹੋਈ ਹੈ। ਜਗਤ ਦਾ ਕਾਰਨ ਆਪ ਹੈ, ਕਰਤਾ ਆਪ ਹੈ। ਸੱਤਾ ਕਲਾ ਉਸਦੀ ਹੈ। ਇਹ ਗਿਆਨ ਸਿੱਖ ਦਾ ਨਿਸਤਾਰਾ ਕਰਦਾ ਹੈ। ਮੂਲ ਤੋਂ ਜੋ ਪੈਦਾ ਹੋਇਆ ਹੈ ਇਹ ਸਾਰੇ ਫੁੱਲ ਪੱਤੇ ਉਸਦੇ ਹੀ ਹਨ। ਜੋ ਸੱਤਾ ਵਰਤ ਰਹੀ ਹੈ ਇਹ ਸਭ ਉਸਦੀ ਹੀ ਹੈ।

ਇਕ ਬੜੀ ਸੁੰਦਰ ਕਥਾ ਹੈ ਕਿ ਇਕ ਫ਼ਕੀਰ ਜਾ ਰਿਹਾ ਸੀ ਤੇ ਕਹਿ ਰਿਹਾ ਸੀ ਸਭ ਕੁਝ ਪਰਮਾਤਮਾ ਹੀ ਪਰਮਾਤਮਾ ਹੈ। ਸਭ ਉਸਦੀ ਹੀ ਲੀਲਾ ਹੈ। ਉਹ ਸਭ ਕੁਝ ਆਪ ਹੀ ਕਰਦਾ ਹੈ। ਇਕ ਸ਼ਰਾਰਤੀ ਨੇ ਉਸਦੇ ਸਿਰ ਵਿਚ ਲਾਠੀ ਮਾਰ ਦਿੱਤੀ। ਚੋਟ ਲੱਗੀ, ਖ਼ੂਨ ਵਹਿ ਤੁਰਿਆ। ਮੂੰਹੋਂ ਉਸ ਮਾਰਨ ਵਾਲੇ ਨੂੰ ਕੁਝ ਨਹੀਂ ਕਿਹਾ। ਲਾਠੀ ਮਾਰਨ ਵਾਲੇ ਨੇ ਕਿਹਾ ਫ਼ਕੀਰਾ, ਤੂੰ ਕਹਿ ਰਿਹਾ ਸੀ ਸਭ

ਕੁਝ ਰੱਬ ਹੀ ਕਰਦਾ ਹੈ। ਹੁਣ ਮੇਰੇ ਵੱਲ ਕਿਉਂ ਵੇਖ ਰਿਹਾ ਹੈਂ। ਹੁਣ ਵੀ ਕਹਿ ਕਿ ਲਾਠੀ ਵੀ ਰੱਬ ਨੇ ਹੀ ਮਾਰੀ ਹੈ।

ਫ਼ਕੀਰ ਨੇ ਇਕ ਗੱਲ ਕਹੀ। ਕਹਿਣ ਲੱਗਾ ਮੈਂ ਹੁਣ ਵੀ ਕਹਿੰਦਾ ਹਾਂ ਸਭ ਕੁਝ ਰੱਬ ਹੀ ਕਰਦਾ ਹੈ। ਮੈਨੂੰ ਲਾਠੀ ਵੀ ਰੱਬ ਨੇ ਹੀ ਮਾਰੀ ਹੈ। ਮੈਂ ਤੇਰੇ ਵੱਲ ਸਿਰਫ਼ ਇਸ ਲਈ ਵੇਖ ਰਿਹਾ ਹਾਂ ਕਿ ਲਾਠੀ ਤਾਂ ਰੱਬ ਨੇ ਹੀ ਮਾਰੀ ਹੈ ਪਰ ਵਿਚ ਵਿਚਾਲੇ ਮੂੰਹ ਕਾਲਾ ਕਿਸ ਦਾ ਹੋਇਆ ਹੈ।

ਜਦੋਂ ਕੋਈ ਕਿਸੇ ਦਾ ਭਲਾ ਕਰਦਾ ਹੈ ਤਾਂ ਭਲਾ ਕਰਵਾਇਆ ਤਾਂ ਉਸਨੇ ਹੀ ਹੈ ਪਰ ਭਲਾ ਕਰਨ ਵਾਲੇ ਦਾ ਮੂੰਹ ਉਜਲ ਹੋ ਗਿਆ ਹੈ। ਜਦੋਂ ਕਿਸੇ ਦਾ ਕੋਈ ਬੁਰਾ ਕਰਦਾ ਹੈ ਤਾਂ ਕਰਵਾਇਆ ਤਾਂ ਉਸ ਨੇ ਹੀ ਹੈ ਪਰ ਕਰਨ ਵਾਲੇ ਨੇ ਕਰਤਾ ਬਣ ਕੇ ਆਪਣਾ ਮੂੰਹ ਕਾਲਾ ਕਰਵਾ ਲਿਆ ਹੈ। ਉਸ ਕਰਤੇ ਨੂੰ ਸਿੱਖ ਜਦੋਂ ਕਰਤਾ ਮੰਨਦਾ ਹੈ ਤਾਂ ਫਿਰ ਕਾਠ ਕੀ ਪੁਤਰੀ ਬਣ ਕੇ ਕੰਮ ਕਰਦਾ ਹੈ। ਭਲਾ ਤਾਂ ਸਾਰੇ ਸੰਸਾਰ ਦਾ ਹੁੰਦਾ ਹੈ, ਬੁਰਾ ਕਿਸੇ ਦਾ ਨਹੀਂ ਹੁੰਦਾ। ਮਨਮੁਖ ਡੁਬਦਾ ਹੈ ਕਿਉਂਕਿ ਉਹ ਕਰਤਾ ਆਪਣੇ ਆਪ ਨੂੰ ਮੰਨਦਾ ਹੈ। ਗੁਰਮੁਖ ਤਰਦਾ ਹੈ। ਉਹ ਮੰਨਦਾ ਹੈ ਜਗਤ ਦਾ ਮੂਲ ਉਹ ਹੈ। ਉਸਨੇ ਜਗਤ ਵਿਚ ਆਪਣੀ ਸੱਤਾ ਟਿਕਾਈ ਹੈ।



# 11

ਮ: ੨ ॥ ਅਗੀ ਪਾਲਾ ਕਿ ਕਰੇ ਸੂਰਜ ਕੇਹੀ ਰਾਤਿ ॥
ਚੰਦ ਅਨੇਰਾ ਕਿ ਕਰੇ ਪਉਣ ਪਾਣੀ ਕਿਆ ਜਾਤਿ ॥
ਧਰਤੀ ਚੀਜੀ ਕਿ ਕਰੇ ਜਿਸੁ ਵਿਚਿ ਸਭ ਕਿਛੁ ਹੋਇ ॥
ਨਾਨਕ ਤਾ ਪਤਿ ਜਾਣੀਐ ਜਾ ਪਤਿ ਰਖੈ ਸੋਇ ॥
(ਵਾਰ ਮਾਝ ਮ: ੧, ਪੰਨਾ ੧੪੯)

ਸਾਰੀ ਦੁਨੀਆਂ ਦੀ ਇਕ ਦੌੜ ਹੈ ਕਿ ਸੁਖ ਮਿਲੇ। ਸੁਖ ਤੋਂ ਬਾਅਦ ਦੌੜ ਹੈ ਕਿ ਸ਼ੋਭਾ ਮਿਲੇ, ਇੱਜ਼ਤ ਮਿਲੇ। ਦੁਨੀਆਂ ਦਾ ਸੁਖ ਵੀ ਮਾਇਆ ਨਾਲ ਹੈ। ਇਸਦੀ ਸ਼ੋਭਾ ਵੀ ਮਾਇਆ ਨਾਲ ਹੈ। ਏਹੀ ਕਾਰਨ ਹੈ ਕਿ ਏਥੇ ਹਰ ਸੁਖ ਦੁੱਖ ਬਣ ਜਾਂਦਾ ਹੈ, ਹਰ ਇੱਜ਼ਤ ਬੇਇੱਜ਼ਤੀ ਬਣ ਜਾਂਦੀ ਹੈ। ਸੁਖ ਆਉਂਦਾ ਹੈ ਤਾਂ ਮਨੁੱਖ ਬੜਾ ਪ੍ਰਸੰਨ ਹੁੰਦਾ ਹੈ ਪਰ ਸੁਖ ਜਦੋਂ ਦੁੱਖ ਬਣਦਾ ਹੈ ਤਾਂ ਮਨੁੱਖ ਬੜਾ ਦੁਖੀ ਹੁੰਦਾ ਹੈ। ਇੱਜ਼ਤ ਆਉਂਦੀ ਹੈ ਤਾਂ ਮਨੁੱਖ ਬੜਾ ਪ੍ਰਸੰਨ ਹੈ ਪਰ ਜਿਨ੍ਹਾਂ ਇੱਜ਼ਤ ਦਿੱਤੀ ਹੈ ਕੱਲ੍ਹ ਉਹੀ ਜਦੋਂ ਬੇਇੱਜ਼ਤੀ ਕਰਦੇ ਹਨ ਤਾਂ ਬੰਦਾ ਬੜਾ ਦੁਖੀ ਹੁੰਦਾ ਹੈ। ਜਿਹੜਾ ਸੁਖ ਮਾਇਆ ਨਾਲ ਮਿਲਿਆ ਹੈ ਇਹ ਦੁੱਖ ਬਣੇਗਾ ਹੀ। ਇਸ ਪ੍ਰਛਾਵੇਂ ਨੇ ਜ਼ਰੂਰ ਢਲਣਾ ਹੈ। ਜਿਨ੍ਹਾਂ ਮਨੁੱਖਾਂ ਨੇ ਅੱਜ ਇੱਜ਼ਤ ਦਿੱਤੀ ਹੈ ਉਨ੍ਹਾਂ ਕੱਲ੍ਹ ਬੇਇੱਜ਼ਤੀ ਕਰਨੀ ਹੀ ਹੈ। ਬੰਦਾ ਬੰਦੇ ਦੀ ਇੱਜ਼ਤ ਕਰਦਾ ਹੈ ਪਰ ਜਦੋਂ ਜ਼ਿਆਦਾ ਲੋਕ ਇੱਜ਼ਤ ਕਰਨ ਲੱਗ ਪੈਣ ਤਾਂ ਈਰਖਾ ਜਾਗਦੀ ਹੈ। ਫਿਰ ਬੰਦਾ ਜਿਸਨੂੰ ਕੱਲ੍ਹ ਇੱਜ਼ਤ ਦਿੱਤੀ ਸੀ ਉਸਦੀ ਬੇਪਤੀ ਕਰਨ 'ਤੇ ਤੁਲ ਪੈਂਦਾ ਹੈ।

ਪਰਮਾਤਮਾ ਸੁਖ ਦੇਵੇ ਤਾਂ ਉਹ ਕਦੀ ਦੁੱਖ ਨਹੀਂ ਬਣੇਗਾ। ਉਸ ਮਾਲਕ ਦੇ ਨਾਮ ਸਦਕਾ ਇੱਜ਼ਤ ਮਿਲੇ ਤਾਂ ਪਤ ਨੂੰ ਕੋਈ ਖ਼ਤਰਾ ਨਹੀਂ, ਕਿਉਂਕਿ ਇਹ ਸੁਖ, ਇਹ ਇੱਜ਼ਤ ਬੰਦੇ ਦੀ ਦਿੱਤੀ ਨਹੀਂ, ਇਹ ਪਰਮਾਤਮਾ ਦੀ ਬਖ਼ਸ਼ਿਸ਼ ਹੈ।

ਤੇਰੀ ਬਖਸਿ ਨ ਮੇਟੈ ਕੋਈ ਸਤਿਗੁਰ ਕਾ ਦਿਲਾਸਾ ॥

ਪਰਮਾਤਮਾ ਦੀ ਬਖ਼ਸ਼ਿਸ਼ ਨੂੰ ਕੋਈ ਮਨੁੱਖ ਟਾਲ ਨਹੀਂ ਸਕਦਾ। ਜਦੋਂ ਉਸ ਨੇ ਕਿਸੇ ਨੂੰ ਸੁਖ ਤੇ ਇੱਜ਼ਤ ਦੇਣੀ ਹੈ ਤਾਂ ਉਹ ਕਿਸੇ ਨਾਲ ਸਲਾਹ ਨਹੀਂ ਕਰਦਾ। ਉਸਦੇ ਥਾਪੇ ਪੰਚ ਹਰ ਥਾਂ 'ਤੇ ਮਾਣ ਪਾਉਂਦੇ ਹਨ :

ਪੰਚ ਪਰਵਾਣ ਪੰਚ ਪਰਧਾਨੁ॥ ਪੰਚੇ ਪਾਵਹਿ ਦਰਗਹਿ ਮਾਨੁ॥
ਪੰਚੇ ਸੋਹਹਿ ਦਰਿ ਰਾਜਾਨੁ॥ ਪੰਚਾ ਕਾ ਗੁਰੁ ਏਕੁ ਧਿਆਨੁ॥

(ਜਪੁ, ਪੰਨਾ ੩)

ਇਹ ਇੱਜ਼ਤ ਪਰਮਾਤਮਾ ਵੱਲੋਂ ਬਖ਼ਸ਼ੀ ਹੋਈ ਹੈ। ਇਸਦੇ ਮਗਰ ਸੰਸਾਰ ਦੀ ਬੇਪਤੀ ਦਾ ਡਰ ਨਹੀਂ। ਸੰਸਾਰ ਇਕ ਨਿੰਦਾ ਉਸਤਤ ਦਾ ਤਮਾਸ਼ਾ ਹੈ। ਲੋਕ ਦੂਸਰੇ ਦੀ ਸਿਫ਼ਤ ਕਰਕੇ ਉਸ ਕੋਲੋਂ ਨਾ ਕਰਾਉਣ ਵਾਲੇ ਕੰਮ ਕਰਵਾ ਲੈਂਦੇ ਹਨ। ਨਿੰਦਾ ਦਾ ਭੈ ਦੇ ਕੇ ਨਾ ਹੋਣ ਵਾਲੇ ਕੰਮ ਕਰਵਾ ਲੈਂਦੇ ਹਨ। ਪੰਜਾਬ ਵਿਚ ਇਕ ਅਖਾਣ ਆਮ ਪ੍ਰਚੱਲਤ ਹੈ ਕਿ ਬਦ ਨਾਲੋਂ ਬਦਨਾਮ ਬੁਰਾ। ਇਹੀ ਕਾਰਨ ਹੈ ਕਿ ਨਾਮ ਵਿਹੂਣਾ ਦੁਨੀਆਦਾਰ ਬੰਦਾ ਬਦੀ ਤੋਂ ਨਹੀਂ ਡਰਦਾ, ਬਦਨਾਮੀ ਤੋਂ ਡਰਦਾ ਹੈ।

ਇਸੇ ਖ਼ਿਆਲ ਤੋਂ ਕੂਟ ਨੀਤੀ ਪੈਦਾ ਹੋਈ ਹੈ ਕਿ ਆਪਣੀ ਸਿਫ਼ਤ ਕਰਵਾਉ, ਦੂਸਰੇ ਦੀ ਨਿੰਦਾ ਕਰਵਾਉ। ਰਾਜਨੀਤੀ ਵਿਚ ਕੀ ਹੋ ਰਿਹਾ ਹੈ, ਖ਼ਰੀਦੇ ਬੰਦੇ ਹੱਥਾਂ ਵਿਚ ਮਾਈਕ ਫੜ ਕੇ ਵਿਰੋਧੀ ਦੀ ਬਦਨਾਮੀ ਕਰਦੇ ਹਨ। ਜਿਸ ਕੋਲੋਂ ਪੈਸੇ ਲਏ ਹਨ ਉਸ ਦੀ ਸਿਫ਼ਤ ਕਰਦੇ ਹਨ। ਉਹ ਨਿੰਦਾ ਵੀ ਗ਼ਲਤ ਹੁੰਦੀ ਹੈ, ਉਹ ਸਿਫ਼ਤ ਵੀ ਗ਼ਲਤ ਹੁੰਦੀ ਹੈ। ਕੂਟਨੀਤੀ ਇਹੀ ਹੈ ਕਿ ਜੇ ਚਾਰ ਬੰਦੇ ਤੁਹਾਡੀ ਵਿਰੋਧਤਾ ਕਰ ਰਹੇ ਹਨ, ਬਦਨਾਮੀ ਕਰਦੇ ਹਨ ਤਾਂ ਅੱਠ ਬੰਦੇ ਸਿਫ਼ਤ ਕਰਨ ਲਈ ਲਾ ਦਿਉ। ਆਮ ਲੋਕ ਭਾਵੇਂ ਸੱਚੀ ਗੱਲ ਹੋਵੇ, ਚੌਹਾਂ ਦੀ ਨਹੀਂ ਮੰਨਣਗੇ, ਅੱਠਾਂ ਦੀ ਮੰਨਣਗੇ, ਬਹੁਤਿਆਂ ਦੀ ਹੀ ਮੰਨਣਗੇ।

ਸੰਸਾਰ ਵਿਚ ਬੰਦਾ ਬਦੀ ਤੋਂ ਨਹੀਂ ਡਰਦਾ, ਬਦਨਾਮੀ ਤੋਂ ਡਰਦਾ ਹੈ। ਕੁਝ ਬੰਦੇ ਤਾਂ ਐਸੇ ਢੀਠ ਹੋ ਗਏ ਹਨ ਕਿ ਨਾ ਹੀ ਬਦੀ ਤੋਂ ਡਰਦੇ ਹਨ ਨਾ ਹੀ ਬਦਨਾਮੀ ਤੋਂ ਡਰਦੇ ਹਨ। ਧਾਰਮਿਕ ਬੰਦਿਆਂ ਦਾ ਇਕ ਸ਼ਬਦ ਇਨ੍ਹਾਂ ਚੁਰਾ ਲਿਆ ਹੈ। ਵੈਸੇ ਤਾਂ ਇਨ੍ਹਾਂ ਕੋਲ ਸਭ ਕੁਝ ਹੀ ਚੋਰੀ ਦਾ ਹੈ, ਪਰ ਚੋਰੀ ਤੇ ਬਦਨਾਮੀ ਤੋਂ ਬਚਣ ਲਈ ਇਕ ਸ਼ਬਦ ਚੁਰਾਇਆ ਹੈ ਕਿ ਮੈਂ ਨਿੰਦਾ ਦੀ ਪ੍ਰਵਾਹ ਨਹੀਂ ਕਰਦਾ। ਨਿੰਦਾ ਕਰਨ ਵਾਲੇ ਮੇਰੀ ਮੈਲ ਧੋ ਰਹੇ ਹਨ। ਬਦ ਤੇ ਢੀਠ ਬੰਦੇ ਦੀ ਮੈਲ ਨਹੀਂ ਧੁਪਦੀ। ਜੋ ਹੋ ਹੀ ਮੈਲ ਰੂਪ ਹੋ ਗਿਆ ਹੈ ਉਹ ਕਿਵੇਂ ਧੁਪੇਗਾ?

ਰਿਦੈ ਸੁਧ ਜਉ ਨਿੰਦਾ ਹੋਇ॥
ਹਮਰੇ ਕਪਰੇ ਨਿੰਦਕ ਧੋਇ॥

ਹਿਰਦਾ ਸ਼ੁੱਧ ਹੋਵੇ, ਫਿਰ ਨਿੰਦਾ ਹੋਵੇ ਤਾਂ ਨਿੰਦਕ ਕੱਪੜੇ ਧੋ ਰਿਹਾ ਹੈ ਪਰ ਮਲੀਨ ਹਿਰਦੇ ਵਾਲੇ ਦੀ ਇਹ ਢੀਠਤਾ ਹੈ। ਉਸਦੀ ਇੱਜ਼ਤ ਨਹੀਂ ਬਚਦੀ।

ਗੁਰੂ ਅੰਗਦ ਦੇਵ ਜੀ ਇਸ ਸਲੋਕ ਵਿਚ ਫੁਰਮਾ ਰਹੇ ਹਨ ਕਿ ਪਾਲਾ ਅੱਗ ਦੀ ਕੀ ਬੇਪਤੀ ਕਰ ਸਕਦਾ ਹੈ। ਰਾਤ ਸੂਰਜ ਦੀ ਕੀ ਬੇਪਤੀ ਕਰ ਸਕਦੀ ਹੈ। ਹਨੇਰਾ ਚੰਦ ਦਾ ਕੀ ਵਿਗਾੜ ਸਕਦਾ ਹੈ। ਜਾਤਾਂ ਪਉਣ ਪਾਣੀ ਦਾ ਕੀ ਵਿਗਾੜ ਸਕਦੀਆਂ ਹਨ। ਚੀਜ਼ਾਂ ਧਰਤੀ 'ਤੇ ਸੁੱਟ ਦੇਈਏ ਤਾਂ ਧਰਤੀ ਦਾ ਕੀ ਵਿਗਾੜ ਸਕਦੀਆਂ ਹਨ। ਧਰਤੀ ਵਿਚੋਂ ਹੀ ਸਭ ਕੁਝ ਨਿਕਲਦਾ ਹੈ, ਫੇਰ ਮਿੱਟੀ ਹੋ ਜਾਂਦਾ ਹੈ। ਇੱਜ਼ਤ ਤਾਂ ਹੀ ਸਮਝੋ ਜੇ ਪਰਮਾਤਮਾ ਇੱਜ਼ਤ ਪਤ ਰੱਖ ਲਵੇ। ਫਿਰ ਮਨਮੁਖ ਬੰਦੇ ਗੁਰਮੁਖ ਦੀ ਇੱਜ਼ਤ ਦਾ ਕੀ ਵਿਗਾੜ ਸਕਦੇ ਹਨ। ਜਿਨ੍ਹਾਂ ਨੂੰ ਪਰਮਾਤਮਾ ਨੇ ਇੱਜ਼ਤ ਬਖ਼ਸ਼ੀ ਹੈ ਉਨ੍ਹਾਂ ਦੀ ਇੱਜ਼ਤ ਹਰ ਥਾਂ 'ਤੇ ਹਰ ਹਾਲਤ ਵਿਚ ਚੜ੍ਹਦੀ ਕਲਾ ਵਿਚ ਰਹਿੰਦੀ ਹੈ; ਕਿਉਂਕਿ ਰਖਵਾਲਾ ਆਪ ਹੈ :

ਜੀਉ ਪਾਇ ਪਿੰਡੁ ਜਿਨਿ ਸਾਜਿਆ
ਦਿਤਾ ਪੈਨਣੁ ਖਾਣੁ॥
ਅਪੁਨੇ ਦਾਸ ਕੀ ਆਪਿ ਪੈਜ ਰਾਖੀ
ਨਾਨਕ ਸਦ ਕੁਰਬਾਣੁ॥

(ਸੋਰਠ ਮ: ੫, ਪੰਨਾ ੬੧੯)



## 12

ਮ: ੨॥ ਦੀਖਿਆ ਆਖਿ ਬੁਝਾਇਆ ਸਿਫਤੀ ਸਚ ਸਮੇਉ॥
ਤਿਨ ਕਉ ਕਿਆ ਉਪਦੇਸੀਐ ਜਿਨ ਗੁਰ ਨਾਨਕ ਦੇਉ॥
(ਵਾਰ ਮਾਝ ਮ: ੧, ਪੰਨਾ ੧੫੦)

ਸਤਿਗੁਰੂ ਨਾਨਕ ਦੇਵ ਜੀ ਦਾ ਧਰਮ ਪਰਮਾਤਮਾ ਦੀ ਸਿਫ਼ਤ ਸਾਲਾਹ ਦਾ ਧਰਮ ਹੈ। ਪਰਮਾਤਮਾ ਦੀ ਵਡਿਆਈ ਕਰਨੀ ਹੈ ਅਤੇ ਵਡਿਆਈ ਵਿਚ ਉਸ ਦੇ ਗੁਣ ਗਾਉਣੇ ਹਨ। ਉਸਨੂੰ ਬੇਅੰਤ ਬੇਅੰਤ ਕਹਿਣਾ ਹੈ। ਵਡਿਆਈ ਕਰਕੇ ਵੀ ਇਹ ਕਦੀ ਨਹੀਂ ਕਹਿਣਾ ਕਿ ਮੈਂ ਉਸਦੀ ਪੂਰੀ ਵਡਿਆਈ ਕਰ ਲਈ ਹੈ ਸਗੋਂ ਐਸਾ ਕਹਿਣਾ ਹੈ—

ਤੂੰ ਸੁਲਤਾਨੁ ਕਹਾਂ ਹਉ ਮੀਆ ਤੇਰੀ ਕਵਨ ਵਡਾਈ॥
(ਬਿਲਾਵਲ ਮ: ੧, ਪੰਨਾ ੭੯੫)

ਕਬੀਰ ਸਾਹਿਬ ਐਸਾ ਕਹਿੰਦੇ ਹਨ ਕਿ ਜੇ ਮੈਂ ਸੱਤਾਂ ਸਮੁੰਦਰਾਂ ਦੇ ਪਾਣੀ ਦੀ ਸਿਆਹੀ ਬਣਾ ਲਵਾਂ, ਸਾਰੀ ਬਨਾਸਪਤੀ ਦੀਆਂ ਕਲਮਾਂ ਘੜ ਲਵਾਂ, ਸਾਰੀ ਧਰਤੀ ਦਾ ਕਾਗ਼ਜ਼ ਬਣਾ ਲਵਾਂ ਤਾਂ ਵੀ ਪਰਮਾਤਮਾ ਦਾ ਜਸ ਪੂਰਾ ਨਹੀਂ ਲਿਖਿਆ ਜਾ ਸਕਦਾ—

ਕਬੀਰ ਸਾਤ ਸਮੁੰਦਹਿ ਮਸਿ ਕਰਉ ਕਲਮ ਕਰਉ ਬਨਰਾਇ॥
ਬਸੁਧਾ ਕਾਗਦੁ ਜਉ ਕਰਉ ਹਰਿ ਜਸੁ ਲਿਖਨੁ ਨ ਜਾਇ॥੮੧॥

ਗੁਰੂ ਗੋਬਿੰਦ ਸਿੰਘ ਜੀ ਫੁਰਮਾਉਂਦੇ ਹਨ—

ਕਾਗਦ ਦੀਪ ਸਭੈ ਕਰਕੈ ਅਰ ਸਾਤ ਸਮੁਦ੍ਰਨ ਕੀ ਮਸਿ ਕੈਹੋ॥
ਕਾਟਿ ਬਨਾਸਪਤੀ ਸਗਰੀ ਲਿਖਬੇ ਹੂ ਕੇ ਲੇਖਣ ਕਾਜ ਬਨੈ ਹੋ॥
ਸਾਰੁਸਤੀ ਬਕਤਾ ਬਨਕੈ ਜੁਗ ਕੋਟ ਗਨੇਸ਼ ਕੇ ਹਾਥ ਲਿਖੈ ਹੋ॥
ਕਾਲ ਕ੍ਰਿਪਾਣ ਬਿਨਾ ਬਿਨਤੀ ਨਾ ਤਉ ਤੁਮਕੋਂ ਪ੍ਰਭ ਨੈਕ ਰਿਝੈ ਹੈ॥

ਸਤਿਗੁਰਾਂ ਨੇ ਕਿਹਾ ਹੈ ਪਰਮਾਤਮਾ ਦੀ ਸਿਫ਼ਤ ਕਰੋ। ਸਿਫ਼ਤ ਕਰਦੇ ਕਰਦੇ ਉਸ ਵਿਚ ਲੀਨ ਹੋ ਜਾਉਗੇ। ਇਹ ਯਾਦ ਰੱਖਣਾ ਕਿ ਤੁਹਾਡੇ ਸਿਫ਼ਤ ਕੀਤਿਆਂ ਪਰਮਾਤਮਾ ਵੱਡਾ ਨਹੀਂ ਹੋ ਜਾਏਗਾ ਅਤੇ ਤੁਹਾਡੀ ਨਿੰਦਾ ਕੀਤਿਆਂ ਉਹ ਛੋਟਾ ਨਹੀਂ ਹੋ ਜਾਵੇਗਾ। ਬਾਣੀ ਵਿਚ ਐਸਾ ਲਿਖਿਆ ਹੈ—

ਜੇ ਸਭਿ ਮਿਲਿਕੈ ਆਖਣ ਪਾਹਿ॥ ਵਡਾ ਨਾ ਹੋਵੈ ਘਾਟਿ ਨਾ ਜਾਇ॥

ਪਰ ਉਸਦੀਆਂ ਵਡਿਆਈਆਂ ਕਰਨ ਵਾਲਾ ਆਪ ਜ਼ਰੂਰ ਵੱਡਾ ਹੋ ਜਾਂਦਾ ਹੈ:

ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮ ਦੇਉ ਮਨੁ ਲੀਣਾ॥
ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥੧॥ ਰਹਾਉ॥
ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥
ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ॥੧॥
ਰਵਿਦਾਸ ਢੋਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ॥
ਪਰਗਟ ਹੋਆ ਸਾਧ ਸੰਗਿ ਹਰਿ ਦਰਸਨੁ ਪਾਇਆ॥੨॥
ਸੈਨ ਨਾਈ ਬੁਤਕਾਰੀਆ ਓਹ ਘਰਿ ਘਰਿ ਸੁਨਿਆ॥
ਹਿਰਦੇ ਵਸਿਆ ਪਾਰਬ੍ਰਹਮ ਭਗਤਾ ਮਹਿ ਗਨਿਆ॥੩॥
ਇਹ ਬਿਧਿ ਸੁਨਿਕੈ ਜਾਟਰੋ ਉਠਿ ਭਗਤੀ ਲਾਗਾ॥
ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥੪॥

(ਆਸਾ ਮ: ੫, ਪੰਨਾ ੪੮੮)

ਸਿਫ਼ਤ ਕਰਨ ਵਾਲਾ ਸਿਫ਼ਤ ਵਿਚ ਅਭੇਦ ਹੋ ਜਾਂਦਾ ਹੈ, ਉਹ ਗਿਣਤੀ ਨਹੀਂ ਕਰਦਾ। ਜਦੋਂ ਤਕ ਗਿਣਤੀ ਹੈ ਅਜੇ ਦੁਬਿਧਾ ਕਾਇਮ ਹੈ। ਇਕ ਬੜੀ ਸੁੰਦਰ ਕਥਾ ਹੈ ਕਿ ਨਾਰਦ ਭਗਵਾਨ ਦੇ ਦਰਸ਼ਨ ਲਈ ਜਾ ਰਹੇ ਸਨ ਕਿ ਇਕ ਤਪੱਸਵੀ ਨਾਲ ਰਸਤੇ ਵਿਚ ਮੇਲ ਹੋ ਗਿਆ। ਨਾਰਦ ਨੂੰ ਤਪੱਸਵੀ ਨੇ ਕਿਹਾ ਉਮਰ ਬਤੀਤ ਹੋ ਗਈ ਹੈ ਤਪ ਕਰਦਿਆਂ, ਮੇਰੇ ਬਾਰੇ ਭਗਵਾਨ ਨੂੰ ਪੁੱਛਣਾ ਕਿ ਮੈਨੂੰ ਦਰਸ਼ਨ ਕਦੋਂ ਕੁ ਹੋਣਗੇ। ਅਗੇ ਇਕ ਭਗਤ ਕੀਰਤਨੀਆ ਮਿਲ ਪਿਆ। ਉਸਨੇ ਤਾਂ ਪੁੱਛਣ ਲਈ ਨਹੀਂ ਕਿਹਾ ਪਰ ਨਾਰਦ ਨੇ ਕਿਹਾ ਭਗਤਾ ਮੈਂ ਤੇਰੇ ਲਈ ਵੀ ਪੁੱਛਾਂਗਾ ਕਿ ਤੈਨੂੰ ਦਰਸ਼ਨ ਕਦੋਂ ਹੋਣਗੇ।

ਨਾਰਦ ਵਾਪਸ ਆਇਆ। ਤਪੱਸਵੀ ਨੂੰ ਕਿਹਾ ਤੂੰ ਜਿਸ ਰੁੱਖ ਥੱਲੇ ਬੈਠ ਕੇ ਤਪ ਕਰ ਰਿਹਾ ਹੈਂ ਜਿੰਨੇ ਇਸ ਰੁੱਖ ਦੇ ਪੱਤੇ ਹਨ ਇੰਨੇ ਜਨਮ ਤਪ ਕਰੇਂਗਾ ਤਾਂ ਦਰਸ਼ਨ ਹੋਣਗੇ। ਤਪੱਸਵੀ ਇੰਨੇ ਗੁੱਸੇ ਵਿਚ ਆਇਆ ਕਿ ਉਸਨੇ ਕਮੰਡਲ ਦਾ ਪਾਣੀ ਧੂਣੇ 'ਤੇ ਪਾ ਦਿੱਤਾ। ਅੱਗ ਬੁਝਾ ਦਿੱਤੀ। ਆਸਣ ਇਕ ਪਾਸੇ ਸੁੱਟ ਦਿੱਤਾ। ਲਾਲ ਪੀਲਾ ਹੋਇਆ ਕਹਿਣ ਲੱਗਾ ਕਿ ਇਹ ਕੋਈ ਇਨਸਾਫ ਹੈ? ਜੇ ਉਹ ਨਹੀਂ

ਮਿਲਣਾ ਚਾਹੁੰਦਾ ਤਾਂ ਮੈਨੂੰ ਵੀ ਤਪ ਕਰਨ ਦੀ ਲੋੜ ਨਹੀਂ। ਹਜ਼ਾਰਾਂ ਬਰਸਾਂ ਦਾ ਤਪ, ਇੰਨੀ ਉਡੀਕ, ਫਿਰ ਵੀ ਉਹ ਦਰਸ਼ਨ ਦੇਣ ਲਈ ਤਿਆਰ ਨਹੀਂ ਤਾਂ ਉਸਦੀ ਮਰਜ਼ੀ। ਅਸੀਂ ਤਪ ਛੱਡਿਆ। ਇਹ ਕਹਿੰਦਾ ਹੋਇਆ ਤਪੱਸਵੀ ਦੌੜ ਗਿਆ। ਨਾਰਦ ਹੱਸਦਾ ਹੋਇਆ ਕੀਰਤਨੀਏ ਭਗਤ ਕੋਲ ਗਿਆ ਤੇ ਕਿਹਾ ਭਗਤਾ, ਭਗਵਾਨ ਨੇ ਕਿਹਾ ਹੈ ਕਿ ਜਿਸ ਰੁੱਖ ਥੱਲੇ ਬੈਠਾ ਹੈਂ ਇਸ ਦੇ ਪੱਤੇ ਗਿਣ। ਏਨੇ ਜਨਮ ਕੀਰਤਨ ਕਰ ਫਿਰ ਦਰਸ਼ਨ ਹੋਣਗੇ।

ਭਗਤ ਹੱਸਿਆ ਤੇ ਕਹਿਣ ਲੱਗਾ ਕਿੰਨੇ ਦਇਆਲੂ ਹਨ ਭਗਵਾਨ। ਮੇਰੇ ਵਰਗੇ ਨਿਗੁਣੇ 'ਤੇ ਇੰਨੀ ਮਿਹਰ। ਇਹ ਪੱਤੇ ਕੀ ਹਨ, ਕਿਤੇ ਸਾਰੇ ਰੁੱਖਾਂ ਦੇ ਪੱਤੇ ਨਹੀਂ ਕਹਿ ਦਿੱਤੇ। ਮੈਨੂੰ ਗਿਣਨ ਦੀ ਲੋੜ ਨਹੀਂ, ਉਹ ਆਪੇ ਗਿਣਦਾ ਰਹੇ। ਉਸਦਾ ਕੀਰਤਨ ਕਰਦਿਆਂ ਇਹ ਸਮਾਂ ਬਤੀਤ ਹੋ ਜਾਵੇਗਾ। ਅਤੇ ਨਾਰਦ ਮੁਨੀ, ਤੈਨੂੰ ਤਾਂ ਮੈਂ ਆਖਿਆ ਵੀ ਨਹੀਂ ਕਿ ਪੁੱਛੀਂ। ਸੱਚ ਤਾਂ ਇਹ ਹੈ ਕਿ ਮੈਂ ਤਾਂ ਕੀਰਤਨ ਵਿਚ ਨਿੱਤ ਹੀ ਉਸਦੇ ਦਰਸ਼ਨ ਕਰਦਾ ਹਾਂ। ਹਾਂ ਇੰਨੇ ਲੰਮੇ ਦਰਸ਼ਨ, ਇਹ ਰੁੱਖ ਦੇ ਪੱਤਿਆਂ ਜਿੰਨੇ ਜਨਮ ਤੇ ਕੀਰਤੀ ਦਾ ਸਮਾਂ ਉਸ ਨੇ ਦੇ ਦਿੱਤਾ, ਮੈਂ ਕਿੰਨਾ ਕੁ ਉਸ ਦਾ ਧੰਨਵਾਦ ਕਰਾਂ।

ਨਾਰਦ ਦੇ ਅੱਥਰੂ ਵਹਿ ਗਏ ਤੇ ਹੱਥ ਜੋੜੇ, ਸਿਰ ਝੁਕਾਇਆ ਤੇ ਕਹਿਣ ਲੱਗਾ ਮੈਂ ਭਗਤ ਦੇ ਦਰਸ਼ਨ ਕਰ ਰਿਹਾ ਹਾਂ ਕਿ ਭਗਵਾਨ ਦੇ ਦਰਸ਼ਨ ਕਰ ਰਿਹਾ ਹਾਂ। ਅੱਗੇ ਐਵੇਂ ਹੀ ਗਿਆ। ਮੈਨੂੰ ਹੁਣ ਪਤਾ ਲੱਗਾ ਹੈ ਕਿ ਉਹ ਤਾਂ ਸਿਫ਼ਤ ਦੇ ਰੂਪ ਵਿਚ ਤੇਰੇ ਅੰਦਰ ਹੀ ਬੈਠਾ ਹੈ।

ਗੁਰੂ ਅੰਗਦ ਦੇਵ ਜੀ ਫੁਰਮਾਉਂਦੇ ਹਨ ਕਿ ਗੁਰੂ ਨੇ ਜਿਨ੍ਹਾਂ ਮਨੁੱਖਾਂ ਨੂੰ ਸਿੱਖਿਆ ਦੇ ਕੇ ਸਿਫ਼ਤ ਸਾਲਾਹ ਨਾਲ ਜੋੜ ਦਿੱਤਾ ਤੇ ਸਿਫ਼ਤ ਰਾਹੀਂ ਸਿਫ਼ਤੀ ਪਰਮਾਤਮਾ ਵਿਚ ਅਭੇਦ ਕਰ ਦਿੱਤਾ ਉਨ੍ਹਾਂ ਨੂੰ ਹੋਰ ਕੀ ਉਪਦੇਸ਼ ਕਰੀਏ ? ਉਨ੍ਹਾਂ ਦਾ ਉਪਦੇਸ਼ ਪੂਰਾ ਹੋ ਗਿਆ ਹੈ ਜਿਨ੍ਹਾਂ ਦਾ ਗੁਰੂ ਗੁਰੂ ਨਾਨਕ ਦੇਵ ਹੈ। ਜਿਸਨੂੰ ਸੋਝੀ ਮਿਲ ਗਈ ਕਿ ਸਿਫ਼ਤੀ ਦੀ ਸਿਫ਼ਤ ਹੀ ਮਿਲਣ ਦੀ ਅਸਲ ਸਾਧਨਾ ਹੈ, ਉਨ੍ਹਾਂ ਨੂੰ ਮਾਰਗ ਮਿਲ ਗਿਆ ਤੇ ਉਹ ਪ੍ਰਭੂ ਪਾਸ ਪੁੱਜ ਗਏ ਹਨ।



## 13

ਮ: ੨॥ ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥
ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥
(ਵਾਰ ਆਸਾ ਮ: ੧, ਪੰਨਾ ੪੬੩)

ਨੇਤ੍ਰ ਰੱਬ ਦੀ ਦਾਤ ਹਨ। ਇਨ੍ਹਾਂ ਨਾਲ ਸੰਸਾਰ ਵੇਖਦੇ ਹਾਂ। ਰੂਪ ਅੱਖਾਂ ਦਾ ਵਿਸ਼ਾ ਹੈ। ਅੱਖਾਂ ਤੋਂ ਬਿਨਾਂ ਰੂਪ ਰੰਗ ਨਹੀਂ ਵੇਖਿਆ ਜਾ ਸਕਦਾ। ਨੇਤ੍ਰਹੀਨ ਬੰਦਾ ਕਿੰਨਾ ਅਧੂਰਾ ਹੈ। ਭੂਤ ਕਾਲ ਵਿਚ ਇਕ ਘਟੀ ਘਟਨਾ ਤੋਂ ਅੰਦਾਜ਼ਾ ਲਗਾਵਾਂਗੇ।

ਇਕ ਨੇਤ੍ਰਹੀਨ ਨੂੰ ਕੁਝ ਮਿੱਤ੍ਰ ਇਕ ਸਾਧੂ ਪਾਸ ਲੈ ਆਏ ਤੇ ਆ ਕੇ ਬੇਨਤੀ ਕੀਤੀ ਕਿ ਸਾਡੇ ਸਾਹਮਣੇ ਇਕ ਮੁਸ਼ਕਿਲ ਆ ਖੜ੍ਹੀ ਹੋਈ ਹੈ। ਸਾਡੇ ਪਾਸ ਇਸ ਦਾ ਹੱਲ ਕੋਈ ਨਹੀਂ। ਤੁਸੀਂ ਜੇ ਹੱਲ ਕਰ ਦਿਉ ਤਾਂ ਤੁਹਾਡੇ ਧੰਨਵਾਦੀ ਹੋਵਾਂਗੇ। ਸਾਡਾ ਇਹ ਮਿੱਤ੍ਰ ਅੰਨ੍ਹਾ ਹੈ। ਅਸੀਂ ਕਹਿੰਦੇ ਹਾਂ ਕਿ ਪ੍ਰਕਾਸ਼ ਹੈ। ਇਹ ਕਹਿੰਦਾ ਹੈ ਕਿ ਨਹੀਂ ਪ੍ਰਕਾਸ਼ ਨਹੀਂ, ਤੁਸੀਂ ਝੂਠ ਬੋਲਦੇ ਹੋ। ਜੇ ਪ੍ਰਕਾਸ਼ ਹੈ ਤਾਂ ਮੈਂ ਹੱਥ ਲਗਾ ਕੇ ਛੋਹ ਕੇ ਵੇਖਣਾ ਚਾਹੁੰਦਾ ਹਾਂ। ਮੈਂ ਜ਼ੁਬਾਨ ਨਾਲ ਚੱਖ ਕੇ ਵੇਖਣਾ ਚਾਹੁੰਦਾ ਹਾਂ। ਮੈਂ ਨੱਕ ਨਾਲ ਸੁੰਘ ਕੇ ਵੇਖਣਾ ਚਾਹੁੰਦਾ ਹਾਂ। ਮੈਂ ਕੰਨਾਂ ਨਾਲ ਸੁਣਨਾ ਚਾਹੁੰਦਾ ਹਾਂ। ਪਰ ਅਸੀਂ ਅਸਮਰਥ ਹਾਂ। ਸਾਧੂ ਨੇ ਕਿਹਾ ਮੇਰਾ ਇਕ ਮਿੱਤ੍ਰ ਵੈਦ ਹੈ, ਉਸ ਦੇ ਪਾਸ ਲੈ ਜਾਉ। ਉਸ ਤੋਂ ਬਾਅਦ ਮੇਰੇ ਪਾਸ ਲੈ ਆਉਣਾ। ਵੈਦ ਪਾਸ ਗਏ, ਅੱਖਾਂ ਠੀਕ ਹੋ ਗਈਆਂ। ਵੈਦ ਸਿਆਣਾ ਸੀ, ਉਸਦੀ ਦਵਾਈ ਕੰਮ ਕਰ ਗਈ। ਵਾਪਸ ਸਾਧੂ ਕੋਲ ਆਏ। ਉਸ ਨੇ ਅੰਨ੍ਹੇ ਨੂੰ ਕਿਹਾ ਪ੍ਰਕਾਸ਼ ਹੈ? ਉਸਨੇ ਕਿਹਾ ਹੈ। ਮਹਾਤਮਾ ਨੇ ਕਿਹਾ ਚੱਖਿਆ ਜਾ ਸਕਦਾ ਹੈ? ਸੁੰਘਿਆ ਜਾ ਸਕਦਾ ਹੈ? ਛੋਹਿਆ ਜਾ ਸਕਦਾ ਹੈ? ਸੁਣਿਆ ਜਾ ਸਕਦਾ ਹੈ? ਅੰਨ੍ਹੇ ਨੇ ਕਿਹਾ ਨਹੀਂ, ਸਿਰਫ਼ ਵੇਖਿਆ ਜਾ ਸਕਦਾ ਹੈ। ਮੈਂ ਝਗੜਾ ਤਾਂ ਕਰ ਰਿਹਾ ਸਾਂ ਕਿਉਂਕਿ ਮੇਰੇ ਪਾਸ ਅੱਖਾਂ ਨਹੀਂ ਸਨ।

ਪਰਮਾਤਮਾ ਹੈ, ਉਸਦਾ ਪ੍ਰਕਾਸ਼ ਹੈ, ਪਰ ਝਗੜਾ ਹੈ ਉਨ੍ਹਾਂ ਮਨ ਦੇ ਅੰਨ੍ਹਿਆਂ ਦਾ ਜੋ ਅੰਨ੍ਹਿਆਂ ਨੂੰ ਪ੍ਰਕਾਸ਼ ਦੇ ਸਬੰਧ ਵਿਚ ਸਮਝਾ ਰਹੇ ਹਨ। ਪ੍ਰਕਾਸ਼ ਸਮਝਾਇਆ ਨਹੀਂ ਜਾ ਸਕਦਾ, ਵਿਖਾਇਆ ਜਾ ਸਕਦਾ ਹੈ। ਅੰਨ੍ਹਿਆਂ ਦੀਆਂ ਅੱਖਾਂ ਦਾ ਇਲਾਜ ਕੀਤਾ ਜਾ ਸਕਦਾ ਹੈ।

ਸੁਰਤ ਵਿਹੂਣੇ ਨਿਗੁਰਿਆਂ ਨੂੰ ਕੋਈ ਵੇਦ ਪੜ੍ਹ ਕੇ, ਕੋਈ ਕਤੇਬ ਪੜ੍ਹ ਕੇ ਉਸ ਪ੍ਰਕਾਸ਼ ਦੀ ਗੱਲ ਸਮਝਾ ਰਿਹਾ ਹੈ। ਕੋਈ ਬਾਹਰ ਦੇ ਸੂਰਜ ਦੀ ਪੂਜਾ ਕਰਵਾ ਰਿਹਾ ਹੈ, ਕੋਈ ਚੰਦਰਮਾ ਦੀ ਪੂਜਾ ਕਰਵਾ ਰਿਹਾ ਹੈ। ਅੰਨ੍ਹੇ ਨੂੰ ਪ੍ਰਕਾਸ਼ ਦੇ ਸਬੰਧ ਵਿਚ ਸਮਝਾਇਆਂ ਸਮਝ ਨਹੀਂ ਆਉਣੀ।

ਸੈਂਕੜੇ ਚੰਦਰਮਾ ਚੜ੍ਹ ਪੈਣ, ਹਜ਼ਾਰਾਂ ਸੂਰਜ ਚੜ੍ਹ ਪੈਣ, ਬਾਹਰ ਦਾ ਏਨਾ ਪ੍ਰਕਾਸ਼ ਹੋ ਜਾਏ, ਏਨੇ ਚਾਨਣ ਦੇ ਹੁੰਦਿਆਂ ਵੀ ਗੁਰੂ ਤੋਂ ਬਿਨਾਂ ਘੁੱਪ ਹਨੇਰਾ ਹੈ। ਭਾਈ ਗੁਰਦਾਸ ਜੀ ਨੇ ਸਤਿਗੁਰੂ ਨਾਨਕ ਦੇਵ ਜੀ ਨੂੰ ਸੂਰਜ ਕਿਹਾ ਹੈ:

ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧ ਜਗਿ ਚਾਨਣ ਹੋਆ।
ਜਿਉ ਕਰ ਸੂਰਜ ਨਿਕਲਿਆ ਤਾਰੇ ਛਿਪੇ ਅੰਧੇਰ ਪਲੋਆ।

ਸਤਿਗੁਰਾਂ ਨੇ ਮਨੁੱਖ ਨੂੰ ਅੰਤਰਮੁਖੀ ਬਣਾਇਆ ਹੈ ਅਤੇ ਕਿਹਾ ਹੈ ਕਿ ਖੋਜ ਦਾ ਕੇਂਦਰ ਆਪਣੇ ਆਪੇ ਨੂੰ ਬਣਾ। ਧਿਆਨ ਦੂਸਰੇ ਵੱਲ ਨਹੀਂ, ਧਿਆਨ ਆਪਣੇ ਵੱਲ ਰੱਖ।

ਇਕ ਬਜ਼ੁਰਗ ਦੇ ਦਸ ਪੁੱਤਰ ਸਨ। ਉਸਦੀਆਂ ਦਸ ਨੂੰਹਾਂ ਸਨ। ਸਾਰੇ ਹੀ ਬੜੇ ਪਿਆਰੇ ਸਨ। ਬਜ਼ੁਰਗ ਦੀਆਂ ਅੱਖਾਂ ਅੱਗੇ ਮੋਤੀਆ ਆ ਗਿਆ। ਸਿਆਣਿਆਂ ਨੇ ਕਿਹਾ ਕਿ ਅੱਖਾਂ ਦਾ ਇਲਾਜ ਕਰਵਾ ਲਵੋ। ਉਹ ਕਹਿਣ ਲੱਗਾ, ਇਹ ਚਾਲੀ ਅੱਖਾਂ ਮੇਰੀਆਂ ਹੀ ਹਨ। ਮੈਨੂੰ ਇਲਾਜ ਦੀ ਕੀ ਲੋੜ ਹੈ। ਇਕ ਦਿਨ ਘਰ ਨੂੰ ਅੱਗ ਲੱਗ ਗਈ। ਅੱਖਾਂ ਵਾਲੇ ਦੌੜ ਕੇ ਬਾਹਰ ਆ ਗਏ। ਅੰਦਰ ਸੜ ਰਿਹਾ ਉਹ ਬਜ਼ੁਰਗ ਕਹਿ ਰਿਹਾ ਸੀ ਦੁਹਾਈ ਰੱਬ ਦੀ, ਕਿਸੇ ਦੀਆਂ ਅੱਖਾਂ ਕਿਸੇ ਦੇ ਕੰਮ ਨਹੀਂ ਆਉਂਦੀਆਂ, ਆਪਣੀਆਂ ਅੱਖਾਂ ਹੀ ਠੀਕ ਕਰੋ।

ਸੂਰਜ ਚੰਦਰਮਾ ਨੇ ਬਾਹਰ ਹੀ ਕੁਝ ਵਿਖਾਇਆ ਹੈ, ਆਪਣਾ ਆਪਾ ਤਾਂ ਨਹੀਂ ਵਿਖਾਇਆ। ਸੂਰਜ ਚੰਦਰਮਾ ਦੀ ਰੋਸ਼ਨੀ ਵਿਚ ਪਦਾਰਥ ਹੀ ਮਿਲੇ ਹਨ। ਅੰਦਰੋਂ ਤਾਂ ਮਨੁੱਖ ਠੇਡੇ ਹੀ ਖਾਂਦਾ ਰਿਹਾ ਹੈ। ਕੀ ਇਸ ਪ੍ਰਕਾਸ਼ ਵਿਚ ਮਨੁੱਖ ਜਾਣ ਗਿਆ ਹੈ ਕਿ ਮੈਂ ਕਿਧਰੋਂ ਆਇਆ ਹਾਂ ਤੇ ਅੱਗੋਂ ਕਿਧਰ ਜਾਵਾਂਗਾ?

ਹਜ਼ਾਰਾਂ ਸੂਰਜਾਂ ਦੀ ਲੋੜ ਨਹੀਂ। ਸੈਂਕੜੇ ਚੰਦਰਮਾ ਦੀ ਲੋੜ ਨਹੀਂ। ਜਿਵੇਂ ਬਾਹਰ ਇਕ ਸੂਰਜ ਹੀ ਕਾਫ਼ੀ ਹੈ, ਇਸੇ ਤਰ੍ਹਾਂ ਅੰਦਰ ਰੋਸ਼ਨੀ ਦੇਣ ਵਾਲਾ ਵੀ

ਇਕ ਗੁਰੂ ਨਾਨਕ ਦੇਵ ਹੀ ਕਾਫ਼ੀ ਹੈ। ਕਦੀ ਉਹ ਸੂਰਜ ਬਣ ਜਾਂਦਾ ਹੈ। ਕਦੀ ਹਨੇਰ ਕੋਠੜੀਆਂ ਵਿਚ ਪ੍ਰਕਾਸ਼ ਕਰਨ ਲਈ ਚਰਾਗ਼ ਵੀ ਬਣ ਜਾਂਦਾ ਹੈ। ਬਾਹਰ ਦੇ ਸੂਰਜ ਨੇ ਤਾਂ ਭਗਤ ਦਾ ਕੁਝ ਨਹੀਂ ਸਵਾਰਿਆ ਪਰ ਗੁਰੂ ਚਰਾਗ਼ ਐਸਾ ਬਲਿਆ ਹੈ ਕਿ–

ਬਲਿਓ ਚਰਾਗੁ ਅੰਧ੍ਯਾਰ ਮਹਿ ਸਭ ਕਲਿ ਉਧਰੀ ਇਕ ਨਾਮ ਧਰਮ॥
ਪ੍ਰਗਟੁ ਸਗਲ ਹਰਿ ਭਵਨ ਮਹਿ ਜਨੁ ਨਾਨਕੁ ਗੁਰੁ ਪਾਰਬ੍ਰਹਮੁ।

(ਪੰਨਾ ੧੩੮੭)

ਗੁਰ ਦਾਤਾ ਗੁਰੁ ਹਿਵੈ ਘਰੁ ਗੁਰੁ ਦੀਪਕੁ ਤਿਹ ਲੋਇ॥
ਅਮਰ ਪਦਾਰਥੁ ਨਾਨਕਾ ਮਨਿ ਮਾਨਿਐ ਸੁਖੁ ਹੋਇ॥

(ਪੰਨਾ ੧੩੭)

ਬਾਹਰ ਦੇ ਸੂਰਜ ਤੇ ਚੰਦਰਮਾ ਦਾ ਅਤੇ ਸਤਿਗੁਰੂ ਸੂਰਜ ਦਾ ਏਨਾ ਹੀ ਫ਼ਰਕ ਹੈ ਕਿ ਬਾਹਰਲੇ ਸੂਰਜ ਨੇ ਸੰਸਾਰ ਵਿਖਾਇਆ ਹੈ, ਪਰ ਸਤਿਗੁਰੂ ਸੂਰਜ ਨੇ ਕਰਤਾਰ ਵਿਖਾਇਆ ਹੈ। ਗੁਰੂ ਐਸਾ ਪ੍ਰਕਾਸ਼ ਹੈ ਜੋ ਤਿੰਨਾਂ ਲੋਕਾਂ ਵਿਚ ਪ੍ਰਕਾਸ਼ ਕਰਦਾ ਹੈ।

ਗੁਰੂ ਮਨੁੱਖ ਨੂੰ ਆਪਣਾ ਆਪਾ ਵਿਖਾਉਂਦਾ ਹੈ। ਜਿਸਨੂੰ ਆਪਣਾ ਆਪ ਪਛਾਣਨਾ ਆ ਗਿਆ ਉਸਦੀ ਭਰਮ ਦੀ ਕਾਈ ਮੁੱਕ ਜਾਂਦੀ ਹੈ। ਸਤਿਗੁਰੂ ਅੰਗਦ ਦੇਵ ਜੀ ਇਸ ਸਲੋਕ ਰਾਹੀਂ ਸਾਨੂੰ ਉਸ ਪਰਮ ਪ੍ਰਕਾਸ਼ ਦੀ ਦੱਸ ਪਾਉਂਦੇ ਹਨ ਜਿਸ ਨਾਲ ਅਗਿਆਨਤਾ ਦਾ ਅੰਧਕਾਰ ਮਿਟ ਜਾਂਦਾ ਹੈ। ਮਨੁੱਖ ਗਿਆਨ ਦੇ ਪ੍ਰਕਾਸ਼ ਨਾਲ ਨੂਰ ਹੀ ਨੂਰ ਹੋ ਜਾਂਦਾ ਹੈ।



14

ਮ: ੨॥ ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥
ਇਕਨ੍ਹਾ ਹੁਕਮਿ ਸਮਾਇ ਲਏ ਇਕਨ੍ਹਾ ਹੁਕਮੇ ਕਰੇ ਵਿਣਾਸੁ ॥
ਇਕਨ੍ਹਾ ਭਾਣੈ ਕਢਿ ਲਏ ਇਕਨਾ ਮਾਇਆ ਵਿਚਿ ਨਿਵਾਸੁ ॥
ਏਵ ਭਿ ਆਖਿ ਨ ਜਾਪਈ ਜਿ ਕਿਸੈ ਆਣੇ ਰਾਸਿ ॥
ਨਾਨਕ ਗੁਰਮੁਖਿ ਜਾਣੀਐ ਜਾ ਕਉ ਆਪਿ ਕਰੇ ਪਰਗਾਸੁ ॥
(ਆਸਾ ਕੀ ਵਾਰ, ਪੰਨਾ ੪੬੩)

ਇਹ ਜਗਤ ਸੱਚੇ ਪ੍ਰਭੂ ਦਾ ਘਰ ਹੈ ਅਤੇ ਪਰਮਾਤਮਾ ਦਾ ਰਚਿਆ ਹੋਇਆ ਇਹ ਜੀਵ ਵੀ ਇਸ ਜਗਤ ਦੇ ਵਿਚ ਹੀ ਰਹਿੰਦਾ ਹੈ। ਜੀਵ ਤੇ ਈਸ਼ ਇਕੋ ਹੀ ਘਰ ਵਿਚ ਰਹਿੰਦੇ ਹਨ। ਪਰ ਅਸਚਰਜ ਇਹ ਹੈ ਕਿ ਜੀਵ ਪੁੱਛਦਾ ਹੈ ਕਿ ਪਰਮਾਤਮਾ ਕਿੱਥੇ ਹੈ ? ਮੈਂ ਪਰਮਾਤਮਾ ਨੂੰ ਕਿਵੇਂ ਮਿਲਾਂ ? ਮੈਂ ਪਰਮਾਤਮਾ ਨੂੰ ਕਿਥੇ ਖੋਜਾਂ ?

ਬਸਰੇ ਦੇ ਰਹਿਣ ਵਾਲੀ ਇਕ ਇਸਤਰੀ ਜਿਸ ਦਾ ਨਾਂ ਰਾਵੀਆ ਸੀ, ਇਹ ਸੂਫੀ ਸੰਤਾਂ ਵਿਚੋਂ ਸੀ। ਇਕ ਦਿਨ ਇਹ ਸ਼ਾਮ ਨੂੰ ਆਪਣੀ ਝੌਂਪੜੀ ਤੋਂ ਬਾਹਰ ਕੁਝ ਢੂੰਡ ਰਹੀ ਸੀ। ਬਜ਼ੁਰਗ ਫ਼ਕੀਰ ਇਸਤਰੀ ਨੂੰ ਕੁਝ ਲੱਭਦਿਆਂ ਵੇਖ ਕੇ ਲੋਕ ਆ ਗਏ। ਲੋਕ ਕਹਿਣ ਲੱਗੇ ਮਾਤਾ ਕੀ ਲੱਭਦੀ ਹੈਂ। ਰਾਵੀਆ ਕਹਿਣ ਲੱਗੀ ਮੇਰੀ ਸੂਈ ਗੁਆਚ ਗਈ ਹੈ। ਲੋਕ ਪੁੱਛਣ ਲੱਗੇ ਸੂਈ ਕਿਥੇ ਗੁਆਚੀ ਹੈ ? ਰਾਵੀਆ ਕਹਿਣ ਲੱਗੀ ਗੁਆਚੀ ਤਾਂ ਅੰਦਰ ਹੈ। ਲੋਕ ਹੱਸੇ, ਕਹਿਣ ਲੱਗੇ ਗੁਆਚੀ ਅੰਦਰ ਹੈ ਤੇ ਤੂੰ ਲੱਭਦੀ ਬਾਹਰ ਹੈਂ। ਉਹ ਕਹਿਣ ਲੱਗੀ ਬਾਹਰ ਰੌਸ਼ਨੀ ਹੈ। ਅੰਦਰ ਹਨੇਰਾ ਹੈ। ਮੈਂ ਸੋਚਿਆ ਬਾਹਰ ਪ੍ਰਕਾਸ਼ ਹੈ, ਬਾਹਰ ਹੀ ਲੱਭ ਲਵਾਂ। ਭੀੜ ਵਿਚੋਂ ਇਕ ਸਿਆਣੇ ਨੇ ਕਿਹਾ, ਮਾਤਾ ਹਨੇਰਾ ਹੈ ਤਾਂ ਅੰਦਰ ਰੌਸ਼ਨੀ ਕਰ ਲੈ ਪਰ ਸੂਈ ਤਾਂ ਅੰਦਰੋਂ ਹੀ ਲੱਭੇਗੀ।

ਹੁਣ ਰਾਵੀਆ ਹੱਸੀ ਤੇ ਕਹਿਣ ਲੱਗੀ, ਗੱਲ ਸੂਈ ਦੀ ਨਹੀਂ, ਗੱਲ ਉਸ ਪਰਮ ਅਨੰਦ ਨਾਲ ਜੋੜਨ ਵਾਲੇ ਨਾਮ ਦੀ ਹੈ। ਉਹ ਹੈ ਤੁਹਾਡੇ ਅੰਦਰ ਹੀ ਪਰ ਤੁਸੀਂ ਲੱਭਦੇ ਬਾਹਰ ਹੋ। ਬਾਹਰ ਸੂਰਜ ਦਾ ਪ੍ਰਕਾਸ਼ ਹੈ, ਅੰਦਰ ਹਨੇਰਾ ਹੈ ਪਰ ਹੈ ਉਹ ਅੰਦਰ ਹੀ। ਜੇ ਤੁਹਾਨੂੰ ਅੰਦਰ ਨਜ਼ਰ ਆ ਗਿਆ ਤਾਂ ਬਾਹਰ ਵੀ ਉਸੇ ਦਾ ਪਸਾਰਾ ਦਿੱਸੇਗਾ।

ਸਤਿਗੁਰੂ ਅਮਰਦਾਸ ਜੀ ਫੁਰਮਾਉਂਦੇ ਹਨ—ਹੇ ਮੇਰੇ ਨੇਤਰੋ, ਤੁਸੀਂ ਵੇਖਣ ਦੀ ਜੁਗਤੀ ਸਿੱਖੋ। ਇਹ ਸਾਰਾ ਵਿਸ਼ ਸੰਸਾਰ ਜੋ ਤੁਹਾਨੂੰ ਦਿੱਸ ਰਿਹਾ ਹੈ ਇਹ ਪਰਮਾਤਮਾ ਦਾ ਰੂਪ ਹੈ।

ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ ਹਰਿ ਬਿਨੁ ਅਵਰੁ ਨ ਦੇਖਹੁ ਕੋਈ॥
ਹਰਿ ਬਿਨੁ ਅਵਰੁ ਨ ਦੇਖਹੁ ਕੋਈ ਨਦਰੀ ਹਰਿ ਨਿਹਾਲਿਆ॥
ਇਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ॥
(ਅਨੰਦ ਸਾਹਿਬ)

ਜੇ ਜਗਤ ਰੱਬ ਦੀ ਕੋਠੜੀ ਹੈ ਤਾਂ ਮਨੁੱਖ ਵੀ ਇਸ ਕੋਠੜੀ ਵਿਚ ਛੋਟੀ ਕੋਠੜੀ ਹੈ। ਇਹ ਵੀ ਰੱਬ ਦਾ ਘਰ ਹੈ। ਭਾਈ ਨੰਦ ਲਾਲ ਜੀ ਬੜਾ ਹੀ ਸੁੰਦਰ ਫੁਰਮਾਉਂਦੇ ਹਨ ਕਿ ਮੈਂ ਪਹਿਲੇ ਨਹੀਂ ਸਾਂ ਜਾਣਦਾ ਕਿ ਇਹ ਸਰੀਰ ਕੀ ਹੈ। ਮੈਨੂੰ ਹੁਣ ਪਤਾ ਲੱਗਾ ਹੈ ਕਿ ਪਰਮਾਤਮਾ ਨੇ ਇਹ ਆਪਣੇ ਰਹਿਣ ਵਾਸਤੇ ਘਰ ਬਣਾਇਆ ਹੈ।

ਨਾ ਦਾਨਿਸਤਮ ਮਨ ਅਜ਼ ਰੋਜ਼ੇ ਅਜ਼ਲ ਈਂ ਨਕਸ਼ੇ ਆਦਮਰਾ।
ਕਿ ਨੱਕਾਸ਼ ਅਜ਼ ਬਰਾਏ ਮਾਂਦਨੇ ਖ਼ੁਦ ਖਾਨਾ ਮੇ ਸਾਜ਼ਦ।

ਗੁਰੂ ਅੰਗਦ ਦੇਵ ਜੀ ਫੁਰਮਾਉਂਦੇ ਹਨ ਕਿ ਇਹ ਸੱਚੇ ਦਾ ਘਰ ਇਹ ਜਗਤ ਹੈ। ਜਿਸ ਵਿਚ ਸੱਚੇ ਦਾ ਵਾਸਾ ਹੈ ਇਸ ਵਿਚ ਏਨਾ ਝੂਠ ਦਾ ਪ੍ਰਵਾਹ ਕਿਉਂ ਚਲ ਰਿਹਾ ਹੈ? ਸਤਿਗੁਰੂ ਫੁਰਮਾਉਂਦੇ ਹਨ ਕਈਆਂ ਨੂੰ ਹੁਕਮ ਵਿਚ ਹੀ ਸਮਾਈ ਪ੍ਰਾਪਤ ਹੁੰਦੀ ਹੈ। ਹੁਕਮ ਰਜ਼ਾ ਤੋਂ ਟੁੱਟ ਕੇ ਕਈਆਂ ਦਾ ਵਿਨਾਸ਼ ਹੋ ਜਾਂਦਾ ਹੈ। ਕਈਆਂ ਨੂੰ ਭਾਣੇ ਵਿਚ ਹੀ ਇਸ ਸੰਸਾਰ ਵਿਚੋਂ ਡੁਬਦਿਆਂ ਨੂੰ ਕੱਢ ਲੈਂਦਾ ਹੈ। ਕਈਆਂ ਦਾ ਚਿਤ ਜਗਤ ਵਿਚ ਹੀ ਗ਼ਲਤਾਨ ਰਹਿੰਦਾ ਹੈ। ਉਨ੍ਹਾਂ ਦਾ ਨਿਵਾਸ ਰੱਬ ਦੀ ਕੋਠੜੀ ਨਹੀਂ ਸਗੋਂ ਮਾਇਆ ਦੀ ਕੋਠੀ, ਝੂਠ ਦਾ ਮਹੱਲ ਹੀ ਉਨ੍ਹਾਂ ਦਾ ਨਿਵਾਸ ਹੈ। ਇਹ ਵੀ ਨਹੀਂ ਕਿਹਾ ਜਾ ਸਕਦਾ ਕਿ ਕਿਸਨੂੰ ਸਫਲਤਾ ਮਿਲੇਗੀ। ਸਾਹਿਬ ਕਹਿੰਦੇ ਹਨ ਗੁਰੂ ਦੀ ਰਾਹੀਂ ਜਾਣਿਆ ਜਾਂਦਾ ਹੈ। ਜਿਸਨੂੰ ਉਹ ਗੁਰਮਤ ਦਾ ਪ੍ਰਕਾਸ਼ ਕਰ ਦੇਵੇ ਉਸ ਨੂੰ ਇਹ ਸਮਝ ਆ ਜਾਂਦੀ ਹੈ। ਭਾਈ ਲਹਿਣਾ ਜੀ ਇਸ ਗੱਲ ਨੂੰ ਸਮਝ ਗਏ ਸਨ ਕਿ ਸੱਚੇ ਦੀ ਸ਼ਰਣ ਵਿਚ ਰਿਹਾਂ ਹੀ ਜਗਤ ਸੱਚੇ ਕੀ ਕੋਠੜੀ ਹੈ ਸ਼ਰਣ ਤੋਂ ਬਾਹਰ ਹੋਇਆਂ ਇਹ ਭਿਆਨਕ ਉਜਾੜ ਹੈ, ਇਹ

ਭਵਜਲ ਹੈ। ਮਾਂ ਦੀ ਉਂਗਲੀ ਛੱਡਣ ਨਾਲ ਹੀ ਬੱਚੇ ਲਈ ਸਾਰੀਆਂ ਮੁਸੀਬਤਾਂ ਹਨ। ਸੱਚੇ ਦੀ ਸ਼ਰਣ ਵਿਚ ਰਿਹਾਂ ਇਹ ਜਗਤ ਸੱਚੇ ਦੀ ਕੋਠੜੀ ਹੈ ਤੇ ਰਹਿਣ ਵਿਚ ਅਨੰਦ ਹੈ।

ਇਕ ਬੜੀ ਸੁੰਦਰ ਕਥਾ ਹੈ ਕਿ ਪੈਗ਼ੰਬਰ ਸੁਲੇਮਾਨ ਨੂੰ ਪਰੀਆਂ ਦੀ ਰਾਣੀ ਇਕ ਬੁਝਾਰਤ ਪਾਉਂਦੀ ਹੈ। ਉਸਨੇ ਇਕ ਸੌ ਗੁਲਦਸਤਾ ਰੱਖ ਦਿੱਤਾ ਤੇ ਸੁਲੇਮਾਨ ਨੂੰ ਕਿਹਾ ਮੈਨੂੰ ਦੱਸ ਕਿ ਨਕਲੀ ਗੁਲਦਸਤਿਆਂ ਵਿਚੋਂ ਅਸਲੀ ਕਿਹੜਾ ਹੈ। ਸੌ ਗੁਲਦਸਤਿਆਂ ਵਿਚੋਂ ਇਕ ਹੀ ਅਸਲੀ ਹੈ। ਸੁਲੇਮਾਨ ਨੇ ਅਸਲੀ ਪਛਾਣ ਲਿਆ। ਪਰੀਆਂ ਦੀ ਰਾਣੀ ਕਹਿੰਦੀ ਹੈ ਤੂੰ ਕਿਵੇਂ ਪਛਾਣਿਆ ਹੈ।

ਸੁਲੇਮਾਨ ਕਹਿਣ ਲੱਗਾ ਰਾਣੀ ਬੰਦਾ ਭੁਲੇਖਾ ਖਾ ਸਕਦਾ ਹੈ ਪਸ਼ੂ ਪੰਛੀ ਭੁਲੇਖਾ ਨਹੀਂ ਖਾਂਦੇ, ਇਹ ਅਸਲੀ ਜੀਵਨ ਜਿਊਂਦੇ ਹਨ। ਭਵਰਾ ਭੁਲੇਖਾ ਨਹੀਂ ਖਾਂਦਾ, ਉਹ ਅਸਲੀ ਫੁੱਲਾਂ 'ਤੇ ਬੈਠਦਾ ਹੈ। ਜਿਸ ਗੁਲਦਸਤੇ 'ਤੇ ਭਵਰਾ ਬੈਠਾ ਹੈ ਉਹੀ ਅਸਲੀ ਹੈ। ਅਸੀਂ ਕਾਗ਼ਜ਼ਾਂ ਦੇ ਫੁੱਲਾਂ ਦੇ ਆਦੀ ਹੋ ਗਏ ਹਾਂ। ਸਾਡਾ ਸਾਰਾ ਹੀ ਜੀਵਨ ਪ੍ਰਭਾਵ ਨਾਲ ਹੈ। ਅਸੀਂ ਸੁਭਾਅ ਗੁਆ ਬੈਠੇ ਹਾਂ। ਸਾਡਾ ਜੀਵਨ ਝੂਠ ਦੇ ਆਸਰੇ ਹੈ। ਇਹ ਸੱਚ ਹੈ ਕਿ ਅਸੀਂ ਬਾਣੀ ਪੜ੍ਹਦੇ ਸੁਣਦੇ ਜ਼ਰੂਰ ਹਾਂ ਪਰ ਬਾਣੀ ਨੂੰ ਜਿਊਂਦੇ ਨਹੀਂ। ਜੇ ਬਾਣੀ ਨੂੰ ਜੀਵੀਏ ਤਾਂ ਇਹ ਸੱਚ ਹੈ ਕਿ ਪਹਿਲਾ ਜੀਵਨ ਦਫ਼ਨ ਕਰਨਾ ਪਵੇਗਾ। ਇਸੇ ਨੂੰ ਹੀ ਜੀਵਤ ਮਰਣਾ ਕਹਿੰਦੇ ਹਨ।

ਅਸੀਂ ਆਪਣੇ ਹੁਕਮ ਵਿਚ ਜਿਊਂਦੇ ਹਾਂ। ਅਸੀਂ ਆਪਣੇ ਹੰਕਾਰ ਵਿਚ ਜਿਊਂਦੇ ਹਾਂ। ਤਕੜਾ ਬਲਸ਼ਾਲੀ ਮਨੁੱਖ ਗਰਦਨ ਅਕੜਾ ਕੇ ਹੁਕਮ ਕਰਦਾ ਹੈ। ਗ਼ਰੀਬ ਕਮਜ਼ੋਰ ਹੱਥ ਜੋੜ ਕੇ ਸਿਰ ਝੁਕਾ ਕੇ ਹੁਕਮ ਕਰਦਾ ਹੈ। ਹੁਕਮ ਦਾ ਨਾਂ ਇਸ ਨੇ ਬੇਨਤੀ, ਜੋਦੜੀ, ਅਰਜ਼ ਰੱਖ ਲਿਆ ਹੈ। ਪਰ ਇਸਦੀ ਮੰਗ ਇਸਦਾ ਹੁਕਮ ਹੈ। ਇਹ ਆਪਣੇ ਹੁਕਮ ਵਿਚ ਜੀਵੇਗਾ ਜੋ ਕਿ ਬਿਲਕੁਲ ਝੂਠ ਹੈ। ਤਾਂ ਜਗਤ ਸੱਚੇ ਕੀ ਕੋਠੜੀ ਨਹੀਂ ਦਿੱਸੇਗਾ। ਪਰ ਜਦੋਂ ਕੋਈ ਗੁਰੂ ਅੰਗਦ ਦੇਵ ਜੀ ਵਾਂਗ ਹੁਕਮ ਦਾ ਜੀਵਨ ਜੀਉਂਦਾ ਹੈ ਤਾਂ ਉਸ ਰੱਬ ਦਾ ਹਰ ਕਰਮ ਭਾਵੇਂ ਉਹ ਤਾਰੇ ਭਾਵੇਂ ਡੋਬੇ, ਭਾਵੇਂ ਆਪਣੇ ਵਿਚ ਸਮਾਈ ਕਰੇ; ਭਾਵੇਂ ਧੱਕਾ ਦੇਵੇ; ਉਸਦਾ ਹੁਕਮ ਲਗਦਾ ਹੈ, ਪਿਆਰਾ ਲਗਦਾ ਹੈ। ਸੁਖਦਾਈ ਲਗਦਾ ਹੈ। ਇਹ ਹੁਕਮ ਰਜ਼ਾਈ ਦ੍ਰਿਸ਼ਟੀ ਹੈ ਅਤੇ ਸੱਚੀ ਤੇ ਸੁਖਦਾਈ ਦ੍ਰਿਸ਼ਟੀ ਹੈ, ਜੋ ਗੁਰੂ ਹੀ ਬਣਾ ਸਕਦਾ ਹੈ।



# 15

ਮ: ੨॥ ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ॥
ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ॥
ਹਉਮੈ ਕਿਥਹੁ ਊਪਜੈ ਕਿਤੁ ਸੰਜਮਿ ਇਹ ਜਾਇ॥
ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ॥
ਹਉਮੈ ਦੀਰਘੁ ਰੋਗੁ ਹੈ ਦਾਰੂ ਭੀ ਇਸੁ ਮਾਹਿ॥
ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥
ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ॥
(ਆਸਾ ਕੀ ਵਾਰ, ਪੰਨਾ ੪੬੩)

ਸਤਿਗੁਰੂ ਨਾਨਕ ਦੇਵ ਜੀ ਪਰਮਾਤਮਾ ਦੇ ਦਰ ਦੇ ਦਰਸ਼ਨਾਂ ਵਾਸਤੇ ਉਹ ਕਰਮ ਕਾਂਡ ਨਹੀਂ ਦਸਦੇ ਜੋ ਆਮ ਲੋਕ ਕਰ ਰਹੇ ਸਨ। ਉਨ੍ਹਾਂ ਨੇ ਸਵੈ-ਪੜਚੋਲ ਲਈ ਆਪਣਾ ਆਪਾ ਖੋਜਣ ਲਈ ਕਿਹਾ ਹੈ। ਆਪੇ ਵਿਚ ਸਭ ਤੋਂ ਜ਼ਿਆਦਾ ਖੋਜ ਵਾਲੀ ਗੱਲ ਹੈ ਹਉਮੈ। ਸਤਿਗੁਰਾਂ ਇਥੇ ਤਕ ਕਹਿ ਦਿੱਤਾ ਹੈ ਕਿ ਹਉਮੈ ਨੂੰ ਜੋ ਬੁਝ ਲੈਂਦਾ ਹੈ ਉਸਨੂੰ ਪਰਮਾਤਮਾ ਦੇ ਦਰ ਦੇ ਦਰਸ਼ਨ ਹੋ ਜਾਂਦੇ ਹਨ।

ਹਉਮੈ ਬੂਝੈ ਤਾਂ ਦਰੁ ਸੂਝੈ॥ ਗਿਆਨ ਵਿਹੂਣਾ ਕਥਿ ਕਥਿ ਲੂਝੈ॥
(ਆਸਾ ਕੀ ਵਾਰ)

ਸਤਿਗੁਰੂ ਸਿਧ ਗੋਸਟ ਵਿਚ ਸਿਧਾਂ ਦੇ ਪ੍ਰਸ਼ਨਾਂ ਦਾ ਉੱਤਰ ਦੇਂਦੇ ਹਨ। ਸਿਧ ਪੁੱਛਦੇ ਹਨ ਜਗਤ ਪੈਦਾ ਕਿਸ ਬਿਧਿ ਹੁੰਦਾ ਹੈ? ਉਹ ਕਿਹੜੀ ਬਿਧ ਹੈ ਜਿਸ ਨਾਲ ਦੁਖੀ ਹੁੰਦਾ ਹੈ ਤੇ ਮਰ ਜਾਂਦਾ ਹੈ? ਸਤਿਗੁਰੂ ਉੱਤਰ ਦਿੰਦੇ ਹਨ:

ਪ੍ਰਸ਼ਨ—ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ ਕਿਤੁ ਕਿਤੁ ਦੁਖਿ ਬਿਨਸਿ ਜਾਈ॥
ਉੱਤਰ—ਹਉਮੈ ਵਿਚਿ ਜਗੁ ਉਪਜੈ ਪੁਰਖਾ ਨਾਮਿ ਵਿਸਰਿਐ ਦੁਖੁ ਪਾਈ॥
(ਸਿਧ ਗੋਸਟ, ਪੰਨਾ ੯੪੬)

ਜਗਤ ਚਲਾਉਣ ਲਈ ਮੈਂ ਦੀ ਲੋੜ ਹੈ। ਮੈਂ ਬਿਲਕੁਲ ਸੁੰਨ ਹੋ ਜਾਏ ਤਾਂ ਇਹ ਜਗਤ ਨਹੀਂ ਰਹੇਗਾ। ਨਿਸ ਪ੍ਰਯੋਜਨ ਇਥੇ ਕੁਝ ਨਹੀਂ, ਪਰਮਾਤਮਾ ਗ਼ਲਤੀਆਂ

ਨਹੀਂ ਕਰਦਾ। ਜੇ ਹਉਮੈ ਗ਼ਲਤ ਹੈ ਤਾਂ ਪਰਮਾਤਮਾ ਗ਼ਲਤ ਹੈ। ਨਹੀਂ ਸਾਨੂੰ ਵਰਤਣਾ ਨਹੀਂ ਆਇਆ। ਅਸੀਂ ਅੰਮ੍ਰਿਤ ਨੂੰ ਜ਼ਹਿਰ ਬਣਾ ਦਿੱਤਾ ਹੈ। ਹਉਮੈ ਤਾਂ ਇਕ ਪਛਾਣ ਸੀ। ਹਉਮੈ ਵਿਲੱਖਣਤਾ ਸੀ, ਸੰਸਾਰ ਚਲਾਉਣ ਵਾਸਤੇ ਸੀ। ਪਰ ਪਛਾਣ ਛੱਡ ਕੇ ਮਨੁੱਖ ਰੱਬ ਦਾ ਸ਼ਰੀਕ ਬਣ ਕੇ ਬੈਠ ਗਿਆ। ਇਹ ਗ਼ਲਤ ਹੈ। ਇਹ ਸਭ ਤੋਂ ਵੱਡਾ ਬਣ ਕੇ ਬੈਠ ਗਿਆ। ਮੈਂ ਪਛਾਣ ਹੈ ਇਹ ਤਾਂ ਠੀਕ ਸੀ, ਪਰ ਮੈਂ ਸਭ ਤੋਂ ਵੱਡਾ ਹਾਂ, ਮੇਰੇ ਵਰਗਾ ਕੋਈ ਨਹੀਂ। ਮੈਂ ਮਾਲਕ ਹਾਂ, ਸਭ ਤੋਂ ਵੱਡਾ ਮਾਲਕ ਹਾਂ। ਇਹ ਗ਼ਲਤ ਸੀ, ਇਸ ਨਾਲ ਨੁਕਸਾਨ ਹੋ ਗਿਆ ਹੈ।

ਮੇਰੀ ਮੈਂ ਮੇਰੀ ਪਛਾਣ ਹੈ। ਉਸ ਮਾਲਕ ਨੇ ਇਹ ਪਛਾਣ ਦਿੱਤੀ ਹੈ, ਸਭ ਨੂੰ ਦਿੱਤੀ ਹੈ। ਮੇਰਾ ਜੋ ਹੈ ਉਹ ਸਭ ਦਾ ਹੈ। ਸਿਰਫ਼ ਮੇਰੇ ਕੋਲ ਹੀ ਨਹੀਂ ਸਭ ਕੋਲ ਹੈ। ਮੇਰੇ ਵਰਗਾ ਕੋਈ ਨਹੀਂ ਤੇ ਮੈਂ ਆਪਣੇ ਆਪ ਨੂੰ ਆਪ ਕਾਇਮ ਕੀਤਾ ਹੈ। ਇਹ ਹਉਮੈ ਗ਼ਲਤ ਹੈ। ਪਰ ਮੈਨੂੰ ਮੇਰੇ ਵਰਗਾ ਬਣਾਇਆ ਹੈ। ਮੇਰੇ ਜੈਸਾ ਕੋਈ ਨਹੀਂ ਅਤੇ ਹਰ ਇਕ ਮਨੁੱਖ ਵਿਲੱਖਣ ਹੈ। ਕਿਸੇ ਵਰਗਾ ਕੋਈ ਨਹੀਂ ਪਰ ਇਹ ਮੇਰੀ ਕਲਾ ਨਹੀਂ, ਇਹ ਉਸਦੀ ਕਲਾ ਹੈ—

> **ਮੇਰੈ ਪ੍ਰਭੁ ਸਾਚੈ ਇਕ ਖੇਲੁ ਰਚਾਇਆ॥**
> **ਕੋਇ ਨ ਕਿਸ ਹੀ ਜੇਹਾ ਉਪਾਇਆ॥**
> **ਆਪੇ ਫਰਕੁ ਕਰੇ ਵੇਖਿ ਵਿਗਸੈ ਸਭਿ ਰਸ ਦੇਹੀ ਮਾਹਾ ਹੇ।**

(ਮਾਰੂ ਮ: ੩, ਪੰਨਾ ੧੦੫੬)

ਕਈ ਸੱਜਣਾਂ ਨੇ ਮੈਂ ਤੋਂ ਬਚਣ ਲਈ ਮੈਂ ਸ਼ਬਦ ਬੋਲਣਾ ਛੱਡ ਦਿੱਤਾ ਹੈ ਉਹ ਮੈਂ ਦੀ ਬਜਾਏ ਦਾਸ ਸ਼ਬਦ ਵਰਤਦੇ ਹਨ। ਦਾਸ ਏਥੇ ਗਿਆ, ਦਾਸ ਓਥੇ ਗਿਆ, ਦਾਸ ਨੇ ਏਹ ਕੀਤਾ, ਦਾਸ ਨੇ ਉਹ ਕੀਤਾ। ਇਹ ਦਾਸ ਸ਼ਬਦ ਮੈਂ ਤੋਂ ਵੀ ਖ਼ਤਰਨਾਕ ਹੈ। ਇਹ ਇਕ ਨਵਾਂ ਭਰਮ ਪੈਦਾ ਕਰ ਰਿਹਾ ਹੈ। ਦਾਸ ਦਾ ਅਰਥ ਵੀ ਮੈਂ ਹੀ ਹੋ ਗਿਆ ਹੈ, ਸੇਵਕ ਨਹੀਂ ਰਹਿ ਗਿਆ।

ਗੁਰੂ ਸਾਹਿਬ ਬਾਣੀ ਵਿਚ ਮੈਂ ਸ਼ਬਦ ਵਰਤਦੇ ਹਨ:

> **ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥**

(ਸੂਹੀ ਮ: ੫, ਗੁਣਵੰਤੀ ਪੰਨਾ ੭੬੩)

ਸਤਿਗੁਰੂ ਕਹਿੰਦੇ ਹਨ ਆਖ ਮੈਂ ਹਾਂ ਪਰ ਮੇਰਾ ਕੁਝ ਨਹੀਂ ਕਿਉਂਕਿ ਮੈਂ ਹੀ ਆਪਣਾ ਨਹੀਂ, ਮੈਂ ਤੇਰਾ ਹਾਂ ਸਭ ਕੁਝ ਤੇਰਾ ਹੈ। ਮੈਂ ਹਾਂ, ਮੇਰਾ ਕੁਝ ਹੈ ਤਾਂ ਤੇਰੇ ਅਗੇ ਰੱਖਣਾ ਮੁਸ਼ਕਿਲ ਹੋ ਜਾਵੇਗਾ। ਪਰ ਮੈਂ ਤੇਰਾ ਹਾਂ, ਸਭ ਕੁਝ ਤੇਰਾ ਹੈ ਤਾਂ ਸੌਂਪਣ ਲੱਗਿਆਂ ਕੋਈ ਖੇਚਲ ਨਹੀਂ ਹੋਵੇਗੀ। ਸਤਿਗੁਰੂ ਫੁਰਮਾਉਂਦੇ ਹਨ ਕਿ ਮੈਂ ਦਾ ਭਾਵ ਕਿ ਮੈਂ ਹਾਂ ਤੇ ਸੁਤੰਤਰ ਹਾਂ, ਇਹ ਬੜਾ ਲੰਮਾ ਰੋਗ ਹੈ। ਪਰ ਇਹ

ਲਾਇਲਾਜ ਨਹੀਂ, ਇਸਦਾ ਦਾਰੂ ਹੈ। ਜਿਸ ਮਨੁੱਖ 'ਤੇ ਪਰਮਾਤਮਾ ਕਿਰਪਾ ਕਰਦਾ ਹੈ ਉਹ ਗੁਰੂ ਦੇ ਸ਼ਬਦ ਦੀ ਕਮਾਈ ਕਰਦਾ ਹੈ। ਇਸ ਸੰਜਮ ਪ੍ਰਹੇਜ਼ ਨਾਲ ਇਹ ਦੁੱਖ ਚਲਾ ਜਾਂਦਾ ਹੈ। ਸ਼ਬਦ ਦਾ ਭਾਵ ਹੈ—

ਕਬੀਰ ਮੇਰਾ ਮੁਝ ਮਹਿ ਕਿਛ ਨਹੀ ਜੋ ਕੁਛ ਹੈ ਸੋ ਤੇਰਾ॥
ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ॥

ਸੁਕਰਾਤ ਦੇ ਕੋਲ ਇਕ ਬਹੁਤ ਵੱਡਾ ਧਨਵਾਨ ਬੰਦਾ ਆਇਆ। ਆ ਕੇ ਕਹਿਣ ਲੱਗਾ ਮੈਂ ਇਸ ਸ਼ਹਿਰ ਦਾ ਸਭ ਤੋਂ ਵੱਡਾ ਬੰਦਾ ਹਾਂ ਅਤੇ ਮੇਰੇ ਕੋਲ ਸਭ ਕੁਝ ਆਪਣਾ ਹੈ, ਮੈਂ ਕਿਸੇ ਦਾ ਕੁਝ ਨਹੀਂ ਦੇਣਾ।

ਸੁਕਰਾਤ ਅੰਦਰ ਗਏ ਤੇ ਦੁਨੀਆਂ ਦਾ ਨਕਸ਼ਾ ਲੈ ਆਏ ਤੇ ਕਿਹਾ ਦੱਸੋਗੇ ਇਸ ਵਿਚ ਸਾਡਾ ਦੇਸ਼ ਕਿਥੇ ਹੈ? ਸਾਡਾ ਸ਼ਹਿਰ ਕਿਥੇ ਹੈ ਅਤੇ ਤੁਸੀਂ ਕਿਥੇ ਹੋ? ਉਹ ਧਨਵਾਨ ਹੈਰਾਨ ਹੋ ਗਿਆ ਕਹਿਣ ਲੱਗਾ ਏਥੇ ਤਾਂ ਮੈਂ ਨਹੀਂ ਦਿਸਦਾ। ਸੁਕਰਾਤ ਕਹਿਣ ਲੱਗਾ ਇਹ ਇਕ ਧਰਤੀ ਦਾ ਨਕਸ਼ਾ ਹੈ। ਧਰਤੀਆਂ ਬਹੁਤ ਹਨ। ਜਦੋਂ ਮੈਂ ਮੇਰੀ ਦਾ ਖ਼ਿਆਲ ਆਵੇ ਜ਼ਰਾ ਸੋਚ ਕੇ ਗੱਲ ਕਰਨੀ। ਅਤੇ ਇਹ ਨਕਸ਼ਾ ਤੁਸੀਂ ਲੈ ਹੀ ਜਾਉ। ਜੇ ਕਿਤੇ ਦੁਬਾਰਾ ਹੰਕਾਰ ਦਾ ਦੌਰਾ ਪਵੇ ਤਾਂ ਇਸ ਨਕਸ਼ੇ ਦੇ ਦਰਸ਼ਨ ਕਰ ਲੈਣੇ, ਸ਼ਾਂਤੀ ਆ ਜਾਵੇਗੀ।

ਇਕ ਅਦੀਬ ਕਹਿੰਦੇ ਹਨ ਤੂੰ ਕਿਸ ਗੱਲ ਦਾ ਹੰਕਾਰ ਕਰਦਾ ਹੈਂ? ਹੇ ਮੁਸਾਫਰ, ਸਫਰ ਦੀ ਤਿਆਰੀ ਕਰ—

ਹਯਾਤੇ ਚੰਦ ਰੋਜ਼ਾ ਮੇਂ ਅਕੜ ਮਤ ਜ਼ੋਰੋ ਜ਼ਰ ਪਰ ਤੂ,
ਸਰਾਏ ਫ਼ਾਨੀ ਮੇਂ ਰਹਿ ਕਰ ਤੂ ਕਿਉ ਮਗ਼ਰੂਰ ਹੋਤਾ ਹੈ।
ਜਵਾਨੀ ਮੇਂ ਅਦਮ ਕੇ ਵਾਸਤੇ ਸਾਮਾਨ ਕਰ ਗ਼ਾਫ਼ਿਲ,
ਮੁਸਾਫ਼ਿਰ ਸ਼ਬ ਕੋ ਉਠਤੇ ਹੈਂ ਜੋ ਜਾਨਾ ਦੂਰ ਹੋਤਾ ਹੈ।

ਸਾਹਿਬ ਗੁਰ-ਸ਼ਬਦ ਰਾਹੀਂ ਹਉਮੈ ਨੂੰ ਜਲਾ ਦਿੰਦੇ ਹਨ:

ਮੇਰੇ ਸਾਹਿਬ ਹਉ ਕੀਤਾ ਤੇਰਾ॥ ਜਾ ਤੂ ਦੇਹਿ ਜਪੀ ਨਾਉ ਤੇਰਾ॥

* * *

ਤੂ ਕਰਤਾ ਕਰਣਾ ਮੈ ਨਾਹੀ ਜਾ ਹਉ ਕਰੀ ਨ ਹੋਈ॥
(ਆਸਾ ਮ: ੧, ਪੰਨਾ ੩੫੭)

ਸਿੱਖ ਲਈ ਸਿੱਖਿਆ ਇਹੀ ਹੈ ਕਿ ਤੂੰ ਹਉ ਨੂੰ ਹਰੀ ਦੇ ਚਰਨਾਂ ਵਿਚ ਰੱਖ ਦੇ। ਹਉ ਨਹੀਂ ਰਹੇਗੀ ਤੂੰ ਹਰੀ ਦਾ ਰੂਪ ਹੋ ਜਾਵੇਂਗਾ।

ਸਤਿਗੁਰੂ ਫੁਰਮਾਉਂਦੇ ਹਨ ਕਿ ਹਉਮੈ ਦਾ ਅਸਲਾ ਇਹੀ ਹੈ ਕਿ ਜਦੋਂ ਜੀਵਾਂ ਅੰਦਰ ਇਹ ਭਾਵ ਹੁੰਦਾ ਹੈ ਤਾਂ ਵੱਖਰੀ ਹੋਂਦ ਕਾਇਮ ਰੱਖਣ ਵਾਲੇ ਕੰਮ ਜੀਵ

ਕਰਦੇ ਹਨ। ਇਸ ਹਉਮੈ ਦੇ ਇਹੀ ਬੰਧਨ ਹਨ ਕਿ ਜਨਮ ਮਰਨ ਦਾ ਗੇੜ ਨਹੀਂ ਮੁੱਕਦਾ। ਜੀਵ ਵਾਰ-ਵਾਰ ਜੂਨਾਂ ਵਿਚ ਪੈਂਦੇ ਹਨ। ਫਿਰ ਇਹ ਹਉਮੈ ਦਾ ਵਖੇਵਾ ਕਿਥੋਂ ਪੈਦਾ ਹੁੰਦਾ ਹੈ ਤੇ ਕਿਸ ਬਿਧਿ ਨਾਲ ਇਹ ਮੁੱਕ ਸਕਦਾ ਹੈ। ਇਹ ਹਉਮੈ ਦਾ ਭਾਵ ਬੜਾ ਲੰਮਾ ਰੋਗ ਹੈ ਪਰ ਇਸਦਾ ਦਾਰੂ ਵੀ ਹੈ। ਕਿਸ ਬਿਧਿ ਵਿਚ ਇਸਦਾ ਦਾਰੂ ਹੈ, ਉਹ ਬਿਧੀ ਕੀ ਹੈ? ਜੇ ਪ੍ਰਭੂ ਕਿਰਪਾ ਕਰੇ ਤਾਂ ਜੀਵ ਸਤਿਗੁਰੂ ਦੇ ਸ਼ਬਦ ਦੀ ਕਮਾਈ ਕਰਦੇ ਹਨ। ਇਸ ਸ਼ਬਦ ਦੀ ਕਮਾਈ, ਇਸ ਢੰਗ ਨਾਲ ਹਉਮੈ ਦਾ ਦੁੱਖ ਜੀਵਨ ਵਿਚੋਂ ਚਲਾ ਜਾਂਦਾ ਹੈ।

ਇਹ ਜੀਵ ਆਪਣਾ ਮੂਲ ਮੁੱਢ ਅਰੰਭਤਾ ਨੂੰ ਵੇਖਦਾ ਹੈ। ਜਾਂ ਫਿਰ ਆਪਣਾ ਅੰਤ ਵੇਖਦਾ ਹੈ ਤਾਂ ਹਉਮੈ ਮੁੱਕਦੀ ਹੈ। ਪਰ ਇਹ ਆਦਿ ਤੇ ਅੰਤ ਵੀ ਸਤਿਗੁਰੂ ਦੇ ਸ਼ਬਦ ਵਿਚੋਂ ਹੀ ਦਿਸਦਾ ਹੈ। ਸਤਿਗੁਰੂ ਫੁਰਮਾਉਂਦੇ ਹਨ—

ਪ੍ਰਭ ਜੀ ਮੋਹਿ ਕਵਨੁ ਅਨਾਥੁ ਬਿਚਾਰਾ॥
ਕਵਨ ਮੂਲ ਤੇ ਮਾਨੁਖ ਕਰਿਆ ਇਹੁ ਪਰਤਾਪੁ ਤੁਹਾਰਾ॥

(ਸਾਰੰਗ ਮ: ੫, ਪੰਨਾ ੧੨੨੦)

ਮਾਈ ਤੇ ਜਿਨਿ ਸਾਜਿਆ ਕਰਿ ਦੁਰਲਭ ਦੇਹ।
ਅਨਿਕ ਛਿਦ੍ਰ ਮਨ ਮਹਿ ਢਕੇ ਨਿਰਮਲ ਦ੍ਰਿਸਟੇਹ।

(ਬਿਲਾਵਲ ਮ: ੫, ਪੰਨਾ ੮੧੨)

ਕਬੀਰਾ ਧੂਰਿ ਸਕੇਲਿ ਕੈ ਪੁਰੀਆ ਬਾਂਧੀ ਦੇਹ।
ਦਿਵਸ ਚਾਰਿ ਕੋ ਪੇਖਣਾ ਅੰਤਿ ਖੇਹ ਕੀ ਖੇਹ।

(ਪੰਨਾ ੧੩੭੪)

ਜੀਵਨ ਵਿਚੋਂ ਹੰਕਾਰ ਦੀ ਧੁੰਦ ਪਾਸੇ ਹੁੰਦਿਆਂ ਹੀ ਕਰਤਾਰ ਸੂਰਜ ਦੇ ਦਰਸ਼ਨ ਹੁੰਦੇ ਹਨ ਤੇ ਜੀਵਨ ਪ੍ਰਕਾਸ਼ ਨਾਲ ਭਰ ਜਾਂਦਾ ਹੈ।



# 16

ਮ: ੨॥ ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਹਮਣਹ ॥
ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾਕ੍ਰਿਤਹ ॥
ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ ॥
ਨਾਨਕੁ ਤਾਕਾ ਦਾਸ ਹੈ ਸੋਈ ਨਿਰੰਜਨ ਦੇਉ ॥
(ਆਸਾ ਕੀ ਵਾਰ, ਪੰਨਾ ੪੬੩)

ਪੁਰਾਤਨ ਪਰੰਪਰਾ ਜੋ ਵਰਨ ਵੰਡ 'ਤੇ ਖੜ੍ਹੀ ਸੀ ਉਹ ਇਹ ਕਹਿੰਦੀ ਸੀ ਕਿ ਜੋਗੀ ਦਾ ਧਰਮ ਹੈ ਗਿਆਨ ਪ੍ਰਾਪਤ ਕਰਨਾ। ਬ੍ਰਾਹਮਣ ਦਾ ਧਰਮ ਹੈ ਵੇਦ ਪੜ੍ਹਨਾ ਤੇ ਵਿਚਾਰਨਾ। ਖਤ੍ਰੀ ਦਾ ਧਰਮ ਹੈ ਸੂਰਮਿਆਂ ਵਾਲੇ ਕਰਮ ਕਰਨੇ, ਸੂਰਬੀਰ ਹੋਣਾ। ਅਤੇ ਸ਼ੂਦ੍ਰਾਂ ਦਾ ਧਰਮ ਹੈ ਦੂਸਰੇ ਵਰਨਾਂ ਦੀ ਸੇਵਾ ਕਰਨੀ। ਪਰ ਸਤਿਗੁਰੂ ਇਸ ਵੰਡ ਨਾਲ ਸਹਿਮਤ ਨਹੀਂ, ਕਿਉਂਕਿ ਜ਼ਰੂਰੀ ਨਹੀਂ ਹਰ ਜੋਗੀ ਦਾ ਚੇਲਾ ਅਗੋਂ ਉਨਾ ਹੀ ਗਿਆਨਵਾਨ ਹੋਵੇਗਾ। ਐਸਾ ਵੇਖਿਆ ਗਿਆ ਹੈ ਕਿ ਗਿਆਨਵਾਨ ਗੁਰੂਆਂ ਦਾ ਨਾਂ ਵੇਚ-ਵੇਚ ਕੇ ਅਗਿਆਨੀ ਚੇਲੇ ਖਾ ਰਹੇ ਹਨ। ਬ੍ਰਾਹਮਣਾਂ ਦੇ ਘਰ ਉਹ ਬੱਚੇ ਪੈਦਾ ਹੋ ਸਕਦੇ ਹਨ ਅਤੇ ਹੋਏ ਹਨ ਜਿਨ੍ਹਾਂ ਦਾ ਵੇਦ ਪਾਠ ਨਾਲ ਕੋਈ ਵਾਹ ਨਹੀਂ ਸੀ। ਐਸੀ ਉਨ੍ਹਾਂ ਦੀ ਰੁਚੀ ਨਹੀਂ ਸੀ। ਛਤ੍ਰੀਆਂ ਦੇ ਘਰ ਡਰਾਕਲ ਬੱਚੇ ਪੈਦਾ ਹੋਏ ਹਨ। ਸ਼ੂਦ੍ਰਾਂ ਦੇ ਘਰ ਰਵਿਦਾਸ, ਕਬੀਰ ਤੇ ਨਾਮਦੇਵ ਵਰਗੇ ਬ੍ਰਹਮ ਗਿਆਨੀ ਪੈਦਾ ਹੋਏ ਅਤੇ ਭੀਲਾਂ ਦੇ ਘਰ ਏਕਲਵਯ ਵਰਗਾ ਬਹਾਦਰ ਪੈਦਾ ਹੋਇਆ।

ਭੀਲਾਂ ਸ਼ੂਦਰਾਂ ਦੇ ਘਰ ਭੀਲਣੀ ਵਰਗੀ ਬ੍ਰਹਮ ਗਿਆਨੀ ਤੇ ਪ੍ਰੇਮੀ ਔਰਤ ਪੈਦਾ ਹੋਈ। ਬਾਲਮੀਕ ਵਰਗਾ ਬਹਾਦੁਰ ਤੇ ਬ੍ਰਹਮ ਰਿਸ਼ੀ ਪੈਦਾ ਹੋਇਆ। ਇਸ ਲਈ ਗੁਰੂ ਅੰਗਦ ਦੇਵ ਜੀ ਦੀ ਦ੍ਰਿਸ਼ਟੀ ਵਿਚ ਸ਼ੁਭ ਗੁਣ ਕਿਸੇ ਜਾਤ ਵਰਨ ਦੇ ਮੁਹਤਾਜ ਨਹੀਂ। ਸਤਿਗੁਰੂ ਧਰਮ ਸਭ ਦਾ ਮੰਨਦੇ ਹਨ। ਸਾਰੇ ਮਨੁੱਖਾਂ ਦਾ ਇਕ

ਹੀ ਧਰਮ ਹੈ ਕਿ ਉਹ ਧਰਮੀ ਬਣਨ। ਸਿਮਰਨ ਸੇਵਾ ਕਰਨ। ਸੇਵਾ ਸਿਮਰਨ ਦਾ ਜੋੜ ਹੀ ਮਨੁੱਖ ਨੂੰ ਧਰਮੀ ਬਣਾਉਂਦਾ ਹੈ। ਸਤਿਗੁਰੂ ਚਾਹੁੰਦੇ ਹਨ ਹਰ ਸ਼ੂਦਰ ਵੀ ਸਿਮਰਨ ਕਰੇ ਅਤੇ ਹਰ ਬ੍ਰਾਹਮਣ ਵੀ ਸੇਵਾ ਕਰੇ। ਹਰ ਛਤ੍ਰੀ ਵੀ ਬ੍ਰਹਮ ਗਿਆਨੀ ਹੋਵੇ। ਜਦੋਂ ਤੀਰਥਾਂ ਤੇ ਗੁਰੂ ਗੋਬਿੰਦ ਸਿੰਘ ਨੂੰ ਬਚਪਨ ਵਿਚ ਹੀ ਪੁੱਛਿਆ ਗਿਆ ਕਿ ਗੁਰੂ ਛਤ੍ਰੀ ਹੋ ਕੇ ਪੂਜਾ ਕਿਉਂ ਕਰਵਾਉਂਦੇ ਹਨ ਤਾਂ ਸਤਿਗੁਰਾਂ ਕਿਹਾ ਸੀ ਕੀ ਰਾਮ ਤੇ ਕ੍ਰਿਸ਼ਨ ਜੀ ਖਤ੍ਰੀ ਸਨ ਜਾਂ ਬ੍ਰਾਹਮਣ ਸਨ।

ਸਤਿਗੁਰੂ ਫੁਰਮਾਉਂਦੇ ਹਨ ਕਿ ਜੇ ਕੋਈ ਮਨੁੱਖ ਇਸ ਭੇਦ ਨੂੰ ਸਮਝ ਲਵੇ ਉਹ ਭੇਦ ਕਿਹੜਾ ਹੈ ਕਿ ਹਰ ਮਨੁੱਖ ਮਨੁੱਖੀ ਗੁਣਾਂ ਦਾ ਅਧਿਕਾਰੀ ਹੈ। ਮਨੁੱਖ ਬ੍ਰਹਮ ਵਿਚਾਰ ਕਰ ਸਕਦਾ ਹੈ ਤਾਂ ਹਰ ਇਕ ਮਨੁੱਖ ਕਰੇ। ਮਨੁੱਖ ਜੇ ਸੂਰਬੀਰ ਹੋ ਸਕਦਾ ਹੈ ਤਾਂ ਹਰ ਮਨੁੱਖ ਹੋਵੇ। ਮਨੁੱਖ ਜੇ ਵਪਾਰ ਕਰ ਸਕਦਾ ਹੈ ਤਾਂ ਹਰ ਮਨੁੱਖ ਕਰੇ। ਮਨੁੱਖ ਜੇ ਸੇਵਾ ਕਰ ਸਕਦਾ ਹੈ ਤਾਂ ਹਰ ਇਕ ਮਨੁੱਖ ਸੇਵਾ ਕਰੇ।

ਤੁਲਸੀ ਨੇ ਇਕ ਦੋਹਰਾ ਲਿਖਿਆ ਹੈ—

ਜਨਨੀ ਜਨੈ ਤਾਂ ਭਗਤ ਜਨ ਕੈ ਦਾਤਾ ਕੈ ਸੂਰ॥
ਨਹੀ ਤਾਂ ਜਨਨੀ ਬਾਂਝ ਰਹਿ ਕਾਹੇ ਗਵਾਵੈ ਨੂਰ॥

ਤੁਲਸੀ ਅਨੁਸਾਰ ਮਨੁੱਖ ਵਿਚ ਤਿੰਨਾਂ ਵਿਚੋਂ ਇਕ ਗੁਣ ਜ਼ਰੂਰ ਹੋਣਾ ਚਾਹੀਦਾ ਹੈ। ਜਾਂ ਦਾਨੀ ਹੋਵੇ ਜਾਂ ਸੂਰਮਾ ਹੋਵੇ ਜਾਂ ਫਿਰ ਭਗਤ ਹੋਵੇ। ਤੁਲਸੀ ਤਿੰਨਾਂ ਗੁਣਾਂ ਨੂੰ ਵੱਖ-ਵੱਖ ਵੰਡਦਾ ਹੈ। ਪਰ ਸਤਿਗੁਰੂ ਇਕ ਮਨੁੱਖ ਵਿਚ ਸਾਰੇ ਹੀ ਗੁਣ ਚਾਹੁੰਦੇ ਹਨ। ਸਿਰਫ਼ ਐਸਾ ਕਿਹਾ ਹੈ ਗੁਣ ਦਾ ਗਾਹਕ ਬਣ। ਜਿੱਥੋਂ ਵੀ ਗੁਣ ਮਿਲਣ ਗ੍ਰਹਿਣ ਕਰ। ਅਵਗੁਣਾਂ ਨੂੰ ਛੱਡਣਾ ਹੈ, ਗੁਣ ਧਾਰਨ ਕਰਨੇ ਹਨ।

ਗੁਣਾਂ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥
ਜੇ ਗੁਣ ਹੋਵਨਿ ਸਾਜਨਾ ਮਿਲਿ ਸਾਂਝ ਕਰੀਜੈ॥
ਸਾਂਝ ਕਰੀਜੈ ਗੁਣਹ ਕੇਰੀ ਛੋਡਿ ਅਵਗੁਣ ਚਲੀਐ॥

(ਸੂਹੀ ਮ: ੪, ਪੰਨਾ ੭੬੬)

ਸਤਿਗੁਰਾਂ ਨੇ ਸਮੇਂ ਦੇ ਵਿਦਵਾਨ ਅਤੇ ਸੰਗੀਤਕਾਰ ਕਵੀ ਜਨ ਇਕੱਠੇ ਕੀਤੇ ਜੋ ਰਚਨਾਵਾਂ ਰਚਦੇ ਸਨ, ਪੁਰਾਤਨ ਗ੍ਰੰਥਾਂ ਦੇ ਉਲਥੇ ਕਰਦੇ ਸਨ। ਉਨ੍ਹਾਂ ਨੇ ਮਹਾਨ ਸੂਰਬੀਰ ਜੋ ਸ਼ਸਤ੍ਰ ਵਿੱਦਿਆ ਦੇ ਮਾਹਰ ਸਨ, ਘੋੜ ਸਵਾਰ ਸਨ, ਉਹ ਰੱਖੇ। ਸਿੱਖਿਆ ਲੈਣ ਵਾਲੇ ਵਿੱਦਿਆ ਵੀ ਪੜ੍ਹਦੇ ਸਨ, ਕੀਰਤਨ ਵੀ ਸਿੱਖਦੇ ਸਨ। ਕਵਿਤਾ ਸਿੱਖਦੇ ਸਨ। ਘੋੜ ਸਵਾਰੀ ਸਿੱਖਦੇ ਸਨ। ਸ਼ਸਤ੍ਰ ਚਲਾਉਣੇ ਸਿੱਖਦੇ ਸਨ। ਸਿੱਖਾਂ ਵਿਚ ਤਨ ਮਨ ਧਨ ਸਭ ਕੁਝ ਦੇਣ ਵਾਲੇ ਸਨ। ਸਿੱਖਾਂ ਵਿਚ ਉਹ ਸਾਰੇ ਗੁਣ ਸਨ ਜੋ ਇਕ ਪੂਰਨ ਮਨੁੱਖ ਵਿਚ ਹੋਣੇ ਚਾਹੀਦੇ ਹਨ।

ਜਿੱਥੇ ਵਰਨਵੰਡ ਅਨੁਸਾਰ ਆਪਣੇ ਕਿੱਤੇ ਤੋਂ ਬਿਨਾਂ ਹੋਰ ਕਿਸੇ ਕੰਮ ਨੂੰ ਹੱਥ ਪਾਉਣਾ ਧਾਰਮਿਕ ਅਪਰਾਧ ਸਮਝਿਆ ਜਾਂਦਾ ਸੀ। ਸਰਬ ਕਲਾ ਕੇ ਗਿਆਤਾ ਸਤਿਗੁਰੂ ਨੇ ਸਿੱਖਾਂ ਨੂੰ ਸਮਝਾ ਦਿੱਤਾ ਕਿ ਉਹ ਦਿਨ ਬਤੀਤ ਹੋ ਗਏ ਹਨ ਜਦੋਂ ਆਖਿਆ ਜਾਂਦਾ ਸੀ ਕਿ ਜੋਗੀ ਸਿਰਫ਼ ਗਿਆਨ ਪੈਦਾ ਕਰੇ। ਬ੍ਰਹਮਣ ਵੇਦ ਪੜ੍ਹੇ। ਛਤ੍ਰੀ ਲੜੇ, ਸ਼ੂਦਰ ਸੇਵਾ ਕਰੇ। ਨਹੀਂ ਹੁਣ ਲੋੜ ਅਨੁਸਾਰ ਜਿਹੜੀ ਸੇਵਾ ਮਿਲੇ, ਸਿੱਖ ਖਿੜੇ ਮੱਥੇ ਕਰੇ।

ਸਿਮਰਨ ਹਰ ਇਕ ਦਾ ਅਧਿਕਾਰ ਹੈ ਉਹ ਕਰੇ। ਬ੍ਰਾਹਮਣ ਨੇ ਮਰਯਾਦਾ ਬਣਾ ਦਿੱਤੀ ਸੀ ਸ਼ੂਦਰ ਵੇਦ ਨਾ ਪੜ੍ਹੇ ਨਾ ਸੁਣੇ। ਜੇ ਸੁਣੇ ਤਾਂ ਕੰਨਾਂ ਵਿਚ ਸਿੱਕਾ ਢਾਲ ਕੇ ਪਾਇਆ ਜਾਏ। ਜੇ ਵੇਦ ਪੜ੍ਹੇ ਤਾਂ ਜ਼ੁਬਾਨ ਕਟ ਦਿੱਤੀ ਜਾਏ। ਕਬੀਰ ਸਾਹਿਬ ਨੇ ਕਹਿ ਦਿੱਤਾ :

ਕੋਈ ਗਾਵੈ ਕੋ ਸੁਣੈ ਹਰਿ ਨਾਮਾ ਚਿਤੁ ਲਾਇ॥
ਕਹੁ ਕਬੀਰ ਸੰਸਾ ਨਹੀ ਅੰਤਿ ਪਰਮਗਤਿ ਪਾਇ॥

(ਗਉੜੀ ਕਬੀਰ ਜੀ, ਪੰਨਾ ੩੩੫)

ਇਸ ਲਈ ਸਾਰਿਆਂ ਲਈ ਇਹੀ ਧਰਮ ਹੈ ਕਿ—

ਸਰਬ ਧਰਮ ਮਹਿ ਸ੍ਰੇਸਟ ਧਰਮੁ॥
ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥

(ਸੁਖਮਨੀ, ਪੰਨਾ ੨੬੬)



## 17

ਮ: ੨॥ ਏਕ ਕ੍ਰਿਸਨੰ ਸਰਬ ਦੇਵਾ ਦੇਵ ਦੇਵਾ ਤ ਆਤਮਾ॥
ਆਤਮਾ ਬਾਸ ਦੇਵਸ੍ਹਿ ਜੇਕੋ ਜਾਣੈ ਭੇਉ॥
ਨਾਨਕੁ ਤਾਕਾ ਦਾਸ ਹੈ ਸੋਈ ਨਿਰੰਜਨ ਦੇਉ॥

ਸਤਿਗੁਰੂ ਫੁਰਮਾਉਂਦੇ ਹਨ ਕਿ ਇਕ ਪਰਮਾਤਮਾ ਹੀ ਸਾਰੇ ਦੇਵਤਿਆਂ ਦੀ ਆਤਮਾ ਹੈ। ਦੇਵਤਿਆਂ ਦੇ ਦੇਵਤਿਆਂ ਦੀ ਆਤਮਾ ਹੈ। ਜੋ ਮਨੁੱਖ ਪ੍ਰਭੂ ਦੀ ਆਤਮਾ ਦਾ ਭੇਦ ਜਾਣ ਲੈਂਦਾ ਹੈ, ਸਤਿਗੁਰੂ ਕਹਿੰਦੇ ਹਨ ਮੈਂ ਉਸ ਮਨੁੱਖ ਦਾ ਦਾਸ ਹਾਂ। ਉਹ ਨਿਰਲੇਪ ਪ੍ਰਭੂ ਦਾ ਰੂਪ ਹੈ।

ਮਨੁੱਖ ਇਕ ਅਕਾਲ ਪੁਰਖ ਨੂੰ ਭੁੱਲ ਕੇ ਅਨੇਕਾਂ ਸ਼ਕਤੀਆਂ ਦਾ ਪੁਜਾਰੀ ਬਣ ਗਿਆ ਸੀ। ਸਾਡੇ ਦੇਸ਼ ਵਿਚ ਸਭ ਤੋਂ ਨਖਿਧ ਆਤਮਾਵਾਂ ਭੂਤਾਂ ਪ੍ਰੇਤਾਂ ਦੀਆਂ ਮੰਨੀਆਂ ਗਈਆਂ। ਉਸ ਤੋਂ ਉਪਰ ਦਾਨਵ ਸਨ, ਯੱਖ ਸਨ। ਦੇਵ ਰੂਹਾਂ ਵਿਚ ਵੀ ਨੀਵੀਆਂ ਆਤਮਾਵਾਂ, ਫਿਰ ਉੱਤਮ ਆਤਮਾਵਾਂ, ਫਿਰ ਦੇਵਤਿਆਂ ਦੇ ਦੇਵਤੇ ਬ੍ਰਹਮਾ ਬਿਸ਼ਨ ਮਹੇਸ਼ ਸਨ। ਸ਼ਿਵ ਨੂੰ ਸਦਾ ਸ਼ਿਵ ਕਿਹਾ ਗਿਆ, ਜੋ ਹਮੇਸ਼ਾ ਕਾਇਮ ਰਹਿੰਦਾ ਹੈ। ਅਮਰ ਕਹਿ ਕੇ ਪੂਜਿਆ ਗਿਆ। ਚੌਪਈ ਜੋ ਰੋਜ਼ਾਨਾ ਪੜ੍ਹਦੇ ਹਾਂ ਉਸ ਵਿਚ ਲਿਖਿਆ ਹੈ–

ਮਹਾਦੇਵ ਕੋ ਕਹਤ ਸਦਾ ਸ਼ਿਵ। ਨਿਰੰਕਾਰ ਕਾ ਚੀਨਤ ਨਹਿ ਭਿਵ।
ਆਪ ਆਪਨੀ ਬੁਧ ਹੈ ਜੇਤੀ। ਬਰਨਤ ਭਿੰਨ ਭਿੰਨ ਤੁਹਿ ਤੇਤੀ।
ਤੁਮਰਾ ਲਖਾ ਨਾ ਜਾਇ ਪਸਾਰਾ। ਕਿਹ ਬਿਧਿ ਸਜਾ ਪ੍ਰਥਮ ਸੰਸਾਰਾ।

ਅਵਤਾਰਾਂ ਨੂੰ ਕਿਤੇ ਅੰਸ਼ ਅਵਤਾਰ ਕਿਹਾ। ਕੋਈ ਬਾਰਾਂ ਕਲਾਂ, ਕੋਈ ਸੋਲਾਂ ਕੋਈ ਚੌਦਾਂ। ਤੇ ਕਿਹਾ ਇਹ ਆਪ ਭਗਵਾਨ ਆਇਆ ਸੀ। ਪ੍ਰਾਚੀਨ ਪੰਥ ਪ੍ਰਕਾਸ਼ ਵਿਚ ਬੜਾ ਸੁੰਦਰ ਲਿਖਿਆ ਹੈ–

ਹਿੰਦੂ ਕਹਤ ਜਿਨ੍ਹੇ ਅਵਤਾਰ॥
ਪ੍ਰਮੇਸ਼ੁਰ ਤਨ ਧਾਰੇ ਸਾਰ॥
ਪਰਮੇਸਰੁ ਥੱਪ ਪੂਜਤ ਮਾਨਤ॥
ਭਜਨ ਧਿਆਨ ਉਨਹੀ ਕਾ ਠਾਨਤ॥
ਸਿਖ ਉਨ੍ਹੇ ਪਰਮੇਸੁਰ ਨਾ ਮਾਨੈ॥
ਪਰਮੇਸਰ ਕੇ ਸੇਵਕ ਜਾਨੈ॥

ਸਤਿਗੁਰੂ ਉਸ ਪਰਮਾਤਮਾ ਨੂੰ ਇਨਾ ਸੀਮਤ ਨਹੀਂ ਮੰਨਦੇ ਕਿ ਉਹ ਕੇਵਲ ਇਕ ਸਰੀਰ ਤਕ ਸੀਮਤ ਹੋਵੇ, ਕੇਵਲ ਇਕ ਥਾਂ 'ਤੇ ਹੀ ਹੋਵੇ, ਆਮ ਮਨੁੱਖ ਵਾਂਗ ਹੋਵੇ। ਸਤਿਗੁਰੂ ਫੁਰਮਾਉਂਦੇ ਹਨ—

ਹਸਤ ਕੀਟ ਕੇ ਬੀਚ ਸਮਾਨਾ॥ ਰਾਵ ਰੰਕ ਜਿਹ ਇਕਸਰ ਜਾਨਾ॥
ਸਭ ਕੋ ਕਾਲ ਸਭਨ ਕੋ ਕਰਤਾ॥ ਰੋਗ ਸੋਗ ਦੋਖਨ ਕੋ ਹਰਤਾ॥

ਉਹ ਪਰਮਾਤਮਾ ਤਾਂ ਐਸਾ ਹੈ ਜਿਵੇਂ ਨਦੀ ਤੋਂ ਲਹਿਰਾਂ ਉਠਦੀਆਂ ਹਨ। ਨਦੀ ਨੂੰ ਲਹਿਰਾਂ ਪੈਦਾ ਕਰਨ ਲਈ ਕੋਈ ਮਿਹਨਤ ਨਹੀਂ ਕਰਨੀ ਪੈਂਦੀ। ਕੋਈ ਜਤਨ ਨਹੀਂ ਕਰਨਾ ਪੈਂਦਾ, ਸੁਤੇ ਹੀ ਲਹਿਰਾਂ ਉਠਦੀਆਂ ਹਨ।

ਏਸੇ ਤਰ੍ਹਾਂ ਉਸ ਪ੍ਰਭੂ ਤੋਂ ਜੀਵ ਪੈਦਾ ਹੁੰਦੇ ਹਨ, ਲੀਣ ਹੁੰਦੇ ਹਨ।

ਜੈਸੇ ਏਕ ਨੱਦ ਤੇ ਤਰੰਗ ਕੋਟ ਉਪਜਤ ਹੈ।
ਪਾਨ ਕੇ ਤਰੰਗ ਸਭੈ ਪਾਨ ਹੀ ਕਹਾਹਿੰਗੇ।
ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ,
ਤਾਹੀ ਤੇ ਉਪਜ ਸਭੈ ਤਾਹੀ ਮੈ ਸਮਾਹਿੰਗੇ॥

ਉਸ ਬੇਅੰਤ ਪ੍ਰਭੂ ਨੂੰ ਸੀਮਤ ਕਰ ਕੇ ਵਰਣਨ ਕਰਨਾ ਸ਼ਰਧਾ ਨਹੀਂ ਸਗੋਂ ਇਕ ਅਗਿਆਨਤਾ ਹੈ। ਭਾਈ ਗੁਰਦਾਸ ਜੀ ਤਾਂ ਕਹਿੰਦੇ ਹਨ—

ਜਾਨਤ ਹੈ ਉਸਤਤ ਅਰ ਕਰਤ ਹੈ ਨਿੰਦਾ ਮੂੜ
ਐਸੇ ਹੀ ਅਰਾਧਬੇ ਤੇ ਮੋਨ ਸੁਖਦਾਈ ਹੈ।

ਉਹ ਏਨਾ ਬੇਅੰਤ ਹੈ ਕਿ ਉਸ ਦਾ ਪਾਰਾਵਾਰ ਨਹੀਂ। ਉਹ ਅਲੇਖ ਹੈ, ਪਰ ਜਿਨ੍ਹਾਂ ਬੰਦਿਆਂ ਨੂੰ ਆਪਣੇ ਗਿਆਨ ਦਾ ਗੁਮਾਨ ਸੀ ਕੋਈ ਗੱਲ ਵੀ ਕੋਈ ਪੁੱਛੇ ਉਹ ਕਹਿੰਦੇ ਸਨ ਅਸੀਂ ਜਾਣਦੇ ਹਾਂ। ਬਲਕਿ ਅਸੀਂ ਹੀ ਠੀਕ ਜਾਣਦੇ ਹਾਂ। ਬਾਕੀ ਸਭ ਗ਼ਲਤ ਜਾਣਦੇ ਹਨ। ਐਸੇ ਬੰਦਿਆਂ ਲਈ ਕਿਤੇ ਵੀ ਅਸਚਰਜ ਨਹੀਂ। ਉਹ ਤਾਂ ਹਰ ਚੀਜ਼ ਦੀ ਪਰਿਭਾਸ਼ਾ ਕਰਦੇ ਹਨ। ਉਨ੍ਹਾਂ ਵਿਆਖਿਆ ਕਰ ਦਿੱਤੀ ਕਿ ਆਮ ਬੰਦਿਆਂ ਦੀਆਂ ਦੋ ਬਾਹਵਾਂ ਹਨ। ਭਗਵਾਨ ਨੂੰ ਉਨ੍ਹਾਂ ਚਾਰ ਬਾਹਵਾਂ ਲਗਾ ਦਿੱਤੀਆਂ। ਆਮ ਔਰਤਾਂ ਦੀਆਂ ਦੋ ਬਾਹਵਾਂ ਹਨ, ਦੇਵੀ ਨੂੰ ਜ਼ਿਆਦਾ ਲਗਾ ਦਿੱਤੀਆਂ ਇਹ ਤਾਂ ਇਕ ਕਲਪਨਾ ਸੀ ਪਰ ਕਲਪਨਾ ਵੀ ਸੀਮਤ ਹੈ। ਵੱਡੀ

ਕਲਪਨਾ ਕਰਨ ਵਾਲੇ ਗਿਆਨਵਾਨ ਬਣ ਕੇ ਬੈਠ ਗਏ। ਜ਼ਿਆਦਾ ਜਾਣਦੇ ਸਨ ਪਰ ਸਭ ਕੁਝ ਨਹੀਂ ਸਨ ਜਾਣਦੇ। ਇਕ ਬੜਾ ਸੁੰਦਰ ਦ੍ਰਿਸ਼ਟਾਂਤ ਹੈ—

ਇਕ ਛੋਟਾ ਬੱਚਾ ਇਨਾਮ ਲੈ ਕੇ ਆਇਆ। ਮਾਤਾ ਨੂੰ ਕਿਹਾ ਅੱਜ ਟੀਚਰ ਨੇ ਪੁੱਛਿਆ ਸੀ ਗਾਂ ਦੀਆਂ ਲੱਤਾਂ ਕਿੰਨੀਆਂ ਹੁੰਦੀਆਂ ਹਨ। ਮੈਂ ਕਿਹਾ ਤਿੰਨ ਤੇ ਮੈਨੂੰ ਪਹਿਲਾ ਇਨਾਮ ਮਿਲ ਗਿਆ। ਮਾਂ ਹੈਰਾਨ ਹੋਈ ਕਿ ਜਵਾਬ ਗ਼ਲਤ ਹੈ। ਉਹ ਟੀਚਰ ਕੋਲ ਗਈ। ਕਹਿਣ ਲੱਗੀ ਬੱਚੇ ਨੇ ਜਵਾਬ ਗ਼ਲਤ ਦਿੱਤਾ ਹੈ। ਤੁਸੀਂ ਇਨਾਮ ਦੇ ਦਿੱਤਾ ਹੈ। ਟੀਚਰ ਨੇ ਕਿਹਾ ਅਸਲ ਵਿਚ ਸਾਰੇ 30 ਬੱਚੇ ਹਨ। 10 ਨੇ ਕਿਹਾ ਹੈ ਸਾਨੂੰ ਪਤਾ ਨਹੀਂ, 10 ਨੇ ਕਿਹਾ ਹੈ ਇਕ ਲੱਤ, 9 ਨੇ ਕਿਹਾ ਦੋ ਲੱਤਾਂ। ਇਸ ਇਕੱਲੇ ਨੇ ਕਹਿ ਦਿਤਾ ਗਾਂ ਦੀਆਂ ਤਿੰਨ ਲੱਤਾਂ। ਸੋ ਸਭ ਤੋਂ ਅੱਗੇ ਇਹ ਹੀ ਸੀ ਮੈਂ ਪਹਿਲਾ ਇਨਾਮ ਇਸਨੂੰ ਦੇ ਦਿੱਤਾ ਹੈ।

ਗਾਂ ਦੀਆਂ ਲੱਤਾਂ ਤਾਂ ਕੋਈ ਚਾਰ ਕਹਿ ਵੀ ਦੇਵੇ। ਤਿੰਨ ਤੋਂ ਅੱਗੇ ਚਾਰ ਹਨ ਪਰ ਪਰਮਾਤਮਾ ਬਾਰੇ ਕੌਣ ਜਾਣੇਗਾ। ਬਸ ਜਿਸਨੇ ਤਿੰਨ ਕਹਿ ਦਿੱਤਾ ਸਾਨੂੰ ਪਤਾ ਨਹੀਂ ਸੀ ਅਸੀਂ ਕਹਿ ਦਿੱਤਾ ਇਹ ਮਹਾਨ ਵਿਦਵਾਨ ਹੈ।

ਪਰ ਜਿਨ੍ਹਾਂ ਈਮਾਨਦਾਰ ਤੇ ਸਚਿਆਰ ਵਿਦਵਾਨਾਂ ਨੇ ਜੀਵਨ ਦੇ ਰਹੱਸ ਨੂੰ ਮਾਣਿਆ ਹੈ ਉਨ੍ਹਾਂ ਕਹਿ ਦਿੱਤਾ ਹੈ ਕਿ ਮਾਣਿਆ ਜਾ ਸਕਦਾ ਹੈ, ਜਾਣਿਆ ਨਹੀਂ ਜਾ ਸਕਦਾ। ਜਿਉਂ-ਜਿਉਂ ਅੱਗੇ ਗਏ ਹਾਂ, ਸਿਰਫ਼ ਅਗਿਆਨਤਾ ਦੇ ਵਿਸ਼ਾਲ ਘੇਰੇ ਨੂੰ ਵੇਖਿਆ ਹੈ—

ਹਮ ਨੇ ਜਾਨਾ ਥਾ ਕਿ ਇਲਮ ਸੇ ਕੁਝ ਜਾਨੇਂਗੇ
ਜਾਨਾ ਤੋ ਯੇ ਜਾਨਾ ਕਿ ਨਾ ਜਾਨਾ ਕੁਛ ਭੀ।

ਉਸਨੂੰ ਬੇਅੰਤ ਬੇਅੰਤ ਕਹਿੰਦੇ ਇਥੇ ਤੱਕ ਪੁੱਜ ਗਏ ਕਿ ਬੇਅੰਤ ਆਤਮਾਵਾਂ ਹਨ ਪਰ ਸਾਰੀਆਂ ਆਤਮਾਵਾਂ ਦੀ ਆਤਮਾ ਪਰਮ ਆਤਮਾ ਪਰਮਾਤਮਾ ਤੂੰ ਹੈਂ। ਤੇਰੀ ਉਪਮਾ ਕਰਦੇ ਹਾਂ ਪਰ ਆਖੀ ਨਹੀਂ ਜਾ ਸਕਦੀ। ਇੰਨਾ ਨਹੀਂ ਕਹਿ ਸਕਦੇ ਕਿ ਇਸ ਤੋਂ ਅੱਗੇ ਉਪਮਾ ਕੋਈ ਨਹੀਂ।

ਉਪਮਾ ਕਰਨ ਵਾਲੇ ਬ੍ਰਹਮਾ ਵਿਸ਼ਨੂੰ ਸ਼ਿਵ ਤੱਕ ਪੁੱਜ ਗਏ। ਸਤਿਗੁਰੂ ਕਹਿੰਦੇ ਹਨ ਕਿ—

ਕੋਟਿ ਮਹੇਸ਼ ਉਪਾਇ ਸਮਾਇ॥
ਕੋਟਿ ਬ੍ਰਹਮੇ ਜਗ ਸਾਜਣ ਲਾਇ॥
ਐਸੋ ਧਣੀ ਗੋਬਿੰਦੁ ਹਮਾਰਾ॥
ਬਰਨਿ ਨ ਸਾਕਉ ਗੁਣ ਬਿਸਥਾਰਾ॥

(ਭੈਰਉ ਮ: ੫, ਪੰਨਾ ੧੧੫੬)

ਸਤਿਗੁਰੂ ਅੰਗਦ ਦੇਵ ਜੀ ਇਸ ਸਲੋਕ ਵਿਚ ਫੁਰਮਾਉਂਦੇ ਹਨ ਕਿ ਮੈਂ ਉਸ ਮਨੁੱਖ ਦਾ ਸੇਵਕ ਹਾਂ ਜਿਹੜਾ ਇਹ ਸਮਝ ਲਵੇ ਕਿ ਸਭ ਦਾ ਮੁੱਢ ਉਹੋ ਹੈ, ਉਸਤੋਂ ਅੱਗੇ ਕੁਝ ਨਹੀਂ।

ਤੂ ਪੇਡੁ ਸਾਖ ਤੇਰੀ ਫੂਲੀ॥
ਤੂ ਸੂਖਮੁ ਹੋਆ ਅਸਥੂਲੀ॥
ਤੂ ਜਲਨਿਧਿ ਤੂ ਫੇਨੁ ਬੁਦਬੁਦਾ
ਤੁਧੁ ਬਿਨੁ ਅਵਰੁ ਨਾ ਭਾਲੀਐ ਜੀਉ॥

(ਮਾਝ ਮ: ੫, ਪੰਨਾ ੧੦੨)

ਆਦਿ ਅੰਤ ਏਕੈ ਅਵਤਾਰਾ॥
ਸੋਈ ਗੁਰੂ ਸਮਝੀਉ ਹਮਾਰਾ॥

• • •

ਏਕੈ ਏਕੈ ਏਕ ਤੁਹੀ ਏਕੈ ਏਕੈ ਤੂ ਰਾਇਆ॥
ਤਉ ਕਿਰਪਾ ਤੇ ਸੁਖੁ ਪਾਇਆ॥

(ਰਾਮਕਲੀ ਮ: ੫, ਪੰਨਾ ੮੮੪)



## 18

ਮ: ੨॥ ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ॥
ਨਾਨਕ ਆਸਕੁ ਕਾਂਢੀਐ ਸਦ ਹੀ ਰਹੈ ਸਮਾਇ॥
ਚੰਗੈ ਚੰਗਾ ਕਰ ਮੰਨੇ ਮੰਦੈ ਮੰਦਾ ਹੋਇ॥
ਆਸਕੁ ਇਹੁ ਨ ਆਖੀਐ ਜਿ ਲੇਖੈ ਵਰਤੈ ਸੋਇ॥

(ਆਸਾ ਕੀ ਵਾਰ, ਪੰਨਾ ੪੭੪)

ਸਤਿਗੁਰੂ ਅੰਗਦ ਦੇਵ ਜੀ ਫੁਰਮਾਉਂਦੇ ਹਨ ਕਿ ਜੇ ਕੋਈ ਪ੍ਰੇਮੀ ਪ੍ਰੇਮ ਦਾ ਦਾਅਵਾ ਵੀ ਕਰੇ ਅਤੇ ਚਿਤ ਕਿਸੇ ਹੋਰ ਪਾਸੇ ਵੀ ਜੋੜੀ ਰੱਖੇ ਤਾਂ ਇਹ ਸੱਚਾ ਪ੍ਰੇਮ ਨਹੀਂ। ਇਹ ਕੈਸਾ ਪ੍ਰੇਮ ਹੈ। ਸੱਚਾ ਪ੍ਰੇਮੀ ਤਾਂ ਉਹ ਹੈ ਜੋ ਹਮੇਸ਼ਾ ਪਿਆਰੇ ਦੀ ਯਾਦ ਵਿਚ ਹੀ ਲੀਨ ਰਹੇ। ਜੋ ਆਪ ਨੂੰ ਸੁਖਦਾਈ ਲੱਗੇ ਪਿਆਰੇ ਦੇ ਉਸ ਕੰਮ ਨੂੰ ਤਾਂ ਚੰਗਾ ਆਖੇ, ਪਰ ਜੋ ਆਪ ਨੂੰ ਨਾ ਜੱਚੇ ਉਸਨੂੰ ਮਾੜਾ ਆਖੇ, ਇਹ ਤਾਂ ਲੇਖੇ ਦੀ ਮੁਹੱਬਤ ਹੋਈ, ਇਹ ਪ੍ਰੇਮ ਨਹੀਂ।

ਮ: ੨॥ ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ॥
ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ॥

(ਪੰਨਾ ੪੭੪)

ਜਿਹੜਾ ਮਨੁੱਖ ਪ੍ਰੇਮੀ ਬਣ ਕੇ ਮਾਲਕ ਅਗੇ ਸਿਰ ਵੀ ਝੁਕਾਂਦਾ ਹੈ ਅਤੇ ਕਦੀ ਉਸਦੇ ਹੁਕਮ ਨੂੰ ਗ਼ਲਤ ਵੀ ਕਹਿੰਦਾ ਹੈ, ਮੰਨਣ ਤੋਂ ਇਨਕਾਰ ਵੀ ਕਰਦਾ ਹੈ, ਉਸ ਦਾ ਸਿਰ ਝੁਕਾਣਾ ਅਤੇ ਜਵਾਬ ਦੇਣਾ ਦੋਵੇਂ ਹੀ ਵਿਅਰਥ ਹਨ।

ਜਿਸਨੇ ਸਿੱਖ ਬਣਨਾ ਹੈ ਉਸਨੂੰ ਗੁਰੂ ਦੀ ਇਹ ਸ਼ਰਤ ਮੰਨਣੀ ਪੈਂਦੀ ਹੈ ਤਾਂ ਹੀ ਗੁਰੂ ਦੇ ਘਰ ਦਾਖ਼ਲਾ ਮਿਲਦਾ ਹੈ। ਉਹ ਸ਼ਰਤ ਹੈ–

ਜਉ ਤਉ ਪ੍ਰੇਮ ਖੇਲਨ ਕਾ ਚਾਉ॥
ਸਿਰੁ ਧਰਿ ਤਲੀ ਗਲੀ ਮੇਰੀ ਆਉ॥
ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥

(ਮ: ੧, ਪੰਨਾ ੧੪੧੨)

ਸਿੱਖ ਨੇ ਗੁਰੂ ਨੂੰ ਪਰਮਾਤਮਾ ਦਾ ਰੂਪ ਮੰਨਣਾ ਹੈ ਅਤੇ ਗੁਰੂ ਦੀ ਵੀਚਾਰ ਨੂੰ ਸਭ ਤੋਂ ਉਪਰ ਮੰਨਣਾ ਹੈ। ਗੁਰੂ ਦੀ ਵੀਚਾਰ 'ਤੇ ਬਹਿਸ ਨਹੀਂ ਕਰਨੀ। ਗੁਰੂ ਦੀ ਵੀਚਾਰ ਨੂੰ ਆਖ਼ਰੀ ਫ਼ੈਸਲਾ ਮੰਨਣਾ ਹੈ ਅਤੇ ਖਿੜੇ ਮੱਥੇ ਅੰਦਰੋਂ ਹਿਰਦਿਉਂ ਮੰਨਣਾ ਹੈ।

**ਸਭਸੈ ਉਪਰਿ ਗੁਰ ਸਬਦੁ ਬੀਚਾਰੁ॥**
**ਹੋਰ ਕਥਨੀ ਬਦਉ ਨਾ ਸਗਲੀ ਛਾਰੁ॥**

(ਰਾਮਕਲੀ ਮ: ੧, ਪੰਨਾ ੯੦੪)

ਅਸਲ ਵਿਚ ਮੰਨਣਾ ਹੀ ਨਿਵਣਾ ਹੈ। ਜੇ ਹੁਕਮ ਮੰਨਿਆ ਨਹੀਂ, ਨਾਮ ਮੰਨਿਆ ਨਹੀਂ ਤਾਂ ਨਿਵਣ ਦਾ ਕੀ ਅਰਥ ਹੈ? ਰਾਮਕਲੀ ਰਾਗ ਵਿਚ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ—ਸੱਚੀ ਭੇਟ, ਸੱਚ ਦੀ ਭੇਟ ਕੋਲ ਹੋਵੇ ਤਾਂ ਉਥੇ ਬੈਠਣ ਲਈ ਥਾਂ ਮਿਲਦੀ ਹੈ।

**ਤੁਧਨੋ ਨਿਵਣੁ ਮੰਨਣੁ ਤੇਰਾ ਨਾਉ॥ ਸਾਚੁ ਭੇਟ ਬੈਸਨ ਕਉ ਥਾਉ॥**
**ਸਤੁ ਸੰਤੋਖੁ ਹੋਵੈ ਅਰਦਾਸਿ॥ ਤਾ ਸੁਣਿ ਸਦਿ ਬਹਾਲੇ ਪਾਸਿ॥**

(ਰਾਮਕਲੀ ਮ: ੧, ਪੰਨਾ ੮੭੮)

ਜੇ ਬਚਨ ਨਹੀਂ ਮੰਨਣਾ ਫਿਰ ਤਾਂ ਐਸੇ ਝੁਕਣ ਨੂੰ ਸਤਿਗੁਰੂ ਸ਼ਿਕਾਰੀ ਦਾ ਝੁਕਣਾ ਕਹਿੰਦੇ ਹਨ। ਐਸੇ ਝੁਕਣ ਨੂੰ ਉਹ ਅਪਰਾਧ ਕਹਿੰਦੇ ਹਨ। ਸ਼ਿਕਾਰੀ ਹਿਰਨਾਂ ਨਾਲ ਧੋਖਾ ਤੇ ਅਪਰਾਧ ਕਰਦਾ ਹੈ। ਐਸਾ ਸਿੱਖ ਗੁਰੂ ਨਾਲ ਧੋਖਾ ਤੇ ਅਪਰਾਧ ਕਰਦਾ ਹੈ। ਇਹ ਗੱਲ ਵੱਖਰੀ ਹੈ ਕਿ ਹਿਰਨਾਂ ਨਾਲ ਧੋਖਾ ਹੋ ਸਕਦਾ ਹੈ ਪਰ ਗੁਰੂ ਨਾਲ ਧੋਖਾ ਨਹੀਂ ਹੋ ਸਕਦਾ। ਐਸਾ ਬੰਦਾ ਆਪਣੇ ਆਪ ਨਾਲ ਧੋਖਾ ਕਰ ਰਿਹਾ ਹੈ। ਗੁਰੂ ਕੋਲ ਆ ਕੇ ਸੱਚ ਤੇ ਪ੍ਰੇਮ ਸਿੱਖਣਾ ਸੀ, ਪਰ ਜੋ ਗੁਰੂ ਕੋਲ ਆ ਕੇ ਹੀ ਲੁਕਾ ਕਰ ਰਿਹਾ ਹੈ, ਐਸਾ ਬੰਦਾ ਤਾਂ ਆਪਣਾ ਹੀ ਨੁਕਸਾਨ ਕਰ ਰਿਹਾ ਹੈ।

ਗੁਰੂ ਅੰਗਦ ਦੇਵ ਜੀ ਨੇ ਵੇਖਿਆ ਸੀ ਕਿ ਸੰਗਤ ਵਿਚ ਭਾਈ ਮਾਹਣੇ ਵਰਗੇ ਸਿੱਖ ਮੌਜੂਦ ਸਨ, ਜਿਹੜੇ ਮੱਥੇ ਵੀ ਟੇਕਦੇ ਸਨ ਪਰ ਬਚਨ ਬਿਲਕੁਲ ਨਹੀਂ ਸਨ ਮੰਨਦੇ। ਐਸੇ ਮਨੁੱਖਾਂ ਲਈ ਸਤਿਗੁਰੂ ਨਾਨਕ ਦੇਵ ਫੁਰਮਾਉਂਦੇ ਹਨ—

**ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ॥**
**ਸੀਸ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ॥**

ਸਤਿਗੁਰੂ ਅੱਗੇ ਸਿਰ ਕਿਵੇਂ ਰੱਖਣਾ ਚਾਹੀਦਾ ਹੈ, ਜਿਵੇਂ ਕੋਈ ਭੇਟਾ ਰੱਖ ਦਿੱਤੀ। ਹੁਣ ਅਸੀਂ ਜੋ ਭੇਟਾ ਰੱਖ ਦਿੱਤੀ ਉਹ ਸਤਿਗੁਰੂ ਦੀ ਹੋ ਗਈ ਹੈ। ਅਸੀਂ ਰੱਖ ਕੇ ਭੇਟਾ ਵਾਪਸ ਨਹੀਂ ਚੁੱਕਦੇ। ਸਤਿਗੁਰੂ ਅੱਗੇ ਇੰਜ ਸਿਰ ਭੇਟਾ ਕਰ ਦੇਣਾ ਹੈ। ਫਿਰ ਵਾਪਸ ਨਹੀਂ ਲੈਣਾ। ਹੁਣ ਸਿਰ ਗੁਰੂ ਦਾ ਹੋ ਗਿਆ ਹੈ।

ਸਤਿਗੁਰ ਕੀ ਓਹੁ ਦੀਖਿਆ ਲੇਇ॥ ਸਤਿਗੁਰ ਆਗੈ ਸੀਸ ਧਰੇਇ॥
(ਮਲਾਰ ਮ: ੩, ਪੰਨਾ ੧੨੬੧)

ਸਤਿਗੁਰੂ ਅੱਗੇ ਸੀਸ ਭੇਟ ਰੱਖ ਕੇ ਪ੍ਰਭੂ ਅੱਗੇ ਜੋਦੜੀ ਕਰਨੀ ਹੈ ਕਿ ਹੇ ਪਰਮਾਤਮਾ! ਕਿਰਪਾ ਕਰ। ਮੇਰਾ ਸਿਰ ਸਤਿਗੁਰੂ ਦੇ ਦਰ 'ਤੇ ਪ੍ਰਵਾਨ ਹੋ ਜਾਵੇ।

ਸਤਿਗੁਰ ਆਗੈ ਸੀਸ ਭੇਟ ਦੇਉ ਜੇ ਸਤਿਗੁਰ ਸਾਚੇ ਭਾਵੈ॥
ਆਪੇ ਦਇਆ ਕਰਹੁ ਪ੍ਰਭ ਦਾਤੇ ਨਾਨਕ ਅੰਕਿ ਸਮਾਵੈ॥
(ਤੁਖਾਰੀ ਮ: ੪, ਪੰਨਾ ੧੧੧੪)

ਹੰਕਾਰ ਹਮੇਸ਼ਾਂ ਨਾਂਹ ਕਰਦਾ ਹੈ, ਪ੍ਰੇਮ ਨੂੰ ਨਾਂਹ ਕਰਨੀ ਆਉਂਦੀ ਹੀ ਨਹੀਂ। ਪ੍ਰੇਮ ਗੱਲ ਮੰਨਦਾ ਹੈ ਪਰ ਹੰਕਾਰ ਆਪਣੀ ਗੱਲ ਮਨਾਉਂਦਾ ਹੈ। ਹੰਕਾਰ ਦਾ ਦੂਸਰੇ ਦੀ ਗੱਲ ਕੱਟਣ ਵਿਚ ਰਸ ਹੈ। ਹੰਕਾਰ ਦੂਸਰੇ ਨੂੰ ਮਤਿ ਦੇ ਕੇ ਰਸ ਲੈਂਦਾ ਹੈ। ਹੰਕਾਰੀ ਮੱਥਾ ਵੀ ਟੇਕ ਲਵੇਗਾ ਪਰ ਆਪਣੀ ਹੋਂਦ ਜਤਾਏਗਾ।

ਸਤਿਗੁਰੂ ਅੰਗਦ ਦੇਵ ਜੀ ਹਰੀਕੇ ਗਏ। ਸੰਗਤਾਂ ਹੁੰਮ-ਹੁਮਾ ਕੇ ਆਈਆਂ ਸਨ। ਸਤਿਗੁਰੂ ਉਪਦੇਸ਼ ਕਰ ਰਹੇ ਸਨ। ਅਚਾਨਕ ਹੀ ਸਤਿਗੁਰਾਂ ਦਾ ਬਚਪਨ ਦਾ ਮਿੱਤਰ ਜੋ ਅੱਜ 72 ਪਿੰਡਾਂ ਦਾ ਮਾਲਕ ਸੀ, ਆ ਗਿਆ ਤੇ ਸਤਿਗੁਰਾਂ ਨੂੰ ਮਿਲ ਕੇ ਸੰਗਤ ਵਿਚ ਨਹੀਂ ਬੈਠਾ। ਇਹ ਸਤਿਗੁਰਾਂ ਦੇ ਮੰਜੇ 'ਤੇ ਸਿਰਹਾਣੇ ਵੱਲ ਬੈਠ ਗਿਆ ਅਤੇ ਮਜ਼ਾਕ ਕਰਨ ਲੱਗਾ। ਉਹ ਸਤਿਗੁਰੂ ਦੀ ਹਰ ਗੱਲ ਕੱਟ ਰਿਹਾ ਸੀ। ਜਦੋਂ ਵੇਖਿਆ ਕਿ ਸੰਗਤਾਂ ਮਹਿਸੂਸ ਕਰ ਰਹੀਆਂ ਹਨ ਤਾਂ ਕਹਿਣ ਲੱਗਾ ਮੈਂ ਕੋਈ ਤੁਹਾਡੇ ਵਰਗਾ ਕੰਗਾਲ ਨਹੀਂ ਜੋ ਤੁਹਾਡੇ ਵਿਚ ਬੈਠਾਂ। ਮੈਂ ਬਹੱਤਰ ਪਿੰਡਾਂ ਦਾ ਮਾਲਕ ਹਾਂ, ਫਿਰ ਮੈਂ ਬਚਪਨ ਦਾ ਮਿੱਤਰ ਹਾਂ। ਫਿਰ ਮੈਂ ਵੀ ਮੱਥਾ ਟੇਕਿਆ ਹੈ। ਸਤਿਗੁਰਾਂ ਨੇ ਕਿਹਾ ਤੂੰ ਜੋ ਕੁਝ ਬਾਅਦ ਵਿਚ ਕੀਤਾ ਹੈ ਇਸ ਨਾਲ ਤੇਰਾ ਮੱਥਾ ਟੇਕਿਆ ਵੀ ਵਿਅਰਥ ਹੈ। ਇਹ ਕਹਿ ਰਿਹਾ ਸੀ ਅਸੀਂ ਸੇਵਾ ਸਿਮਰਨ ਕਰਕੇ ਕੀ ਲੈਣਾ ਹੈ। ਤੁਸੀਂ ਬਚਪਨ ਦੇ ਮਿੱਤਰ ਹੋ, ਤੁਹਾਡਾ ਕੀਤਾ ਹੀ ਸਾਨੂੰ ਮਿਲ ਜਾਣਾ ਹੈ। ਲਗਪਗ ਇਹੀ ਅੱਜ ਅਸੀਂ ਕਰ ਰਹੇ ਹਾਂ ਕਿ ਸਤਿਗੁਰੂ ਦਾ ਕੀਤਾ ਹੀ ਸਾਨੂੰ ਮਿਲ ਜਾਵੇਗਾ, ਸਾਨੂੰ ਹੁਕਮ ਮੰਨਣ ਦੀ ਕੀ ਲੋੜ ਹੈ।

ਸਤਿਗੁਰੂ ਕਹਿੰਦੇ ਹਨ ਮੱਥਾ ਟੇਕਿਆ ਤਾਂ ਹੀ ਪ੍ਰਵਾਨ ਹੈ ਜੇ ਹੁਕਮ ਮੰਨ ਲਵੇਂ। ਜੇ ਤੂੰ ਚਾਹੁੰਦਾ ਹੈਂ ਕਿ ਸਲਾਮ ਪ੍ਰਵਾਨ ਹੋ ਜਾਵੇ ਤਾਂ ਜਵਾਬ ਦੇਣ ਤੋਂ ਗੁਰੇਜ਼ ਕਰ। ਇਹ ਜਵਾਬ ਕਾਂਜੀ ਹੈ ਜਿਸ ਨਾਲ ਜੋ ਮੱਥਾ ਟੇਕ ਕੇ ਦੁੱਧ ਇਕੱਠਾ ਕੀਤਾ ਹੈ, ਸਾਰਾ ਹੀ ਫੁੱਟ ਜਾਵੇਗਾ।

ਅਸੀਂ ਰੋਜ਼ਮੱਰਾ ਦੇ ਜੀਵਨ ਵਿਚ ਵੇਖਦੇ ਹਾਂ ਕਿ ਪੁੱਤਰ ਬਾਪ ਦੀ ਗੱਲ ਕੋਈ ਵੀ ਮੰਨਣ ਵਾਸਤੇ ਤਿਆਰ ਨਾ ਹੋਵੇ ਅਤੇ ਇਹ ਜੇ ਭੈੜੀ ਵਾਦੀ ਪੈ ਜਾਏ ਫਿਰ

ਬੰਦਾ ਹਰ ਗੱਲ ਦਾ ਜਵਾਬ ਹੀ ਦੇਈ ਆਉਂਦਾ ਹੈ। ਫਿਰ ਗੱਲ ਮੰਨਣ ਦੀ ਆਦਤ ਨਹੀਂ ਬਣਦੀ। ਗੱਲ ਟਾਲਣ ਦੀ ਆਦਤ ਪੱਕੀ ਹੋ ਜਾਂਦੀ ਹੈ। ਜੇ ਬੱਚਾ ਹਰ ਗੱਲ ਨੂੰ ਟਾਲੀ ਜਾਏ ਤਾਂ ਇਹ ਸੱਚ ਹੈ ਕਿ ਐਸੇ ਬੱਚੇ ਕੋਲੋਂ ਮਾਂ ਬਾਪ ਵੀ ਪੈਰ ਪਿੱਛੇ ਖਿੱਚ ਲੈਂਦੇ ਹਨ।

ਜਿਸ ਸਿੱਖ ਨੇ ਹੁਕਮ ਮੋੜਿਆ ਹੈ ਇਕ ਦਿਨ ਉਸ ਕੋਲੋਂ ਮੱਥਾ ਟੇਕਣ ਦਾ ਰਸ ਵੀ ਜਾਂਦਾ ਰਹਿੰਦਾ ਹੈ। ਅਕਸਰ ਐਸਾ ਬੰਦਾ ਗੁਰੂ ਦੇ ਕੋਲੋਂ ਗੁਜ਼ਰ ਜਾਂਦਾ ਹੈ ਅਤੇ ਮੱਥਾ ਵੀ ਨਹੀਂ ਟੇਕਦਾ। ਐਸਾ ਬੰਦਾ ਤਾਂ ਰਜ਼ਾ ਦੇ ਰਾਹ ਤੋਂ ਮੁੱਢਹੁ ਹੀ ਖੁੰਝਿਆ ਪਿਆ ਹੈ।

ਸਤਿਗੁਰੂ ਚਾਹੁੰਦੇ ਹਨ ਸਾਡਾ ਪ੍ਰੇਮ ਇਕ ਪ੍ਰਭੂ ਨਾਲ ਬਣਿਆ ਰਹੇ ਅਤੇ ਨਿਭ ਜਾਏ। ਕਦੀ ਵੀ ਅੱਗੋਂ ਜਵਾਬ ਦੇਣ ਦਾ ਸਮਾਂ ਨਾ ਆਵੇ। ਸਾਡੀ ਸਲਾਮ ਹੀ ਕਾਇਮ ਰਹੇ। ਪਰਮਾਤਮਾ ਐਸੀ ਕਿਰਪਾ ਕਰੇ ਕਿ ਸਲਾਮ ਹਮੇਸ਼ਾ ਕਰਦੇ ਰਹੀਏ ਅਤੇ ਜਵਾਬ ਜ਼ੁਬਾਨ 'ਤੇ ਕਦੀ ਵੀ ਨਾ ਆਵੇ।

ਸਤਿਗੁਰੂ ਅੰਗਦ ਦੇਵ ਜੀ ਦੇ ਇਹ ਸਲੋਕ ਸੇਵਕ ਬਣਨ ਲਈ ਮੁੱਢਲਾ ਸਬਕ ਹਨ। ਇਨ੍ਹਾਂ ਸਲੋਕਾਂ ਵਿਚ ਮਾਰਗ ਵੀ ਦੇ ਦਿੱਤਾ ਹੈ ਅਤੇ ਮਾਰਗ ਦੇ ਖ਼ਤਰਿਆਂ ਤੋਂ ਵੀ ਜਾਣੂ ਕਰਵਾ ਦਿੱਤਾ ਹੈ।



## 19

ਮ: ੨॥ ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ॥
ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ॥
ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ॥
ਨਾਨਕ ਜਿਸਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ॥
(ਆਸਾ ਕੀ ਵਾਰ, ਪੰਨਾ ੪੭੪)

ਪਾਵਨ ਬਾਣੀ ਆਸਾ ਦੀ ਵਾਰ ਦੀ ਪਉੜੀ ਨੰ. 22 ਨਾਲ ਗੁਰੂ ਅੰਗਦ ਦੇਵ ਜੀ ਦੇ ਪੰਜ ਸਲੋਕ ਦਰਜ ਹਨ। ਇਨ੍ਹਾਂ ਸਲੋਕਾਂ ਵਿਚ ਪ੍ਰਕਰਣ ਇਹ ਹੈ ਕਿ ਸਿੱਖ ਪਰਮਾਤਮਾ ਦਾ ਸੱਚਾ ਸੁੱਚਾ ਸੇਵਕ ਕਿਵੇਂ ਬਣੇ? ਸੇਵਕ ਬਣਨਾ ਹੀ ਸਿੱਖੀ ਦੀ ਆਖ਼ਰੀ ਮੰਜ਼ਲ ਹੈ। ਸਿਮਰਨ ਗਿਆਨ ਸਾਰੀ ਘਾਲ ਏਸੇ ਵਾਸਤੇ ਹੈ ਕਿ ਇਹ ਸੇਵਕ ਬਣ ਸਕੇ। ਗੁਰੂ ਨਾਨਕ ਦੇਵ ਜੀ ਸੂਹੀ ਰਾਗ ਵਿਚ ਫੁਰਮਾਉਂਦੇ ਹਨ—

ਐਸਾ ਗਿਆਨੁ ਜਪਹੁ ਮਨ ਮੇਰੇ
ਹੋਵਹੁ ਚਾਕਰ ਸਾਚੇ ਕੇਰੇ॥

(ਸੂਹੀ ਮ: ੧, ਪੰਨਾ ੭੨੮)

ਨਵਧਾ ਭਗਤੀ ਵਿਚ ਸਿਮਰਨ, ਕੀਰਤਨ, ਸ੍ਰਵਣ, ਪੂਜਾ, ਅਰਚਾ, ਬੰਦਨਾ, ਸਖਾ ਭਾਵ, ਦਾਸ ਭਾਵ, ਆਤਮ ਨਿਵੇਦਨ—ਨੌਂ ਪ੍ਰਕਾਰ ਦੀ ਭਗਤੀ ਹੈ।

ਭਗਤਿ ਨਵੈ ਪ੍ਰਕਾਰਾ॥

ਦਾਸ ਭਾਵ ਦੀ ਭਗਤੀ ਹੈ।

ਮੁਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ॥
ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤ ਲਾਗਾ॥
(ਮਾਰੂ ਮ: ੧, ਪੰਨਾ ੯੯੧)

ਸਤਿਗੁਰੂ ਫੁਰਮਾਉਂਦੇ ਹਨ ਕਿ ਕੋਈ ਨੌਕਰ ਨੌਕਰੀ 'ਤੇ ਲੱਗੇ ਅਤੇ ਮਾਲਕ ਨਾਲ ਝਗੜਾ ਵੀ ਕਰੇ, ਵਿਅਰਥ ਹੰਕਾਰ ਦੀਆਂ ਗੱਲਾਂ ਕਰੇ, ਐਸਾ ਬੰਦਾ ਮਾਲਕ ਦੀ ਖ਼ੁਸ਼ੀ ਨਹੀਂ ਪ੍ਰਾਪਤ ਕਰ ਸਕਦਾ।

ਜਿਹੜਾ ਸੇਵਕ ਆਪਾ ਗਵਾ ਕੇ ਨਿਮਰਤਾ ਨਾਲ ਸੇਵਾ ਕਰੇ ਉਸਨੂੰ ਇੱਜ਼ਤ ਮਿਲਦੀ ਹੈ, ਮਾਣ ਪ੍ਰਾਪਤ ਹੁੰਦਾ ਹੈ। ਜਿਸਦੀ ਨੌਕਰੀ 'ਤੇ ਲੱਗਾ ਹੈ ਉਸ ਨਾਲ ਦਿਲੀ ਪਿਆਰ ਵੀ ਬਣ ਜਾਂਦਾ ਹੈ। ਐਸਾ ਸੇਵਕ ਹੀ ਨੌਕਰੀ 'ਤੇ ਲੱਗਾ ਪ੍ਰਵਾਨ ਹੈ, ਕਬੂਲ ਹੈ।

ਮਹਾਨ ਸਿਕੰਦਰ ਦਾ ਇਕ ਵਜ਼ੀਰ ਹੋਇਆ ਹੈ। ਇਸਦਾ ਨਾਂ ਸੀ ਲੁਕਮਾਨ। ਇਹ ਪਹਿਲੇ ਗ਼ੁਲਾਮ ਸੀ। ਮਾਲਕ ਨੂੰ ਇਸਨੇ ਇੰਨਾ ਪ੍ਰਸੰਨ ਕਰ ਲਿਆ ਕਿ ਉਸਨੇ ਗ਼ੁਲਾਮੀ ਤੋਂ ਇਸਨੂੰ ਮੁਕਤ ਤਾਂ ਕਰ ਹੀ ਦਿੱਤਾ, ਸਗੋਂ ਆਪਣਾ ਮੁਤਬੰਨਾ ਵੀ ਬਣਾ ਲਿਆ ਤੇ ਆਪਣੀ ਸਾਰੀ ਜਾਇਦਾਦ ਇਸ ਦੇ ਨਾਂ ਕਰ ਦਿੱਤੀ। ਇਕ ਦਿਨ ਜੰਗਲ ਵਿਚ ਇਕੋ ਹੀ ਫਲ ਮਿਲਿਆ। ਮਾਲਕ ਨੇ ਇਸਨੂੰ ਖਾਣ ਲਈ ਫਲ ਦਾ ਹਿੱਸਾ ਦਿੱਤਾ। ਇਸ ਨੇ ਕਿਹਾ ਮਾਲਕ ਬਹੁਤ ਹੀ ਮਿੱਠਾ ਹੈ। ਜਦੋਂ ਮਾਲਕ ਨੇ ਆਪ ਚੱਖਿਆ ਤਾਂ ਉਹ ਫਲ ਤਾਂ ਕੌੜਾ ਸੀ। ਉਸਨੇ ਜਦੋਂ ਪੁੱਛਿਆ ਤਾਂ ਇਸਨੇ ਕਿਹਾ ਤੇਰੇ ਹੱਥੋਂ ਬਹੁਤ ਹੀ ਮਿੱਠੇ ਫਲ ਮਿਲੇ ਹਨ। ਅਨੇਕ ਮਿੱਠਿਆਂ ਲਈ ਸ਼ੁਕਰਾਨਾ ਕਰਾਂ ਜਾਂ ਇਕ ਕੌੜੇ ਲਈ ਗਿਲਾ ਕਰਾਂ। ਮਾਲਕ ਇੰਨਾ ਪ੍ਰਸੰਨ ਹੋਇਆ ਕਿ ਉਸਨੇ ਆਪਣਾ ਸਭ ਕੁਝ ਇਸਨੂੰ ਦੇ ਦਿੱਤਾ ਸੀ। ਇਹ ਵਧਦਾ-ਵਧਦਾ ਸਿਕੰਦਰ ਦਾ ਹਕੀਮ ਬਣਿਆ ਸੀ।

ਜਦੋਂ ਕੋਈ ਮਨੋਂ ਸੇਵਾ ਕਰਦਾ ਹੈ, ਮਨੋਂ ਮਾਲਕ ਵਾਸਤੇ ਪ੍ਰੇਮ ਬੀਜ ਬੀਜਦਾ ਹੈ ਤਾਂ ਉਸਨੂੰ ਹਜ਼ਾਰ ਗੁਣਾ ਜ਼ਿਆਦਾ ਪ੍ਰੇਮ ਮਿਲਦਾ ਹੈ। ਕੋਈ ਅੰਦਰੋਂ ਕਪਟ ਰੱਖੇ, ਮਾਲਕ ਨਾਲ ਧੋਖਾ ਕਰੇ ਤਾਂ ਧੋਖਾ ਲੁਕਿਆ ਨਹੀਂ ਰਹਿ ਸਕਦਾ। ਸਤਿਗੁਰੂ ਫੁਰਮਾਉਂਦੇ ਹਨ :

**ਮ: ੨॥ ਜੋ ਜੀਇ ਹੋਇ ਸੁ ਉਗਵੈ ਮੁਹ ਕਾ ਕਹਿਆ ਵਾਉ॥**
**ਬੀਜੇ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ॥**

(ਪੰਨਾ ੪੭੪)

ਜੋ ਮਨੁੱਖ ਦੇ ਹਿਰਦੇ ਵਿਚ ਹੁੰਦਾ ਹੈ ਪ੍ਰਗਟ ਹੋ ਜਾਂਦਾ ਹੈ। ਜਿਵੇਂ ਧਰਤੀ ਵਿਚ ਕਿੱਕਰ ਬੀਜ ਕੇ ਮੈਂ ਆਖਾਂ ਅੰਗੂਰ ਬੀਜੇ ਹਨ, ਉਹ ਤਾਂ ਉੱਗਣ ਤੇ ਪਤਾ ਲੱਗ ਹੀ ਜਾਵੇਗਾ। ਕੋਈ ਬੀਜੇ ਜ਼ਹਿਰ ਤੇ ਫਲ ਅੰਮ੍ਰਿਤ ਮੰਗੇ ਇਹ ਕੈਸਾ ਨਿਆਂ ਹੈ ? ਭਾਵ ਇਹ ਕਿ ਐਸਾ ਨਹੀਂ ਹੋ ਸਕਦਾ, ਜੋ ਬੀਜਾਂਗੇ ਉਹੀ ਵੱਢਾਂਗੇ।



## 20

ਮਃ ੨॥ ਨਾਲਿ ਇਆਣੇ ਦੋਸਤੀ ਕਦੇ ਨ ਆਵੈ ਰਾਸਿ॥
ਜੇਹਾ ਜਾਣੈ ਤੇਹੋ ਵਰਤੈ ਵੇਖਹੁ ਕੋ ਨਿਰਜਾਸਿ॥
ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ॥
ਸਾਹਿਬ ਸੇਤੀ ਹੁਕਮੁ ਨ ਚਲੈ ਕਹੀ ਬਣੈ ਅਰਦਾਸਿ॥
ਕੂੜਿ ਕਮਾਣੈ ਕੂੜੋ ਹੋਵੈ ਨਾਨਕ ਸਿਫਤਿ ਵਿਗਾਸਿ॥
(ਵਾਰ ਆਸਾ ਮਃ ੧, ਪੰਨਾ ੪੭੪)

ਕੋਈ ਨਿਰਣਾ ਕਰਕੇ ਵੇਖ ਲਵੇ, ਬੇਸਮਝ ਬੰਦੇ ਨਾਲ ਲਾਈ ਮਿੱਤਰਤਾ ਸਿਰੇ ਨਹੀਂ ਚੜ੍ਹਦੀ। ਇਕ ਭਾਂਡੇ ਵਿਚ ਜੇ ਹੋਰ ਵਸਤੂ ਪਾਉਣੀ ਹੈ ਤਾਂ ਪਹਿਲੀ ਨੂੰ ਕੱਢ ਕੇ ਪਾਸੇ ਕਰਨਾ ਹੀ ਪਵੇਗਾ। ਵੱਡੀ ਅਣਜਾਣਤਾ ਇਹ ਹੈ ਕਿ ਕੋਈ ਮਾਲਕ 'ਤੇ ਹੁਕਮ ਚਲਾਉਣਾ ਚਾਹੇ। ਸਾਹਿਬ ਨਾਲ ਅਰਦਾਸ ਚਲਦੀ ਹੈ, ਹੁਕਮ ਨਹੀਂ ਚਲਦਾ। ਝੂਠ ਬੋਲ ਕੇ, ਧੋਖਾ ਕਰਕੇ ਧੋਖਾ ਹੀ ਪੱਲੇ ਪੈਂਦਾ ਹੈ। ਮਨ ਦਾ ਖਿੜਾਉ, ਰੂਹਾਨੀ ਪ੍ਰਸੰਨਤਾ ਤਾਂ ਸਿਫ਼ਤ ਸਾਲਾਹ ਕੀਤਿਆਂ ਹੀ ਮਿਲਦੀ ਹੈ।

ਮਃ ੨॥ ਨਾਲਿ ਇਆਣੇ ਦੋਸਤੀ ਵਡਾਰੂ ਸਿਉ ਨੇਹੁ॥
ਪਾਣੀ ਅੰਦਰ ਲੀਕ ਜਿਉ ਤਿਸਦਾ ਥਾਉ ਨ ਥੇਹੁ॥
(ਪੰਨਾ ੪੭੪)

ਕਿਸੇ ਵੱਡੇ ਧਨਵਾਨ ਦੀ ਮਿੱਤਰਤਾ ਤੇ ਬੇਸਮਝ ਅੰਞਾਣ ਨਾਲ ਪਿਆਰ ਇੰਜ ਹੀ ਹੈ ਜਿਵੇਂ ਪਾਣੀ ਵਿਚ ਲੀਕ ਹੈ। ਲੀਕ ਦਾ ਕੋਈ ਨਿਸ਼ਾਨ ਨਹੀਂ ਬਚਦਾ। ਪਾਣੀ ਵਿਚ ਲੀਕ ਪਾਉਂਦਿਆਂ ਹੀ ਮਿਟ ਜਾਂਦੀ ਹੈ।

ਸਮਝਦਾਰ ਦੀ ਮਿੱਤਰਤਾ ਇੰਜ ਹੈ ਜਿਵੇਂ ਪੱਥਰ 'ਤੇ ਲੀਕ ਪਰ ਅੰਞਾਣ ਮਨੁੱਖ ਦੀ ਮਿੱਤਰਤਾ ਇੰਜ ਹੈ ਜਿਵੇਂ ਪਾਣੀ ਵਿਚ ਲੀਕ ਹੈ।

ਸਾਹਿਬ ਫੁਰਮਾਉਂਦੇ ਹਨ—

ਮ: ੨॥ ਹੋਇ ਇਆਣਾ ਕਰੇ ਕੰਮੁ ਆਣਿ ਨ ਸਕੈ ਰਾਸਿ॥
ਜੇ ਇਕ ਅਧ ਚੰਗੀ ਕਰੇ ਦੂਜੀ ਭੀ ਵੇਰਾਸਿ॥

(ਪੰਨਾ ੪੭੪)

ਇਕ-ਅੱਧ ਕੰਮ ਕਦੀ ਗ਼ਲਤੀ ਨਾਲ ਵੀ ਠੀਕ ਹੋ ਜਾਂਦਾ ਹੈ। ਇਹ ਸੱਭ ਨੂੰ ਪਤਾ ਹੈ ਕਿ ਦੀਵਾਰ ਨਾਲ ਲੱਗੀ ਹੋਈ ਘੜੀ ਜੋ ਕਈ ਸਾਲਾਂ ਤੋਂ ਬੰਦ ਪਈ ਹੈ ਜੋ ਠੀਕ ਛੇ ਵੱਜੇ 'ਤੇ ਰੁਕੀ ਪਈ ਹੈ, ਚੌਵੀ ਘੰਟਿਆਂ ਵਿਚ ਦੋ ਵਾਰ ਉਹ ਵੀ ਠੀਕ ਟਾਈਮ ਦਿੰਦੀ ਹੈ ਕਿਉਂਕਿ ਚੌਵੀ ਘੰਟਿਆਂ ਵਿਚ ਦੋ ਵਾਰ ਤਾਂ ਛੇ ਵੱਜਣੇ ਹੀ ਹਨ।

ਇਕ ਬੜੀ ਹੀ ਸੁੰਦਰ ਘਟਨਾ ਹੈ ਕਿ ਇਕ ਇੰਸਪੈਕਟਰ ਸਕੂਲ ਵਿਚ ਆਏ ਤੇ ਆਉਂਦਿਆਂ ਹੀ ਬੱਚਿਆਂ ਨੂੰ ਸਵਾਲ ਪੁੱਛੇ। ਉਨ੍ਹਾਂ ਹੱਲ ਕਰ ਦਿੱਤੇ।

ਲੋਕਾਂ ਵਿਚ ਚਰਚਾ ਸੀ ਕਿ ਇਸਦਾ ਦਿਮਾਗ਼ ਖ਼ਰਾਬ ਹੈ। ਇਹ ਕਈ ਵਾਰ ਐਸੇ ਪ੍ਰਸ਼ਨ ਕਰਦਾ ਹੈ ਜਿਨ੍ਹਾਂ ਦਾ ਉੱਤਰ ਕੋਈ ਹੋ ਹੀ ਨਹੀਂ ਸਕਦਾ। ਉਹੀ ਗੱਲ ਹੋਈ। ਉਸਨੇ ਇਕ ਬੱਚੇ ਨੂੰ ਪੁੱਛਿਆ ਕਿ ਚਾਰ ਸੌ ਮੀਲ ਪ੍ਰਤੀ ਘੰਟਾ ਇਕ ਹਵਾਈ ਜਹਾਜ਼ ਦਿੱਲੀ ਤੋਂ ਕਲਕੱਤੇ ਜਾ ਰਿਹਾ ਹੈ, ਦੱਸ ਮੇਰੀ ਉਮਰ ਕਿੰਨੀ ਹੈ?

ਸਾਰੇ ਹੈਰਾਨ ਸਨ ਪਰ ਉਸ ਬੱਚੇ ਨੇ ਕਿਹਾ ਤੁਹਾਡੀ ਉਮਰ 44 ਸਾਲ ਹੋਣੀ ਚਾਹੀਦੀ ਹੈ। ਉਮਰ ਉਸਦੀ ਹੈ ਹੀ 44 ਸਾਲ ਸੀ। ਉਸਨੇ ਪੁੱਛਿਆ ਤੂੰ ਇਹ ਸਵਾਲ ਕਿਵੇਂ ਹੱਲ ਕੀਤਾ ਹੈ? ਉਹ ਬੱਚਾ ਕਹਿਣ ਲੱਗਾ ਮੇਰਾ ਵੱਡਾ ਭਰਾ 22 ਸਾਲ ਦਾ ਹੈ ਤੇ ਅੱਧਾ ਪਾਗ਼ਲ ਹੈ। ਤੁਸੀਂ ਪੂਰੇ ਪਾਗ਼ਲ ਹੋ ਇਸ ਲਈ 22 ਦੂਣ 44 ਹੀ ਹੁੰਦਾ ਹੈ।

ਯੂ. ਐਸ. ਏ. ਵਿਚ ਇਕ ਪਰਉਪਕਾਰੀ ਔਰਤ ਪਾਗ਼ਲਖਾਨੇ ਗਈ। ਉਸਨੇ ਪਾਗ਼ਲਾਂ ਨਾਲ ਗੱਲਾਂ ਕੀਤੀਆਂ। ਇਕ ਬੰਦਾ ਜੋ ਪਾਗ਼ਲ ਸੀ ਉਸ ਦਾ ਇਲਾਜ ਹੋ ਰਿਹਾ ਸੀ। ਉਸ ਨਾਲ ਗੱਲਾਂ ਕਰਕੇ ਉਸਨੇ ਮਹਿਸੂਸ ਕੀਤਾ ਕਿ ਇਹ ਤਾਂ ਪਾਗ਼ਲ ਨਹੀਂ। ਉਸਨੇ ਇਸਨੂੰ ਕਿਹਾ ਤੂੰ ਤਾਂ ਪਾਗ਼ਲ ਨਹੀਂ, ਮੈਂ ਤੈਨੂੰ ਬਾਹਰ ਕਢਵਾਵਾਂਗੀ। ਉਹ ਕਹਿਣ ਲੱਗਾ ਡਾਕਟਰ ਪਾਗ਼ਲ ਹਨ, ਮੇਰੀ ਸੁਣਦੇ ਹੀ ਨਹੀਂ। ਔਰਤ ਤੁਰਨ ਲੱਗੀ ਤੇ ਕਿਹਾ ਮੈਂ ਕੱਲ੍ਹ ਆਵਾਂਗੀ ਤੇ ਤੇਰੀ ਰਿਹਾਈ ਕਰਵਾਵਾਂਗੀ। ਹੁਣ ਤਕ ਇਹ ਪਾਗ਼ਲ ਠੀਕ ਸੀ ਪਰ ਏਨੇ ਚਿਰ ਨੂੰ ਇਸ ਨੂੰ ਦੌਰਾ ਪੈ ਗਿਆ। ਇਸ ਨੇ ਉਸ ਔਰਤ ਨੂੰ ਲੱਤ ਮਾਰੀ ਤੇ ਪੌੜੀਆਂ ਤੋਂ ਥੱਲੇ ਸੁੱਟ ਦਿੱਤਾ ਤੇ ਹੱਸ ਕੇ ਕਹਿਣ ਲੱਗਾ ਮੈਂ ਇਹ ਤੈਨੂੰ ਯਾਦ ਕਰਵਾਇਆ ਹੈ ਕਿ ਭੁੱਲ ਨਾ ਜਾਣਾ, ਕੱਲ੍ਹ ਜ਼ਰੂਰ

ਆਉਣਾ ਤੇ ਮੈਨੂੰ ਬਾਹਰ ਕਢਵਾਉਣਾ। ਇਆਣੇ ਦੇ ਕੰਮ ਦਾ ਕੀ ਭਰੋਸਾ ਹੈ ਕੀਤੇ ਕਰਾਏ 'ਤੇ ਕਦੋਂ ਪਾਣੀ ਫੇਰ ਦੇਵੇ।

ਦੋਸਤੀ ਵਿਚ ਤਾਂ ਪ੍ਰੇਮ ਵਿਚ ਮਿਟੇ ਹੋਏ ਦੋ ਦਿਲ ਹੁੰਦੇ ਹਨ। ਇਆਣਿਆਂ ਦੀ ਤੇ ਪਾਗਲਾਂ ਦੀ ਦੋਸਤੀ ਦਾ ਕੀ ਭਰੋਸਾ ਹੈ। ਇਕ ਮੂਰਖ ਧਨਵਾਨ ਜੋ ਖ਼ੁਸ਼ਾਮਦੀਆਂ ਨੂੰ ਖ਼ਰੀਦਣਾ ਚਾਹੁੰਦਾ ਹੈ, ਉਸਦੀ ਦੋਸਤੀ ਦਾ ਕੀ ਭਰੋਸਾ ਹੈ—

**ਦੋਸਤੀ ਮੇਂ ਦੋ ਸਤੀ ਹੋਤੇ ਹੈਂ ਦਿਲ**
**ਤੋ ਕਹੀਂ ਹੋਤੀ ਹੈ ਜਾਕਰ ਦੋਸਤੀ।**

ਦੋਸਤੀ ਕਿਸੇ ਸਿੱਖਣੀ ਹੈ ਤਾਂ ਕਿਸੇ ਰੁੱਖ ਪਾਸੋਂ ਸਿੱਖੇ। ਫਲ ਪੱਕਦੇ ਹਨ ਤਾਂ ਝੁਕ ਜਾਂਦਾ ਹੈ। ਬੇਸ਼ਕ ਕੋਈ ਰਾਹੀ ਜੋ ਪਹਿਲੇ ਦਿਨ ਹੀ ਕੋਲੋਂ ਗੁਜ਼ਰਿਆ ਹੈ, ਉਸਨੇ ਵੇਖਿਆ ਕਿ ਫਲ ਹਨ। ਜਿੱਥੇ ਤਕ ਹੱਥ ਪਹੁੰਚਿਆ ਹੈ ਫਲ ਤੋੜ ਲਏ ਹਨ। ਜਿੱਥੇ ਹੱਥ ਨਹੀਂ ਪੁੱਜਿਆ ਢੀਮ ਚੁੱਕਦਾ ਹੈ ਮਾਰਦਾ ਹੈ। ਰੁੱਖ ਉਸਨੂੰ ਵੀ ਫਲ ਦਿੰਦਾ ਹੈ। ਇਹ ਨਹੀਂ ਕਹਿੰਦਾ ਕਿ ਤੂੰ ਅੱਜ ਤੱਕ ਪਾਣੀ ਤਾਂ ਪਾਇਆ ਨਹੀਂ ਪਰ ਫਲ ਤੋੜਨ ਵਾਸਤੇ ਆ ਗਿਆ ਹੈਂ।

ਹੁਣ ਰੁੱਖ ਨਾ ਫਲ ਦੇਣ ਜੋਗਾ ਰਹਿ ਗਿਆ ਨਾ ਛਾਂ ਜੋਗਾ ਰਹਿ ਗਿਆ। ਰੁੱਖ ਬੁੱਢਾ ਹੋ ਗਿਆ ਹੈ। ਹੁਣ ਕਿਸੇ ਆ ਕੇ ਬਾਲਣ ਕੱਟ ਲਿਆ ਤੇ ਰੁੱਖ ਕੱਟ ਲਿਆ। ਕੱਟਣ ਵਾਲੇ ਦੇ ਹੁਣ ਵੀ ਕਾਰਜ ਸਵਾਰ ਰਿਹਾ ਹੈ।

**ਸਸਤ੍ਰਿ ਤੀਖਨ ਕਾਟਿ ਡਾਰਿਓ ਮਨਿ ਨ ਕੀਨੋ ਰੋਸੁ॥**
**ਕਾਜੁ ਉਆ ਕੋ ਲੇ ਸਵਾਰਿਓ ਤਿਲੁ ਨ ਦੀਨੋ ਦੋਸੁ॥**

(ਮਾਰੂ ਮ: ੫, ਪੰਨਾ ੧੦੧੭)

ਐਸਾਂ ਮਨੁੱਖ ਹੀ ਪਿਆਰ ਭਰਿਆ ਸੇਵਕ ਹੋ ਸਕਦਾ ਹੈ। ਗੁਰੂ ਤਾਂ ਐਸਾ ਹੈ ਹੀ। ਪ੍ਰੇਮੀ ਸਿੱਖ ਨੇ ਗੁਰੂ ਪਾਸੋਂ ਇਹ ਦਾਤ ਲੈਣੀ ਹੈ:

**ਸਿਖ ਕੋ ਐਸਾ ਚਾਹੀਐ ਤਨ ਮਨ ਗੁਰ ਕੋ ਦੇਇ॥**
**ਗੁਰ ਭੀ ਐਸਾ ਚਾਹੀਏ ਸਿਖ ਕਾ ਕਛੂ ਨਾ ਲੇਇ॥**



# 21

ਸਲੋਕ ਮ: ੨ ॥ ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ ॥
ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ ॥

ਜ਼ੁਬਾਨੀ-ਜ਼ੁਬਾਨੀ ਮਨੁੱਖ ਬੇਸ਼ਕ ਆਖੀ ਜਾਇ ਕਿ ਪਰਮਾਤਮਾ ਦੀ ਬੜੀ ਮਿਹਰ ਹੈ ਪਰ ਧੁਰ ਅੰਦਰ ਇਕ ਹਉਮੈ ਬੋਲਦੀ ਹੈ ਕਿ ਮੈਂ ਆਪਣੀ ਯੋਗਤਾ ਨਾਲ ਹੀ ਸਭ ਕੁਝ ਪ੍ਰਾਪਤ ਕੀਤਾ ਹੈ। ਸਤਿਗੁਰੂ ਅਰਜਨ ਦੇਵ ਜੀ ਗੁਰੂ ਅੰਗਦ ਦੇਵ ਜੀ ਦੇ ਸਲੋਕ ਦੀ ਬੜੀ ਹੀ ਸੁੰਦਰ ਵਿਆਖਿਆ ਗਉੜੀ ਰਾਗ ਵਿਚ ਕਰਦੇ ਹਨ :

ਰੰਗ ਸੰਗਿ ਬਿਖਿਆ ਕੇ ਭੋਗਾ ਇਨ ਸੰਗਿ ਅੰਧ ਨ ਜਾਨੀ ॥
ਹਉ ਸੰਚਉ ਹਉ ਖਾਟਤਾ ਸਗਲੀ ਅਵਧ ਬਿਹਾਨੀ ॥ ਰਹਾਉ ॥
ਹਉ ਸੂਰਾ ਪਰਧਾਨੁ ਹਉ ਕੋ ਨਾਹੀ ਮੁਝਹਿ ਸਮਾਨੀ ॥

(ਗਉੜੀ ਮ: ੫, ਪੰਨਾ ੨੪੨)

ਸਾਰੰਗ ਰਾਗ ਵਿਚ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ ਕਿ ਹੇ ਮਨੁੱਖ! ਤੂੰ ਰਿਜ਼ਕ ਦਾਤੇ ਦਾ ਧੰਨਵਾਦ ਨਹੀਂ ਕਰਦਾ। ਤੇਰਾ ਹਾਲ ਤਾਂ ਐਸਾ ਹੈ ਕਿ ਜਿਵੇਂ ਕੋਈ ਬੰਦਾ ਦੁਕਾਨ 'ਤੇ ਬੈਠਾ ਤੇ ਉਸ ਮੁਸਾਫਰ ਨੇ ਖਾਣਾ ਖਾਧਾ ਤੇ ਪੈਸੇ ਦੇ ਦਿੱਤੇ। ਤੂੰ ਸਮਝਦਾ ਹੈਂ ਕਿ ਮੈਂ ਜੋ ਸੰਸਾਰ ਵਿਚ ਲਿਆ ਹੈ, ਕਮਾਈ ਕਰਕੇ ਬਿਲ ਤਾਰ ਦਿੱਤਾ ਹੈ। ਤੇਰੇ ਮਨ ਵਿਚ ਦਾਤ ਵਾਲੀ ਭਾਵਨਾ ਕਿਵੇਂ ਬਣ ਸਕਦੀ ਹੈ।

ਦੇਵਨਹਾਰ ਬਿਸਾਰਿਓ ਅੰਧੁਲੇ ਜਿਉ ਸਫਰੀ ਉਦਰੁ ਭਰੈ ਬਹਿ ਹਾਟਲੀ ॥

(ਸਾਰੰਗ ਮ: ੫, ਪੰਨਾ ੧੨੧੬)

ਜਿਸ ਦਿਨ ਉਸ ਮਾਲਕ ਦੀ ਮਿਹਰ ਦਾ ਅਹਿਸਾਸ ਹੋਵੇਗਾ ਉਸ ਦਿਨ ਆਪਣੀ ਯੋਗਤਾ ਅਤੇ ਆਪਣੇ ਕਰਮ ਦਾ ਗੁਮਾਨ ਨਹੀਂ ਹੋਵੇਗਾ। ਇਕ ਵਿਦਵਾਨ ਨੇ ਮਨੁੱਖ ਦਾ ਇਹ ਭਾਵ ਪ੍ਰਗਟ ਕਰਨ ਵਾਸਤੇ ਕੁਝ ਅੱਖਰ ਲਿਖੇ ਹਨ।

ਮਨੁੱਖ ਨੇ ਕਿਹਾ ਹੈ ਕਿ ਮੈਂ ਦਾਤ ਵਾਲੀ ਗੱਲ, ਦਾਤਾਰ ਵਾਲੀ ਗੱਲ ਨਹੀਂ ਮੰਨਦਾ। ਇਹ ਸੁੰਦਰ ਬਿਲਡਿੰਗ ਮੈਂ ਬਣਾਈ ਹੈ। ਇਹ ਸੁੰਦਰ ਤਾਲਾਬ ਮੈਂ ਬਣਾਏ ਹਨ। ਸੜਕਾਂ ਮੈਂ ਬਣਾਈਆਂ ਹਨ। ਇਹ ਟਰੇਨਾਂ, ਕਾਰਾਂ, ਬੱਸਾਂ, ਹਵਾਈ ਜਹਾਜ਼ ਅਤੇ ਸਮੁੰਦਰੀ ਬੇੜੇ ਮੈਂ ਬਣਾਏ ਹਨ। ਏਨੀ ਰੌਸ਼ਨੀ ਮੈਂ ਕਰ ਦਿੱਤੀ ਹੈ ਕਿ ਮੈਂ ਰਾਤ ਨੂੰ ਦਿਨ ਬਣਾ ਦਿੱਤਾ ਹੈ। ਮੈਂ ਅਕਾਸ਼ ਵਿਚ ਬਸਤੀਆਂ ਉਡਾ ਦੇਵਾਂਗਾ। ਮੈਂ ਸਮੁੰਦਰ ਵਿਚ ਸ਼ਹਿਰ ਤਰਾ ਦੇਵਾਂਗਾ। ਰੱਬ ਨੇ ਜੋ ਬਣਾਇਆ ਸੀ ਉਹ ਅਧੂਰਾ ਸੀ, ਮੈਂ ਉਸਨੂੰ ਪੂਰਾ ਕੀਤਾ ਹੈ।

ਪਰਮਾਤਮਾ ਨੇ ਕਿਹਾ ਮੈਂ ਧਰਤੀ ਨਾ ਬਣਾਉਂਦਾ ਤਾਂ ਤੂੰ ਧਰਤੀ 'ਤੇ ਕੀ ਬਣਾਉਂਦਾ? ਮੈਂ ਸਮੁੰਦਰ ਨਾ ਬਣਾਉਂਦਾ ਤਾਂ ਤੂੰ ਸਮੁੰਦਰ ਵਿਚ ਕੀ ਤਰਾਉਂਦਾ? ਮੈਂ ਅਕਾਸ਼ ਹੀ ਨਾ ਬਣਾਉਂਦਾ ਤਾਂ ਤੂੰ ਅਕਾਸ਼ ਵਿਚ ਕੀ ਉਡਾਉਂਦਾ? ਮੈਂ ਤੈਨੂੰ ਹੀ ਨਾ ਬਣਾਉਂਦਾ ਤਾਂ ਤੂੰ ਅੱਗੋਂ ਕੀ ਬਣਾਉਂਦਾ?

ਜਪੁਜੀ ਵਿਚ ਸਤਿਗੁਰੂ ਕਹਿੰਦੇ ਹਨ ਸਾਰੇ ਹੀ ਨਾਸ਼ੁਕਰੇ ਨਹੀਂ, ਕੁਝ ਐਸੇ ਵੀ ਹਨ ਜੋ ਦਾਤਾਂ ਵੇਖ ਕੇ ਦਾਤਾਰ ਨੂੰ ਯਾਦ ਕਰਦੇ ਹਨ—

ਗਾਵੈ ਕੋ ਦਾਤਿ ਜਾਣੈ ਨੀਸਾਣੁ॥

ਸੁਖਮਨੀ ਸਾਹਿਬ ਵਿਚ ਸਤਿਗੁਰੂ ਸਾਨੂੰ ਉਸਦੀਆਂ ਦਾਤਾਂ ਵੇਖ ਕੇ ਦਾਤਾਰ ਦਾ ਸ਼ੁਕਰਾਨਾ ਕਰਨ ਦੀ ਪ੍ਰੇਰਨਾ ਦੇਂਦੇ ਹਨ। ਫਿਰ ਇਹ ਪ੍ਰੇਰਨਾ ਇਕ ਵਾਰ ਨਹੀਂ, ਦੋ ਵਾਰ ਨਹੀਂ, ਸਗੋਂ ਵਾਰ-ਵਾਰ ਦਿੱਤੀ ਹੈ ਤਾਂਕਿ ਕੋਈ ਦਾਤ ਵੇਖ ਕੇ ਮਨੁੱਖ ਨੂੰ ਦਾਤਾਰ ਯਾਦ ਆ ਜਾਵੇ। ਗੁਰਦੁਆਰੇ ਤਾਂ ਪਤਾ ਨਹੀਂ ਜਾਵੇਗਾ ਕਿ ਨਹੀਂ ਪਰ ਪਰਿਵਾਰ ਨੂੰ ਤਾਂ ਨਿਤ ਵੇਖੇਗਾ ਹੀ। ਆਪਣੇ ਮਕਾਨ ਨੂੰ ਤਾਂ ਨਿਤ ਵੇਖੇਗਾ ਹੀ। ਪ੍ਰਸ਼ਾਦਾ ਤਾਂ ਨਿਤ ਛਕੇਗਾ ਹੀ। ਪਾਣੀ ਤਾਂ ਨਿਤ ਪੀਵੇਗਾ ਹੀ। ਆਪਣਾ ਸਰੀਰ ਨਿਤ ਵੇਖੇਗਾ ਹੀ। ਇਹ ਸਭ ਕੁਝ ਵਰਤਦਿਆਂ ਖਾਂਦਿਆਂ ਹੰਢਾਂਦਿਆਂ ਕਦੇ ਤਾਂ ਦਾਤ ਵੇਖ ਕੇ ਇਸਨੂੰ ਦਾਤਾਰ ਯਾਦ ਆਵੇਗਾ।

ਖਾਣਾ—ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ॥ ਤਿਸ ਠਾਕੁਰ ਕਉ ਰਖੁ ਮਨ ਮਾਹਿ॥
ਮਕਾਨ—ਜਿਹ ਪ੍ਰਸਾਦਿ ਬਸਹਿ ਸੁਖ ਮੰਦਰਿ॥ ਤਿਸਹਿ ਧਿਆਇ ਸਦਾ ਮਨ ਅੰਦਰਿ॥
ਬਸਤ੍ਰ—ਜਿਹ ਪ੍ਰਸਾਦਿ ਪਾਟ ਪਟੰਬਰ ਹਢਾਵਹਿ॥ ਤਿਸਹਿ ਤਿਆਗਿ ਕਤ ਅਵਰ ਲੁਭਾਵਹਿ॥
ਇੱਜ਼ਤ—ਜਿਹ ਪ੍ਰਸਾਦਿ ਤੁਝੁ ਸਭੁ ਕੋਊ ਮਾਨੈ॥ ਮੁਖਿ ਤਾਕੋ ਜਸੁ ਰਸਨ ਬਖਾਨਹਿ॥
ਅਰੋਗਤਾ—ਜਿਹ ਪ੍ਰਸਾਦਿ ਆਰੋਗ ਕੰਚਨ ਦੇਹੀ॥ ਲਿਵ ਲਾਵਹੁ ਤਿਸੁ ਰਾਮ ਸਨੇਹੀ॥
ਅਸਵਾਰੀ—ਜਿਹ ਪ੍ਰਸਾਦਿ ਅਸ੍ਵ ਹਸਤਿ ਅਸਵਾਰੀ॥ ਮਨ ਤਿਸੁ ਪ੍ਰਭ ਕਉ ਕਬਹੂ ਨ ਬਿਸਾਰੀ॥
ਸੁੰਦਰਤਾ—ਜਿਹ ਪ੍ਰਸਾਦਿ ਤੇਰਾ ਸੁੰਦਰ ਰੂਪੁ॥ ਸੋ ਪ੍ਰਭੁ ਸਿਮਰਹੁ ਸਦਾ ਅਨੂਪੁ॥

ਸਤਿਗੁਰੂ ਚਾਹੁੰਦੇ ਹਨ ਕਿ ਪਹਿਲੀ ਗੱਲ ਮਨੁੱਖ ਇਹ ਮੰਨ ਲਵੇ ਕਿ ਮੇਰੇ ਪਾਸ ਜੋ ਵੀ ਹੈ ਇਹ ਉਸਦੀ ਦਾਤ ਹੈ। ਫਿਰ ਦੂਸਰੀ ਗੱਲ ਕਿ ਦਾਤ ਵੇਖ ਕੇ

ਦਾਤਾਰ ਯਾਦ ਆਉਂਦਾ ਰਹੇ। ਸਤਿਗੁਰੂ ਫੁਰਮਾਉਂਦੇ ਹਨ ਦਾਤ ਤਾਂ ਉਹੀ ਹੈ ਜੋ
ਸਾਹਿਬ ਸੇਵਕ ਦੀ ਸੇਵਾ 'ਤੇ ਪ੍ਰਸੰਨ ਹੋ ਕੇ ਦੇਵੇ, ਜੋ ਆਪਣੇ ਜਤਨ ਨਾਲ ਪ੍ਰਾਪਤ
ਕੀਤੀ ਜਾਏ ਉਹ ਦਾਤ ਨਹੀਂ। ਜਿੰਨਾ ਜਤਨ ਉਪਰਾਲਾ ਮਨੁੱਖ ਆਪਣੇ ਨਾਲ
ਜੋੜੇਗਾ ਕਰਤਾਪਨ ਆਏਗਾ। ਮਨੁੱਖ ਚਿੰਤਤ ਹੋਵੇਗਾ, ਦੁਖੀ ਹੋਵੇਗਾ। ਜਿਨ੍ਹ
ਦੇਸ਼ਾਂ ਵਿਚ ਕਰਤਾ ਭਾਵ ਵਧਿਆ ਹੈ ਉਥੇ ਚਿੰਤਾ ਵੀ ਵਧੀ ਹੈ। ਸਤਿਗੁਰੂ ਸਾਡ
ਜੀਵਨ ਬਖ਼ਸ਼ਿਸ਼ ਦਾ ਬਣਾਉਣਾ ਚਾਹੁੰਦੇ ਹਨ। ਸਾਡਾ ਦਾਤਾਰ ਸਾਡੇ ਸਿਰ 'ਤੇ
ਹੈ ਅਤੇ ਉਸਦੀਆਂ ਅਮੁੱਕ ਦਾਤਾਂ ਸਾਡੇ ਪਾਸ ਹਨ।

ਮ: ੨॥ ਇਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨਾ ਜਾਇ॥
ਨਾਨਕ ਸੇਵਕ ਕਾਢੀਐ ਜਿ ਸੇਤੀ ਖਸਮ ਸਮਾਇ॥

(ਪੰਨਾ ੪੭੫

ਸਤਿਗੁਰੂ ਫੁਰਮਾਉਂਦੇ ਹਨ ਕਿ ਇਹ ਕੈਸੀ ਚਾਕਰੀ ਹੈ ਸੇਵਕ ਦੇ ਮਨ ਵਿਚ
ਮਾਲਕ ਦਾ ਡਰ ਬਣਿਆ ਹੈ। ਪਹਿਲੇ ਕਹਿ ਆਏ ਹਨ ਕਿ ਮਾਲਕ ਦਾ ਡਰ ਹਿਰਦੇ
ਵਿਚ ਚਾਹੀਦਾ ਹੈ। ਅਸਲ ਵਿਚ ਭਉ ਤੋਂ ਭਾਉ ਤੱਕ ਦੀ ਯਾਤਰਾ ਹੈ। ਸਤਿਗੁਰੂ
ਕਹਿ ਰਹੇ ਹਨ ਕਿ ਅਦਬ, ਭੈ, ਪ੍ਰੇਮ ਬਣਿਆ ਹੈ ਕਿ ਨਹੀਂ। ਡਰਨ ਡਰਾਉਣ
ਵਾਸਤੇ ਦੂਜਾ ਚਾਹੀਦਾ ਹੈ। ਦਵੈਤ ਚਾਹੀਦਾ ਹੈ। ਕਿਸ ਨੂੰ ਡਰਾਇਆ ਹੈ ਜ
ਕਿਸ ਕੋਲੋਂ ਮਨੁੱਖ ਡਰਿਆ ਹੈ। ਪਰ ਜਦੋਂ ਸਾਹਿਬ ਤੇ ਸੇਵਕ ਇਕ ਹੋ ਗਏ ਫਿਰ
ਡਰ ਭਉ ਕਿਥੇ ? ਹੁਣ ਤਾਂ ਸਮਾਈ ਹੋ ਗਈ ਹੈ।

ਸਤਿਗੁਰੂ ਕਹਿੰਦੇ ਹਨ ਇਹ ਕਾਹਦੀ ਚਾਕਰੀ ਹੈ। ਅਜੇ ਵੀ ਡਰ ਰਿਹਾ ਹੈ
ਡਰ ਨਹੀਂ ਮੁੱਕਾ। ਸੇਵਕ ਤਾਂ ਉਹ ਆਖੀਦਾ ਹੈ ਜਿਹੜਾ ਮਾਲਕ ਵਿਚ ਹੀ ਲੀਨ
ਹੋ ਜਾਏ। ਉਹ ਭਉ ਤੋਂ ਤੁਰ ਕੇ ਭਾਉ ਤਕ ਪੁੱਜ ਜਾਏ। ਸਤਿਗੁਰੂ ਨਾਨਕ ਦੇਵ
ਜੀ ਦੀ ਇਹ ਸਿੱਖਿਆ ਹੈ :

ਨਾਨਕ ਜਿਨ੍ ਮਨਿ ਭਉ ਤਿਨਾ ਮਨਿ ਭਾਉ॥

(ਪੰਨਾ ੪੬੫



# 22

ਮ: ੨॥ ਆਪੇ ਸਾਜੇ ਕਰੇ ਆਪਿ ਜਾਈ ਭਿ ਰਖੈ ਆਪਿ॥
ਤਿਸੁ ਵਿਚਿ ਜੰਤ ਉਪਾਇਕੈ ਦੇਖੈ ਥਾਪਿ ਉਥਾਪਿ॥
ਕਿਸਨੋ ਕਹੀਐ ਨਾਨਕਾ ਸਭੁ ਕਿਛੁ ਆਪੇ ਆਪਿ॥

ਇਹ ਵੀਚਾਰ ਸਮਝਣ ਵਾਲੀ ਹੈ ਕਿ ਸ੍ਰਿਸ਼ਟੀ ਨੂੰ ਪਰਮਾਤਮਾ ਆਪ ਸਿਰਜਦਾ ਹੈ, ਆਪ ਸਵਾਰਦਾ ਹੈ। ਪੈਦਾ ਕੀਤੀ ਹੋਈ ਨੂੰ ਆਪ ਹੀ ਸੰਭਾਲ ਵਿਚ ਰੱਖਦਾ ਹੈ। ਸ੍ਰਿਸ਼ਟੀ ਨੂੰ ਪੈਦਾ ਵੀ ਕਰਦਾ ਹੈ, ਸਮੇਟਦਾ ਵੀ ਹੈ। ਸਤਿਗੁਰੂ ਫੁਰਮਾਉਂਦੇ ਹਨ ਉਹ ਆਪ ਹੀ ਸਭ ਕੁਝ ਕਰਨ ਦੇ ਸਮਰੱਥ ਹੈ, ਕਿਸੇ ਹੋਰ ਅਗੇ ਪੁਕਾਰ ਫ਼ਰਿਆਦ ਨਹੀਂ ਹੋ ਸਕਦੀ।

ਅਸੀਂ ਜਨਮ ਨੂੰ ਤਾਂ ਬਹੁਤ ਚੰਗਾ ਸਮਝਦੇ ਹਾਂ। ਜਨਮ ਸੁਖਦਾਈ ਹੈ, ਪਰ ਮੌਤ ਸੁਖਦਾਈ ਨਹੀਂ ਲਗਦੀ। ਪਰ ਸਤ ਪੁਰਸ਼ਾਂ, ਜਿਨ੍ਹਾਂ ਨੇ ਜੀਵਨ ਦੇ ਰਾਜ਼ ਨੂੰ ਸਮਝਿਆ ਹੈ ਉਨ੍ਹਾਂ ਸਰੀਰ ਨੂੰ ਕੱਪੜਾ ਕਿਹਾ ਹੈ। ਜਨਮ ਕੀ ਹੈ ਜਿਵੇਂ ਕੱਪੜਾ ਪਾ ਲਿਆ ਹੈ। ਮੌਤ ਕੀ ਹੈ ਕੱਪੜਾ ਉਤਾਰ ਦਿੱਤਾ ਹੈ। ਉਸ ਲਈ ਸ੍ਰਿਸ਼ਟੀ ਸਾਜਣ ਇੰਜ ਹੈ ਜਿਵੇਂ ਅਸੀਂ ਵਿਛੌਣਾ ਵਿਛਾ ਦਿੱਤਾ ਹੈ। ਉਸ ਲਈ ਮੌਤ ਇੰਜ ਹੈ ਜਿਵੇਂ ਵਿਛੌਣਾ ਸਮੇਟ ਦਿੱਤਾ ਹੈ। ਉਸ ਲਈ ਜਿੰਨਾ ਜਨਮ ਮਹੱਤਵਪੂਰਨ ਹੈ ਉਨੀ ਹੀ ਮੌਤ ਵੀ ਮਹੱਤਵਪੂਰਨ ਹੈ। ਪਹਿਲੀ ਪੱਟੀ ਨਾ ਪੋਚੀ ਜਾਏ ਤਾਂ ਨਵਾਂ ਕਿਵੇਂ ਲਿਖਿਆ ਜਾਏ।

ਉਹ ਸਰੀਰ ਹੀ ਨਵਾਂ ਨਹੀਂ ਦੇਂਦਾ ਸਗੋਂ ਸਿਮਰਤੀ ਵੀ ਨਵੀਂ ਦੇਂਦਾ ਹੈ। ਮਨੁੱਖ ਦੇ ਮਰਨ ਨਾਲ ਹੀ ਉਸਦੀ ਪੁਰਾਣੀ ਸਿਮਰਤੀ, ਸਾਰੀ ਯਾਦ ਖ਼ਤਮ ਹੋ ਜਾਂਦੀ ਹੈ। ਜੇ ਕਿਤੇ ਪਿਛਲੇ ਜਨਮਾਂ ਦੀਆਂ ਯਾਦਾਂ ਰਹਿ ਜਾਣ ਤਾਂ ਜੀਵਨ ਇੰਨਾ ਬੋਝਲ ਹੋ ਜਾਵੇਗਾ ਕਿ ਜਿਵੇਂ ਪਿਛਲੇ ਜਨਮਾਂ ਦੀਆਂ ਸਾਰੇ ਸਰੀਰਾਂ ਦੀਆਂ ਹੱਡੀਆਂ ਬੰਨ੍ਹ ਕੇ ਇਸ ਦੇ ਸਿਰ 'ਤੇ ਰੱਖ ਦਿੱਤੀਆਂ ਜਾਣ ਤਾਂ ਇਸ ਦਾ ਚਲਣਾ ਮੁਸ਼ਕਿਲ ਹੋਵੇਗਾ।

ਇਸੇ ਤਰ੍ਹਾਂ ਪੁਰਾਣੀਆਂ ਯਾਦਾਂ ਲੈ ਕੇ ਇਸ ਮਨੁੱਖ ਦਾ ਜੀਉਣਾ ਮੁਸ਼ਕਿਲ ਹੋ ਜਾਵੇਗਾ।

ਮਾਲਕ ਦਾ ਪ੍ਰਬੰਧ ਠੀਕ ਹੈ। ਸਰੀਰ ਮੁੱਕਣ ਨਾਲ ਸਰੀਰ ਵਿਚ ਘਟੀਆਂ ਘਟਨਾਵਾਂ ਦੀਆਂ ਯਾਦਾਂ ਵੀ ਮੁੱਕ ਜਾਂਦੀਆਂ ਹਨ। ਗੁਰ-ਵਿਅਕਤੀਆਂ ਨੇ ਤੇ ਸਤਿਗੁਰੂ ਦੇ ਸਿੱਖਾਂ ਨੇ ਜਿਵੇਂ ਜਨਮ ਨੂੰ ਜੀ ਆਇਆਂ ਕਿਹਾ ਹੈ, ਉਸੇ ਤਰ੍ਹਾਂ ਮੌਤ ਨੂੰ ਵੀ ਜੀ ਆਇਆਂ ਕਿਹਾ ਹੈ। ਇਤਿਹਾਸ ਵਿਚ ਲਿਖਿਆ ਹੈ ਕਿ ਗੁਰੂ ਹਰਿਗੋਬਿੰਦ ਸਾਹਿਬ ਦੇ ਜਨਮ 'ਤੇ ਸਤਿਗੁਰਾਂ ਬੜੀ ਖ਼ੁਸ਼ੀ ਮਨਾਈ। ਜਨਮ ਨੂੰ ਜੀ ਆਇਆਂ ਆਖਿਆ। ਪਰ ਗੁਰੂ ਹਰਿਗੋਬਿੰਦ ਸਾਹਿਬ ਨੇ ਬਾਬਾ ਅਟੱਲ ਰਾਇ ਦੇ ਅਕਾਲ ਚਲਾਣੇ 'ਤੇ ਉਸੇ ਤਰ੍ਹਾਂ ਹੀ ਨਿਰੰਕਾਰ ਦਾ ਸ਼ੁਕਰਾਨਾ ਕੀਤਾ। ਅਟੱਲ ਰਾਇ ਨੇ ਮੋਏ ਮੋਹਣ ਨੂੰ ਜ਼ਿੰਦਾ ਕਰ ਦਿੱਤਾ ਸੀ। ਸਤਿਗੁਰਾਂ ਕਿਹਾ ਇਹ ਗ਼ਲਤ ਹੈ, ਤੂੰ ਉਸ ਦੇ ਥਾਪ ਉਥਾਪ ਵਿਚ ਫ਼ਰਕ ਕਿਉਂ ਕੀਤਾ ਹੈ?

ਇਕ ਬ੍ਰਾਹਮਣ ਸਿਰਹੰਦ ਆਇਆ। ਦੋ ਦੁਕਾਨਦਾਰ ਭਾਈ ਭੀਵਾ ਤੇ ਭਾਈ ਖੀਵਾ ਸਤਿਗੁਰੂ ਹਰਿਗੋਬਿੰਦ ਜੀ ਦੇ ਸਿੱਖ ਸਨ। ਬ੍ਰਾਹਮਣ ਨੇ ਦੁਕਾਨ 'ਤੇ ਆ ਕੇ ਪੈਸੇ ਮੰਗੇ, ਸਿੱਖਾਂ ਹਾਂ ਕਰ ਦਿੱਤੀ। ਬ੍ਰਾਹਮਣ ਨੇ ਗੱਲ ਕੀਤੀ ਕਿ ਰਸਤੇ ਵਿਚ ਕੋਈ ਚੜ੍ਹਾਈ ਕਰ ਗਿਆ ਸੀ ਤੇ ਅਰਥੀ ਨਾਲ ਕੋਈ ਨਹੀਂ ਸੀ ਰੋ ਰਿਹਾ, ਸਾਰੇ ਸ਼ੁਕਰਾਨੇ ਦੇ ਸ਼ਬਦ ਪੜ੍ਹ ਰਹੇ ਸਨ।

ਭਾਈ ਭੀਵੇ ਨੇ ਪੁੱਛਿਆ ਕਿ ਤੁਹਾਡੇ ਨਗਰ ਦੇ ਲੋਕ ਕੀ ਕਰਦੇ ਹਨ? ਬ੍ਰਾਹਮਣ ਨੇ ਕਿਹਾ ਰੋਂਦੇ ਹਨ। ਸਿੱਖ ਨੇ ਕਿਹਾ ਜਨਮ ਵੇਲੇ ਕੀ ਕਰਦੇ ਹਨ? ਪੰਡਿਤ ਨੇ ਕਿਹਾ ਗਾਉਂਦੇ ਹਨ, ਖ਼ੁਸ਼ੀ ਮਨਾਉਂਦੇ ਹਨ। ਸਿੱਖ ਨੇ ਕਿਹਾ ਤੈਨੂੰ ਪੈਸੇ ਨਹੀਂ ਦੇਣੇ। ਤੂੰ ਅਕ੍ਰਿਤਘਣਾਂ ਦੇ ਨਗਰ ਦਾ ਹੈਂ। ਜਿਸ ਨਜ਼ਰ ਨਾਲ ਲੈਂਦੇ ਹਨ ਉਸ ਨਜ਼ਰ ਨਾਲ ਮੋੜਦੇ ਨਹੀਂ। ਗਾਉਂਦੇ ਹੋਏ ਖ਼ੁਸ਼ੀ ਨਾਲ ਲੈਂਦੇ ਹਨ ਅਤੇ ਰੋਂਦੇ ਧੋਂਦੇ ਮੋੜਦੇ ਹਨ। ਉਹ ਵੀ ਲੈ ਜਾਣ ਵਾਲਾ ਜ਼ਬਰਦਸਤੀ ਲੈਂਦਾ ਹੈ, ਉਹ ਨਹੀਂ ਮੋੜਦੇ। ਅਸੀਂ ਤੇਰੇ ਨਾਲ ਵਿਹਾਰ ਨਹੀਂ ਕਰਦੇ, ਤੁਹਾਡਾ ਵਿਹਾਰ ਠੀਕ ਨਹੀਂ।

ਰੱਬ ਦਾ ਤੇ ਬੰਦੇ ਦਾ ਲੈਣ ਦੇਣ ਵਿਹਾਰ ਠੀਕ ਨਹੀਂ। ਸਤਿਗੁਰੂ ਚਾਹੁੰਦੇ ਹਨ ਵਿਹਾਰ ਠੀਕ ਹੋ ਜਾਏ। ਅਸੀਂ ਜਿਨ੍ਹਾਂ ਅੱਖਾਂ ਨਾਲ, ਜਿਸ ਖ਼ੁਸ਼ੀ ਨਾਲ ਲੈਂਦੇ ਹਾਂ, ਉਸੇ ਖ਼ੁਸ਼ੀ ਨਾਲ ਵਾਪਸ ਕਰ ਦੇਈਏ ਤਾਂ ਸਦਾ ਅਨੰਦਤ ਰਹਿਣ ਦੀ ਕੁੰਜੀ ਹੱਥ ਆ ਜਾਏਗੀ।

ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਉਥਾਪ ਵੇਲੇ ਤੂੰ ਕਿਉਂ ਵਿਰਲਾਪ ਕਰਦਾ ਹੈਂ? ਤੇਰੀ ਇਹ ਮੂਰਖਤਾ ਹੈ, ਐਸਾ ਨਾ ਕਰ। ਸਿਆਣਾ ਬਣ, ਤੂੰ ਗਾਉਂਦਾ ਹੋਇਆ

ਹੀ ਵਾਪਸ ਕਰ। ਤੂੰ ਨਾਲ ਕੀ ਲੈ ਕੇ ਆਇਆ ਸੈਂ। ਐਵੇਂ ਵਿਅਰਥ ਜੱਫ਼ੇ ਮਾਰ ਕੇ ਬੈਠਾ ਹੈਂ। ਸਭ ਕੁਝ ਉਸਦਾ ਹੀ ਹੈ, ਤੇਰਾ ਤਾਂ ਕੁਝ ਵੀ ਨਹੀਂ। ਉਹ ਥਾਪ ਉਥਾਪ ਨੂੰ ਇਕੋ ਜੈਸਾ ਸਮਝਦਾ ਹੈ, ਤਾਂ ਤੂੰ ਕਿਉਂ ਨਹੀਂ ਸਮਝਦਾ।

ਮਨ ਮੂਰਖ ਕਾਹੇ ਬਿਲਲਾਈਐ॥ ਪੁਰਬ ਲਿਖੇ ਕਾ ਲਿਖਿਆ ਪਾਈਐ॥
ਦੂਖ ਸੂਖ ਪ੍ਰਭ ਦੇਵਨਹਾਰੁ॥ ਅਵਰ ਤਿਆਗਿ ਤੂ ਤਿਸਹਿ ਚਿਤਾਰੁ॥
ਜੋ ਕਿਛੁ ਕਰੈ ਸੋਈ ਸੁਖੁ ਮਾਨੁ॥ ਭੂਲਾ ਕਾਹੇ ਫਿਰਹਿ ਅਜਾਨ॥
ਕਉਨ ਬਸਤੁ ਆਈ ਤੇਰੈ ਸੰਗਿ॥ ਲਪਟਿ ਰਹਿਓ ਰਸਿ ਲੋਭੀ ਪਤੰਗ॥
ਰਾਮ ਨਾਮ ਜਪਿ ਹਿਰਦੇ ਮਾਹਿ॥ ਨਾਨਕ ਪਤਿ ਸੇਤੀ ਘਰਿ ਜਾਹਿ॥

(ਸੁਖਮਨੀ, ਪੰਨਾ ੨੮੩)

ਇਕ ਸਿਆਣਾ ਕਿਰਸਾਨ ਕਿਵੇਂ ਪਹਿਲੀ ਖੇਤੀ ਨੂੰ ਕੱਟ ਕੇ ਖੇਤ ਸਾਫ਼ ਕਰਦਾ ਹੈ। ਉਸਨੇ ਨਵੀਂ ਖੇਤੀ ਬੀਜਣੀ ਹੈ। ਪਰਮਾਤਮਾ ਵੀ ਸਿਆਣਾ ਕਿਰਸਾਨ ਹੈ, ਉਹ ਵੀ ਪੁਰਾਣੀ ਫ਼ਸਲ ਕੱਟਦਾ ਹੈ, ਖੇਤੀ ਸਾਫ਼ ਕਰਦਾ ਹੈ। ਨਵੀਂ ਬੀਜਦਾ ਹੈ। ਅਸੀਂ ਕਿਰਸਾਨ ਨੂੰ ਤਾਂ ਨਹੀਂ ਕਹਿੰਦੇ ਕਿ ਪਹਿਲੀ ਖੇਤੀ ਕਿਉਂ ਕੱਟ ਰਿਹਾ ਹੈਂ, ਇਹ ਏਸੇ ਤਰ੍ਹਾਂ ਹੀ ਰਹਿਣ ਦੇ। ਪਰ ਪਰਮਾਤਮਾ ਨੂੰ ਜ਼ਰੂਰ ਕਹਿੰਦੇ ਹਾਂ ਕਿ ਪੁਰਾਣੀਆਂ ਖੇਤੀਆਂ ਕਿਉਂ ਕੱਟਦਾ ਹੈਂ?

ਸਤਿਗੁਰੂ ਕਹਿੰਦੇ ਹਨ ਉਸਦੀ ਮਰਜ਼ੀ। ਉਸਨੂੰ ਪਤਾ ਹੈ ਕਿਹੜੀ ਰੱਖਣੀ ਹੈ, ਕਿਹੜੀ ਕੱਟਣੀ ਹੈ।

ਜੈਸੇ ਕ੍ਰਿਸਾਨੁ ਬੋਵੈ ਕ੍ਰਿਸਾਨੀ ਕਾਚੀ ਪਾਕੀ ਬਾਢਿ ਪਰਾਨੀ॥

ਸਤਿਗੁਰੂ ਅੰਗਦ ਦੇਵ ਜੀ ਦਾ ਸ਼ਬਦ 'ਦੇਖੈ' ਬੜਾ ਧਿਆਨ ਯੋਗ ਹੈ ਉਸਦਾ ਦੇਖਣਾ ਸੰਭਾਲ ਕਰਨਾ ਹੈ। ਉਹ ਜਨਮ ਦੇ ਕੇ ਰੋਜ਼ੀ ਦਿੰਦਾ ਹੈ। ਪਾਲਦਾ ਹੈ। ਇਹ ਸੰਭਾਲ ਕਰ ਰਿਹਾ ਹੈ। ਉਹ ਅਨੇਕਾਂ ਮੁਸੀਬਤਾਂ ਤੋਂ ਬਚਾਉਂਦਾ ਹੈ, ਇਹ ਵੀ ਉਹ ਸੰਭਾਲ ਕਰ ਰਿਹਾ ਹੈ।

ਪਰ ਉਹ ਜਨਮ ਦੇਣ ਵਾਲਾ, ਪਾਲਣ ਵਾਲਾ ਇਕ ਥਾਂ ਤੋਂ ਆਤਮਾ ਕੱਢ ਕੇ ਦੂਸਰੇ ਸਰੀਰ ਵਿਚ ਪਾਉਂਦਾ ਹੈ। ਜਾਂ ਆਪਣੇ ਵਿਚ ਲੀਨ ਕਰ ਲੈਂਦਾ ਹੈ। ਇਹ ਵੀ ਸੰਭਾਲ ਹੈ। ਜਨਮ ਤੇ ਮੌਤ ਦੋਵੇਂ ਵੇਲੇ ਹੀ ਸਾਡੀ ਦੇਖ ਭਾਲ ਕਰ ਰਿਹਾ ਹੈ।

ਮਨੁੱਖ ਦੇ ਬਣਾਏ ਅੱਜ ਦੇ ਕਾਨੂੰਨ ਕੱਲ੍ਹ ਨੂੰ ਤਬਦੀਲ ਕਰਨੇ ਪੈਂਦੇ ਹਨ। ਅੱਜ ਦੇ ਵਿਗਿਆਨਕ ਅਸੂਲ ਕੱਲ੍ਹ ਬਦਲਣੇ ਪੈਂਦੇ ਹਨ। ਮਨੁੱਖ ਦੀਆਂ ਬਣਾਈਆਂ ਗੱਡੀਆਂ ਆਪਸ ਵਿਚ ਟਕਰਾਉਂਦੀਆਂ ਰਹਿੰਦੀਆਂ ਹਨ। ਉਹ ਪਰਮਾਤਮਾ ਏਨਾ ਸਿਆਣਾ ਕਲਾਕਾਰ ਹੈ ਕਿ ਜੁਗਾਂ ਜੁਗਾਂ ਤੋਂ ਉਸਦੀ ਬਣਾਈ ਹੋਈ ਸ੍ਰਿਸ਼ਟੀ ਚਲ

ਰਹੀ ਹੈ, ਕਿਉਂਕਿ ਜੋ ਚਾਹੀਦਾ ਸੀ ਉਹੀ ਉਸ ਨੇ ਬਣਾਇਆ ਹੈ ਅਤੇ ਜਿੱਥੇ ਕੋਈ ਚੀਜ਼ ਰੱਖਣੀ ਸੀ ਉਹ ਠੀਕ ਥਾਂ 'ਤੇ ਹੀ ਰੱਖੀ ਹੈ। ਇਕ ਅਦੀਬ ਕਹਿੰਦੇ ਹਨ—

ਮੇਰੇ ਸੀਨੇ ਮੇਂ ਦੱਮ ਰਖਾ ਮੇਰੇ ਮੂੰਹ ਮੇਂ ਜ਼ੁਬਾਂ ਰਖ ਦੀ।
ਜਹਾਂ ਕੀ ਚੀਜ਼ ਰਖਨੇ ਕੀ ਥੀ ਕੁਦਰਤ ਨੇ ਵਹਾਂ ਰਖ ਦੀ।

ਉਹ ਐਸਾ ਪੂਰਾ ਤੇ ਸਿਆਣਾ ਹੈ ਕਿ ਜਿੱਥੇ ਜਨਮ ਰੱਖਣਾ ਸੀ ਜਨਮ ਰੱਖਿਆ ਹੈ, ਜਿੱਥੇ ਮੌਤ ਰੱਖਣੀ ਸੀ ਉਥੇ ਮੌਤ ਰੱਖੀ ਹੈ।



## 23

ਮਃ ੨ ॥ ਨਕਿ ਨਥ ਖਸਮ ਹਥਿ ਕਿਰਤ ਧਕੇ ਦੇ ॥
ਜਹਾਂ ਦਾਣੇ ਤਹਾ ਖਾਣੇ ਨਾਨਕਾ ਸਚੁ ਹੇ ॥
(ਸੋਰਠਿ ਕੀ ਵਾਰ ਮਃ ੪, ਪੰਨਾ ੬੫੩)

ਸਤਿਗੁਰੂ ਫੁਰਮਾਉਂਦੇ ਹਨ ਜੀਵਾਂ ਦੇ ਨੱਕ ਵਿਚ ਨੱਥ ਹੈ ਅਤੇ ਇਹ ਨਕੇਲ ਪਰਮਾਤਮਾ ਦੇ ਹੱਥ ਵਿਚ ਹੈ। ਪਿਛਲੇ ਕਰਮ, ਕਰਮਾਂ ਤੋਂ ਸੰਸਕਾਰ, ਸੰਸਕਾਰਾਂ ਤੋਂ ਸੁਭਾਉ, ਹੁਣ ਜੀਵ ਨੂੰ ਚਲਾ ਰਿਹਾ ਹੈ ਧੱਕਾ ਦੇ ਕੇ ਤੋਰ ਦੇਂਦਾ ਹੈ। ਮਨੁੱਖ ਦੀ ਕੈਸੀ ਬੇਵੱਸੀ ਹੈ ਕਿ ਸਮਝਦਾ ਹੋਇਆ ਵੀ ਕਿ ਇਹ ਪਾਸਾ ਠੀਕ ਨਹੀਂ, ਤਾਂ ਵੀ ਜਾਂਦਾ ਹੈ ਕਿਉਂਕਿ ਮਗਰ ਕਿਰਤ ਹੈ ਜੋ ਧੱਕ ਰਹੀ ਹੈ।

ਜਿਵੇਂ ਸੁਭਾਅ ਧੱਕਾ ਦਿੰਦਾ ਹੈ ਇਸ ਤਰ੍ਹਾਂ ਦਾਣਾ ਪਾਣੀ ਇਸ ਨੂੰ ਆਪਣੇ ਵੱਲ ਖਿੱਚਦਾ ਹੈ। ਜਿੱਥੇ ਅੰਨ ਜਲ ਹੁੰਦਾ ਹੈ ਉਥੇ ਜਾ ਕੇ ਜੀਵ ਨੂੰ ਖਾਣਾ ਪੈਂਦਾ ਹੈ। ਸਤਿਗੁਰੂ ਕਹਿੰਦੇ ਹਨ ਇਹ ਬਿਲਕੁਲ ਸੱਚ ਹੈ।

ਪਸ਼ੂਆਂ ਦੀ ਨੱਕ ਵਿਚ ਅਸੀਂ ਨੱਥ ਵੇਖਦੇ ਹਾਂ। ਇਹ ਆਮ ਕਰਕੇ ਬੈਲਾਂ ਦੀ ਨੱਕ ਵਿਚ, ਭੈਂਸਿਆਂ ਦੀ ਨੱਕ ਵਿਚ, ਊਠਾਂ ਦੀ ਨੱਕ ਵਿਚ ਪਾਈ ਜਾਂਦੀ ਹੈ। ਕਲੰਦਰ ਰਿੱਛ ਦੀ ਨੱਕ ਵਿਚ ਵੀ ਨਕੇਲ ਪਾ ਦਿੰਦੇ ਹਨ।

ਜਾਨਵਰ ਦੀ ਨੱਕ ਵਿਚ ਸੂਏ ਨਾਲ ਛੇਕ ਕੱਢ ਕੇ ਰੱਸੀ ਪਾ ਦਿੱਤੀ ਜਾਂਦੀ ਹੈ। ਉਸ ਰੱਸੀ ਨੂੰ ਜਦੋਂ ਖਿੱਚਿਆ ਜਾਂਦਾ ਹੈ ਤਾਂ ਜਾਨਵਰਾਂ ਨੂੰ ਬੜੀ ਤਕਲੀਫ਼ ਹੁੰਦੀ ਹੈ। ਉਹ ਜਿਧਰ ਮਾਲਕ ਖਿੱਚਦਾ ਹੈ ਉਹ ਤੁਰੇ ਆਉਂਦੇ ਹਨ।

ਜੀਵਾਂ ਦੇ ਨੱਕ ਵਿਚ ਵੀ ਰਜ਼ਾ ਰੂਪੀ ਨੱਥ ਹੈ। ਸਤਿਗੁਰੂ ਜਪੁਜੀ ਸਾਹਿਬ ਵਿਚ ਫੁਰਮਾਉਂਦੇ ਹਨ—

ਆਪਿ ਨਾਥੁ ਨਾਥੀ ਸਭ ਜਾ ਕੀ
ਰਿਧਿ ਸਿਧਿ ਅਵਰਾ ਸਾਦ ॥

ਉਹ ਪਰਮਾਤਮਾ ਆਪ ਮਾਲਕ ਹੈ, ਨਾਥ ਹੈ ਅਤੇ ਸਾਰੀ ਸ੍ਰਿਸ਼ਟੀ ਉਸਦੀ ਨੱਥੀ ਹੋਈ ਹੈ, ਉਸਦੇ ਹੁਕਮ ਵਿਚ ਹੈ। ਰਿਧੀਆਂ ਸਿਧੀਆਂ ਤਾਂ ਐਵੇਂ ਹੋਰ-ਹੋਰ ਸੁਆਦ ਹਨ। ਇਹ ਤਾਂ ਪਰਮਾਤਮਾ ਤੋਂ ਬਾਗ਼ੀ ਹੋ ਕੇ ਦੁਖੀ ਹੋ ਕੇ ਮਰਨਾ ਹੈ। ਉਸਦੇ ਦਰ ਤੇ ਹੁਕਮ ਰਜ਼ਾ ਵਿਚ ਰਹਿਣ ਵਾਲੇ, ਹੁਕਮ ਮੰਨਣ ਵਾਲੇ ਹੀ ਸ਼ੋਭਦੇ ਹਨ।

ਬ੍ਰਹਮਾਂ ਬਿਸਨ ਰਿਖੀ ਮੁਨੀ ਸੰਕਰੁ ਇੰਦੁ ਤਪੈ ਭੇਖਾਰੀ॥
ਮਾਨੈ ਹੁਕਮੁ ਸੋਹਹਿ ਦਰਿ ਸਾਚੈ ਆਕੀ ਮਰਹਿ ਅਫਾਰੀ॥

(ਮਾਰੂ ਮ: ੧, ਪੰਨਾ ੯੯੨)

ਮਨੁੱਖ ਮਤਾ ਪਕਾਉਂਦਾ ਹੈ ਕਿ ਮੈਂ ਪੱਛਮ ਵੱਲ ਜਾਵਾਂਗਾ, ਪਰ ਜਿਸਦੇ ਹੱਥ ਵਿਚ ਡੋਰੀ ਹੈ ਉਹ ਪੂਰਬ ਵਾਲੇ ਪਾਸੇ ਲੈ ਜਾਂਦਾ ਹੈ। ਇਸਦੀ ਸਿਆਣਪ ਕਿਸੇ ਕੰਮ ਨਹੀਂ ਆਉਂਦੀ। ਜੋ ਮਾਲਕ ਨੇ ਪਹਿਲਾਂ ਹੀ ਮਿਥਿਆ ਹੈ, ਉਹ ਹੋ ਜਾਂਦਾ ਹੈ।

ਮਤਾ ਕਰੈ ਪਛਮ ਕੈ ਤਾਈ ਪੂਰਬ ਹੀ ਲੈ ਜਾਤ॥
ਖਿਨ ਮਹਿ ਥਾਪਿ ਉਥਾਪਨਹਾਰਾ ਆਪਨ ਹਾਥਿ ਮਤਾਤ॥
ਸਿਆਣਪ ਕਾਹੂ ਕਾਮਿ ਨ ਆਤ॥
ਜੋ ਅਨਰੂਪਿਓ ਠਾਕੁਰ ਮੇਰੈ ਹੋਇ ਰਹੀ ਉਹ ਬਾਤ॥

(ਗੂਜਰੀ ਮ: ੫, ਪੰਨਾ ੪੯੬)

ਐਸਾ ਤਾਂ ਹੁੰਦਾ ਹੈ ਕਿ ਡੋਰੀ ਉਸ ਮਾਲਕ ਦੇ ਹੱਥ ਵਿਚ ਹੈ।

ਜੀਅ ਜੰਤ ਤੇਰੇ ਧਾਰੇ॥ ਪ੍ਰਭ ਡੋਰੀ ਹਾਥਿ ਤੁਮਾਰੇ॥
ਜਿ ਕਰਾਵੈ ਸੋ ਕਰਣਾ॥ ਨਾਨਕ ਦਾਸ ਤੇਰੀ ਸਰਣਾ॥

(ਸੋਰਠ ਮ: ੫, ਪੰਨਾ ੬੨੭)

ਇਸ ਸਲੋਕ ਵਿਚ ਦੋ ਵਿਚਾਰ ਹਨ ਜਿਨ੍ਹਾਂ ਨੂੰ ਅਸੀਂ ਹਿਰਦੇ ਵਿਚ ਧਾਰਨ ਕਰਨਾ ਹੈ। ਪਹਿਲਾ ਹੈ ਮਾਲਕ ਦੇ ਹੱਥ ਵਿਚ ਨੱਥ ਹੈ। ਕਿਰਤ ਪਿਛੋਂ ਧੱਕਾ ਦਿੰਦੀ ਹੈ, ਮਾਲਕ ਡੋਰੀ ਅੱਗੋਂ ਖਿੱਚਦਾ ਹੈ। ਇਹ ਜੀਵ ਖਿੱਚਿਆ ਜਾ ਰਿਹਾ ਹੈ। ਇਹ ਸੁਤੰਤਰ ਨਹੀਂ ਪਰਤੰਤਰ ਹੈ। ਜੇ ਵਿਰੋਧ ਕਰੇਗਾ ਤਾਂ ਦੁਖੀ ਹੋਵੇਗਾ। ਰਜ਼ਾ ਵਿਚ ਆ ਜਾਵੇ, ਭੁੱਲਾਂ ਦੀ ਮੁਆਫ਼ੀ ਮੰਗੇ ਤਾਂ ਪਿਛਲਾ ਧੱਕਾ ਮੁੱਕ ਸਕਦਾ ਹੈ, ਕਿਰਤ ਦਾ ਧੱਕਾ ਮੁੱਕ ਜਾਏਗਾ। ਮਾਲਕ ਦੀ ਨੱਥ ਰਹਿ ਜਾਏਗੀ। ਉਹ ਪਸ਼ੂ ਵਾਂਗੂ ਦੁਖਦਾਈ ਨਹੀਂ, ਉਹ ਹੁਕਮ ਦੀ ਨੱਥ ਸੁਖਦਾਈ ਹੈ। ਹੁਕਮ ਰਜ਼ਾ ਵਿਚ ਚੱਲ ਕੇ ਇਹ ਜੀਵ ਸਚਿਆਰ ਹੋ ਸਕਦਾ ਹੈ। ਸਚਿਆਰ ਹੋ ਕੇ ਸੱਚੇ ਵਿਚ ਲੀਨ ਹੋ ਸਕਦਾ ਹੈ।

ਦੂਸਰੀ ਗੱਲ ਜੋ ਭਾਗਾਂ ਵਿਚ ਲਿਖਿਆ ਹੈ ਉਹੀ ਦਾਣੇ ਖਾਣੇ ਹਨ। ਗੁਰੂ ਹਰਿਗੋਬਿੰਦ ਸਾਹਿਬ 'ਤੇ ਬੜੇ ਕਹਿਰੀ ਵਾਰ ਹੋਏ। ਇਕ ਵਾਰ ਪ੍ਰਿਥੀ ਚੰਦ ਨੇ ਇਕ ਬੱਚੇ ਨੂੰ ਜੋ ਗੁਰੂ ਹਰਿਗੋਬਿੰਦ ਸਾਹਿਬ ਨਾਲ ਖੇਡਦਾ ਸੀ, ਦੋ ਲੱਡੂ ਦੇ ਦਿੱਤੇ। ਇਕ ਵਿਚ ਜ਼ਹਿਰ ਸੀ, ਇਕ ਬਿਨਾਂ ਜ਼ਹਿਰ ਤੋਂ ਸੀ। ਉਸਨੂੰ ਸਿਖਾਇਆ ਸੀ ਕਿ ਜੋ ਬਿਨਾਂ ਜ਼ਹਿਰ ਤੋਂ ਹੈ ਉਹ ਆਪ ਖਾਵੀਂ ਅਤੇ ਜ਼ਹਿਰ ਵਾਲਾ ਹਰਿਗੋਬਿੰਦ ਨੂੰ ਖੁਆਵੀਂ ਪਰ ਜਿਹੜਾ ਦਾਣਾ ਆਪਣੇ ਭਾਗਾਂ ਵਿਚ ਹੈ, ਉਹੀ ਖਾਣਾ ਹੈ। ਉਹ ਬੱਚਾ ਜ਼ਹਿਰ ਵਾਲਾ ਲੱਡੂ ਆਪ ਖਾ ਗਿਆ ਤੇ ਜੋ ਬਿਨਾਂ ਜ਼ਹਿਰ ਤੋਂ ਸੀ ਉਹ ਗੁਰੂ ਸਾਹਿਬ ਨੂੰ ਖੁਆ ਦਿੱਤਾ। ਅੰਨ ਜਲ ਬਹੁਤ ਪ੍ਰਬਲ ਹੈ। ਇਸ ਤੋਂ ਕੋਈ ਬਚ ਨਹੀਂ ਸਕਦਾ।

ਇਸ ਭਾਵਨਾ ਨੇ ਸਿੱਖ ਨੂੰ ਹੰਕਾਰ ਤੋਂ ਬਚਾਇਆ ਅਤੇ ਹੀਣ ਭਾਵ ਵੀ ਮੁਕਾਇਆ ਹੈ। ਪਹਿਲਾਂ ਜਦੋਂ ਕੋਈ ਕਿਸੇ ਨੂੰ ਭੋਜਨ ਦੇਂਦਾ ਸੀ ਤਾਂ ਮਨ ਵਿਚ ਅਭਿਮਾਨ ਆਉਂਦਾ ਸੀ ਕਿ ਮੈਂ ਦਿੱਤਾ ਹੈ ਤੇ ਖਾਣ ਵਾਲੇ ਬੜੇ ਹੀ ਹੀਣ ਭਾਵ ਨਾਲ ਉਸਨੂੰ ਸਿਰ ਝੁਕਾਉਂਦੇ ਸਨ ਅਤੇ ਉਸਦੀ ਖੁਸ਼ਾਮਦ ਕਰਦੇ ਸਨ। ਪਰ ਅੱਜ ਸਿੱਖ ਕਿੰਨੀ ਚੜ੍ਹਦੀ ਕਲਾ ਵਿਚ ਹੈ। ਜੇ ਉਹ ਲੰਗਰ ਵਾਸਤੇ ਰਸਦ ਜਾਂ ਮਾਇਆ ਦੇਂਦਾ ਹੈ ਤਾਂ ਹੰਕਾਰ ਕੋਈ ਨਹੀਂ। ਗੁਰੂ ਅੱਗੇ ਜੋ ਰੱਖਿਆ ਹੈ ਇਹ ਤੁੱਛ ਭੇਟਾ ਹੈ ਅਤੇ ਜਿਹੜਾ ਛਕ ਰਿਹਾ ਹੈ ਉਹ ਵੀ ਚੜ੍ਹਦੀ ਕਲਾ ਵਿਚ ਹੈ। ਉਹ ਛਕ ਕੇ ਅਰਦਾਸ ਕਰਦਾ ਹੈ ਦਾਣਾ ਪਾਣੀ ਗੁਰੂ ਕਾ ਟਹਿਲ ਭਾਵਨਾ ਸਿੱਖਾਂ ਸੇਵਕਾਂ ਦੀ। ਉਨ੍ਹਾਂ ਲੰਗਰ ਸਜਾਉਣ ਲਈ ਟਹਿਲ ਕੀਤੀ ਹੈ ਅਤੇ ਛਕਾਉਣ ਲੱਗਿਆਂ ਭਾਵਨੀ ਵਰਤੀ ਹੈ। ਨਿਰੀ ਟਹਿਲ ਹੀ ਨਹੀਂ ਨਾਲ ਭਾਵਨੀ ਵੀ ਹੈ ਕਿ ਲੰਗਰ ਸ਼ਰਧਾ ਨਾਲ ਛਕਾਉਣਾ ਹੈ। ਦਾਣਾ ਪਾਣੀ ਗੁਰੂ ਦਾ ਹੈ ਤੇ ਜਿਸ ਦੇ ਭਾਗਾਂ ਵਿਚ ਹੈ ਉਹੀ ਛਕੇਗਾ। ਇਸ ਸਲੋਕ ਨੇ ਕਿੰਨੀ ਸੁੰਦਰ ਭਾਵਨਾ ਸਿੱਖ ਪੰਥ ਨੂੰ ਬਖ਼ਸ਼ੀ ਹੈ।

ਅਕਬਰ ਬਾਦਸ਼ਾਹ ਨੇ ਸਤਿਗੁਰਾਂ ਨੂੰ ਜਦੋਂ ਕਿਹਾ ਸੀ ਕਿ ਲੰਗਰ ਦਾ ਖ਼ਰਚਾ ਦੱਸੋ, ਮੈਂ ਪੱਕਾ ਹੀ ਪ੍ਰਬੰਧ ਕਰ ਦੇਂਦਾ ਹਾਂ। ਸਤਿਗੁਰਾਂ ਕਿਹਾ ਸੀ ਫਿਰ ਇਹ ਲੰਗਰ ਗੁਰੂ ਕਾ ਨਹੀਂ ਰਹੇਗਾ। ਗੁਰੂ ਕਾ ਲੰਗਰ ਕਿਸੇ ਬਾਦਸ਼ਾਹ ਦੇ ਖ਼ਰਚੇ 'ਤੇ ਸ਼ਾਹੀ ਖਜ਼ਾਨੇ ਵਿਚੋਂ ਨਹੀਂ ਚਲੇਗਾ।

ਬਾਬਾ ਬੀਰ ਸਿੰਘ ਨੌਰੰਗਾਬਾਦ ਵਾਲਿਆਂ ਨੂੰ ਵੀ ਮਹਾਰਾਜਾ ਰਣਜੀਤ ਸਿੰਘ ਨੇ ਇਹੋ ਗੱਲ ਕਹੀ ਸੀ ਕਿ ਲੰਗਰ ਦਾ ਖ਼ਰਚਾ ਮੈਂ ਭੇਜ ਦਿਆ ਕਰਾਂ। ਬਾਬਾ ਬੀਰ ਸਿੰਘ ਬੜੇ ਸੱਚੇ ਸੁੱਚੇ ਸਿੱਖ ਸਨ, ਕਹਿਣ ਲੱਗੇ ਕਿ ਫਿਰ ਗੁਰੂ ਕਾ ਲੰਗਰ ਨਹੀਂ, ਮਹਾਰਾਜਾ ਰਣਜੀਤ ਸਿੰਘ ਦਾ ਲੰਗਰ ਹੋ ਜਾਵੇਗਾ।

ਜਿੱਥੇ ਕਿਸੇ ਦਾ ਦਾਣਾ ਹੈ ਮਾਲਕ ਉਥੇ ਪਹੁੰਚਾ ਦਿੰਦਾ ਹੈ। ਨੱਥ ਉਸਦੇ ਹੱਥ ਵਿਚ ਹੈ। ਇਸ ਭਾਵ ਨੇ ਸਿੱਖ ਪੰਥ ਨੂੰ ਬਹੁਤ ਹੀ ਉੱਚਾ ਕੀਤਾ ਹੈ। ਇਹ ਸੱਚ ਹੈ। ਕੁਝ ਵੀਚਾਰ ਹੀ ਹੁੰਦੇ ਹਨ ਜੋ ਕੌਮਾਂ ਦਾ ਸਿਰ ਸੰਸਾਰ ਵਿਚ ਉੱਚਾ ਕਰਦੇ ਹਨ। ਉਨ੍ਹਾਂ ਦਾ ਇਖ਼ਲਾਕ ਉੱਚਾ ਉਹ ਵੀਚਾਰ ਕਰ ਦਿੰਦਾ ਹੈ ਅਤੇ ਕੁਝ ਵੀਚਾਰ ਹੀ ਐਸੇ ਹੁੰਦੇ ਹਨ ਜੋ ਕੌਮਾਂ ਨੂੰ ਰਸਾਤਲ ਵਿਚ ਲੈ ਜਾਂਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਗੁਰ-ਸ਼ਬਦ ਭੰਡਾਰ ਹੈ। ਇਸਨੂੰ ਗੁਰੂ ਨੇ ਸ਼ੁੱਭ ਵੀਚਾਰਾਂ ਨਾਲ ਸਿੱਖ ਦਾ ਭੰਡਾਰਾ ਭਰ ਦਿੱਤਾ ਹੈ। ਇਸ ਖ਼ਜ਼ਾਨੇ ਦੇ ਆਸਰੇ ਅੱਜ ਪੰਥ ਚੜ੍ਹਦੀ ਕਲਾ ਵਿਚ ਹੈ।



## 24

ਮ: ੨॥ ਜਿਨੀ ਚਲਣੁ ਜਾਣਿਆ ਸੇ ਕਿਉ ਕਰਹਿ ਵਿਥਾਰ॥
ਚਲਣ ਸਾਰ ਨ ਜਾਣਨੀ ਕਾਜ ਸਵਾਰਣਹਾਰ॥
(ਸੂਹੀ ਕੀ ਵਾਰ ਮ: ੩, ਪੰਨਾ ੭੮੭)

ਜਿਨ੍ਹਾਂ ਮਨੁੱਖਾਂ ਨੂੰ ਇਹ ਸਮਝ ਆ ਗਈ ਹੈ ਕਿ ਆਖ਼ਰ ਇਸ ਸੰਸਾਰ ਤੋਂ ਚਲੇ ਜਾਣਾ ਹੈ ਉਹ ਬਹੁਤੇ ਖਿਲਾਰੇ ਨਹੀਂ ਖਿਲਾਰਦੇ। ਭਾਵ ਬਹੁਤੇ ਜੰਜਾਲ ਗਲ ਨਹੀਂ ਪਾਉਂਦੇ। ਪਰ ਜਿਨ੍ਹਾਂ ਬੰਦਿਆਂ ਸਿਰਫ਼ ਖਿਲਾਰਿਆਂ ਵਿਚ ਹੀ ਆਪਣਾ ਮਨ ਲਗਾਇਆ ਹੈ ਉਨ੍ਹਾਂ ਨੂੰ ਇਹ ਖ਼ਬਰ ਸਾਰ ਹੀ ਨਹੀਂ ਕਿ ਆਖ਼ਰ ਇਥੋਂ ਚਲੇ ਜਾਣਾ ਹੈ:

ਮ: ੨॥ ਰਾਤਿ ਕਾਰਣਿ ਧਨੁ ਸੰਚੀਐ ਭਲਕੇ ਚਲਣੁ ਹੋਇ॥
ਨਾਨਕ ਨਾਲਿ ਨਾ ਚਲਈ ਫਿਰ ਪਛੁਤਾਵਾ ਹੋਇ॥

(ਸੂਹੀ ਕੀ ਵਾਰ, ਪੰਨਾ ੭੮੭)

ਜੇ ਇਕ ਰਾਤ ਦੀ ਖ਼ਾਤਰ ਕੁਝ ਇਕੱਠਾ ਕਰੀਏ ਸਵੇਰੇ ਤੁਰਨਾ ਹੋਵੇ, ਜੇ ਉਹ ਸਾਮਾਨ ਨਾਲ ਨਾ ਜਾ ਸਕੇ ਤਾਂ ਫਿਰ ਪਛਤਾਵਾ ਹੁੰਦਾ ਹੈ।

ਮਨੁੱਖ ਦਾ ਸੰਤਾਪ ਤੇ ਵੇਦਨਾ ਅਸਲ ਇਹ ਹੈ ਕਿ ਸੁਖ ਵਾਸਤੇ ਸਾਮਾਨ ਇਕੱਠਾ ਕਰਨ ਵਿਚ ਲੱਗਾ ਸੀ, ਸੁਖ ਮਾਨਣ ਦਾ ਸਮਾਂ ਨਹੀਂ ਮਿਲਿਆ। ਸੁਖ ਸਹੂਲਤਾਂ ਇਕੱਠੀਆਂ ਕਰਦਿਆਂ ਹੀ ਜ਼ਿੰਦਗੀ ਬਤੀਤ ਹੋ ਗਈ। ਮਨੁੱਖ ਪੈਸਾ ਕਮਾਉਂਦਾ ਹੈ। ਪੈਸੇ ਨਾਲ ਹੋਰ ਪੈਸਾ ਕਮਾਉਂਦਾ ਹੈ। ਉਸ ਨਾਲ ਹੋਰ ਪੈਸਾ ਕਮਾਉਂਦਾ ਹੈ। ਕਮਾਉਣ ਦੀ, ਦੌੜਨ ਦੀ ਆਦਤ ਬਣ ਜਾਂਦੀ ਹੈ, ਅਤੇ ਜੇ ਬੈਠੇ ਤਾਂ ਹੀ ਸਹੂਲਤਾਂ ਤੋਂ ਸੁਖ ਮਾਣੇ, ਬੈਠਣ ਦਾ ਮੌਕਾ ਹੀ ਨਹੀਂ ਮਿਲਦਾ। ਆਖ਼ਰ ਪਤਾ ਲਗਦਾ ਹੈ ਕਿ ਸਾਮਾਨ ਵਰਤਿਆ ਨਹੀਂ। ਜਿਹੜਾ ਸਾਮਾਨ ਵਰਤਿਆ ਨਾ ਹੋਵੇ ਸਿਰਫ਼ ਰੱਖਿਆ ਹੀ ਹੋਵੇ, ਕੋਈ ਕੱਪੜਾ ਐਸਾ ਹੋਵੇ, ਗਹਿਣਾ ਹੋਵੇ, ਅਸਵਾਰੀ

ਹੋਵੇ, ਵਰਤੀ ਨਾ ਹੋਵੇ ਤਾਂ ਕਿਸੇ ਲਈ ਛੱਡਣ ਲਈ ਮਨ ਨਹੀਂ ਕਰਦਾ। ਹੁਣ ਮਨ ਚਾਹੁੰਦਾ ਹੈ ਸਾਮਾਨ ਇਕੱਠਾ ਹੀ ਕਰਦਾ ਰਿਹਾ ਹਾਂ। ਜਾਣ ਦੀ ਤਿਆਰੀ ਹੋ ਗਈ ਹੈ, ਹੁਣ ਅੱਗੇ ਨਾਲ ਹੀ ਲੈ ਜਾਵਾਂ।

ਪਰ ਜੋ ਨਾਲ ਜਾਣਾ ਹੈ ਉਹ ਪਾਸ ਹੈ ਨਹੀਂ, ਜੋ ਪਾਸ ਹੈ ਉਹ ਨਾਲ ਨਹੀਂ ਜਾਂਦਾ। ਉਹ ਛੱਡ ਕੇ ਜਾਣਾ ਪੈ ਰਿਹਾ ਹੈ। ਦਿਹਾੜੀ ਦੀ ਕਮਾਈ ਕੋਈ ਛੱਡਣ ਵਾਸਤੇ ਤਿਆਰ ਨਹੀਂ। ਜਿਸ ਦਿਨ ਜ਼ਿੰਦਗੀ ਦੀ ਸਾਰੀ ਕਮਾਈ ਛੱਡ ਕੇ ਤੁਰਨਾ ਪਿਆ ਉਸ ਦਿਨ ਸਾਡਾ ਕੀ ਹਾਲ ਹੋਵੇਗਾ। ਸਤਿਗੁਰੂ ਫੁਰਮਾਉਂਦੇ ਹਨ ਇਕੱਠਾ ਕੀਤਾ ਨਾਲ ਨਹੀਂ ਜਾਂਦਾ, ਫਿਰ ਪਛਤਾਵਾ ਹੁੰਦਾ ਹੈ।

ਧਰਮ ਦੀ ਕਿਰਤ ਕਰਨੀ ਧਨ ਕਮਾਉਣਾ ਠੀਕ ਹੈ, ਇਹ ਗੁਰੂ ਦੀ ਮਤ ਅਨੁਸਾਰ ਹੈ। ਸਿੱਖੀ ਦੇ ਜੋ ਤਿੰਨ ਮੁੱਢਲੇ ਅਸੂਲ ਹਨ ਉਨ੍ਹਾਂ ਵਿਚੋਂ ਪਹਿਲਾ ਹੈ ਧਰਮ ਦੀ ਕਿਰਤ ਕਰਨੀ, ਫਿਰ ਨਾਮ ਜਪਣਾ, ਤੀਜਾ ਹੈ ਵੰਡ ਛਕਣਾ। ਬੁਰੀ ਕਿਰਤ ਨੂੰ ਬੁਰਾ ਕਿਹਾ ਹੈ। ਸਾਨੂੰ ਸੁਚੇਤ ਕੀਤਾ ਹੈ–

ਚੋਰੀ ਡਾਕੇ ਕਬਹੂ ਨਾ ਜਾਵੇ।

ਪਰ ਧਰਮ ਦੀ ਕਿਰਤ ਕਰਕੇ ਚੰਗਾ ਘਰ ਬਣਾਵੇ, ਚੰਗੀ ਤਰ੍ਹਾਂ ਪਰਿਵਾਰ ਪਾਲੇ।

ਇਤਿਹਾਸ ਵਿਚ ਇਕ ਪ੍ਰਸੰਗ ਹੈ ਕਿ ਗੁਰੂ ਤੇਗ਼ ਬਹਾਦਰ ਸਾਹਿਬ ਜੀ ਜਦੋਂ ਅਨੰਦਪੁਰ ਸਾਹਿਬ ਦੀ ਉਸਾਰੀ ਕਰਵਾ ਰਹੇ ਸਨ, ਇਧਰੋਂ ਰੋਪੜ ਦੇ ਰਹਿਣ ਵਾਲਾ ਪੀਰ ਗੁਜ਼ਰਿਆ, ਜਿਸਦਾ ਨਾਮ ਮੂਸਾ ਸੀ। ਉਸਨੂੰ ਜਦੋਂ ਪਤਾ ਲੱਗਿਆ ਤਾਂ ਉਸਨੇ ਤਰਕ ਕੀਤਾ ਕਿ ਜਿਨ੍ਹਾਂ ਨੂੰ ਪਤਾ ਹੈ ਅਸੀਂ ਇਥੋਂ ਚਲਣਾ ਹੈ ਉਹ ਖਿਲਾਰੇ ਕਿਉਂ ਖਿਲਾਰਨ। ਸਤਿਗੁਰੂ ਨੂੰ ਪਤਾ ਲੱਗਾ, ਉਨ੍ਹਾਂ ਬੁਲਾ ਲਿਆ। ਪ੍ਰਸ਼ਾਦ ਛਕ ਕੇ ਜਦੋਂ ਇਹ ਸੁੱਤਾ ਤਾਂ ਸੁਪਨਾ ਆਇਆ। ਬਹਿਸ਼ਤ ਵਿਚ ਇਕ ਸ਼ੇਰ ਵੇਖਿਆ। ਪੁੱਛਿਆ ਤੂੰ ਇਥੇ ਕਿਵੇਂ ਹੈਂ? ਉਸਨੇ ਕਿਹਾ ਆਪਣਾ ਘੁਰਨਾ ਇਕ ਰਾਤ ਦੋ ਮੁਸਾਫਰਾਂ ਨੂੰ ਦੇ ਦਿੱਤਾ ਸੀ। ਉਹ ਘੁਰਨੇ ਵਿਚ ਆ ਗਏ। ਬਾਹਰ ਬਰਸਾਤ ਸੀ। ਮੈਂ ਅੱਗੇ ਨਹੀਂ ਗਿਆ ਕਿ ਇਹ ਡਰ ਨਾ ਜਾਣ। ਮੈਂ ਤਾਂ ਬਾਹਰ ਸਰਦੀ ਵਿਚ ਮਰ ਗਿਆ ਪਰ ਇਸ ਨੇਕੀ ਲਈ ਮੈਨੂੰ ਬਹਿਸ਼ਤ ਮਿਲਿਆ। ਸਤਿਗੁਰਾਂ ਕਿਹਾ ਮੂਸਾ ਸੰਸਾਰ ਵਿਚ ਮੁਸਾਫ਼ਰਾਂ ਲਈ ਕੁਝ ਬਣਾਉਣਾ ਚਾਹੀਦਾ ਹੈ। ਪਰ ਇਹ ਕਦੀ ਨਹੀਂ ਭੁੱਲਣਾ ਚਾਹੀਦਾ ਕਿ ਮੈਂ ਵੀ ਮੁਸਾਫ਼ਰ ਹਾਂ। ਲੋਕ ਸਰਾਵਾਂ ਦੇ ਮਾਲਕ ਬਣ-ਬਣ ਕੇ ਬੈਠਦੇ ਹਨ। ਸਰਾਵਾਂ 'ਤੇ ਵੀ ਕਬਜ਼ਾ ਕਰਕੇ ਬੈਠ ਜਾਂਦੇ ਹਨ।

ਸਤਿਗੁਰਾਂ ਕਿਹਾ ਮੂਸਾ ਜ਼ਿੰਦਗੀ ਵਿਚ ਜੋ ਉਸਰ ਸਕਦਾ ਹੈ ਉਸਾਰੋ। ਧਰਮ ਦੀ ਕਿਰਤ ਵਿਚੋਂ ਉਸਾਰੋ ਪਰ ਇਸ ਨਾਲ ਮਨ ਨਹੀਂ ਲਾਉਣਾ। ਜੰਜਾਲ ਵਿਚ

ਨਹੀਂ ਫਸਣਾ। ਸਭ ਕੁਝ ਕਰਦਿਆਂ ਕਰਾਉਂਦਿਆਂ ਇਹ ਯਾਦ ਰੱਖਣਾ ਹੈ ਕਿ ਅਸੀਂ ਇਥੋਂ ਚਲੇ ਜਾਣਾ ਹੈ। ਇਕ ਅਦੀਬ ਕਹਿੰਦੇ ਹਨ—

ਕਮਰ ਬਾਂਧੇ ਹੁਏ ਚਲਨੇ ਕੋ ਯਹਾਂ ਸਭ ਯਾਰ ਬੈਠੇ ਹੈਂ।
ਬਹੁਤ ਆਗੇ ਗਏ ਬਾਕੀ ਜੋ ਹੈ ਤਈਯਾਰ ਬੈਠੇ ਹੈਂ।
ਜ਼ਮਾਨੇ ਸੇ ਕਬ ਫਲਕ ਚੈਨ ਲੇਨੇ ਦੇਤੀ ਹੈ ਇਨਸਾਂ ਕੋ
ਗ਼ਨੀਮਤ ਹੈ ਕਿ ਯਹਾਂ ਹਮ ਸੂਰਤੇ ਦੋ ਚਾਰ ਬੈਠੇ ਹੈਂ।

ਜ਼ਿੰਦਗੀ ਵਿਚ ਭਾਵੇਂ ਕੋਈ ਝੌਂਪੜੀ ਬਣਾਏ ਤੇ ਰਹੇ। ਭਾਵੇਂ ਕੋਈ ਮਹੱਲ ਬਣਾਏ ਤੇ ਰਹੇ ਪਰ ਧਰਮ ਦੀ ਕਿਰਤ ਵਿਚੋਂ ਬਣਾਏ ਤੇ ਰਹੇ ਅਤੇ ਚਿਤ ਪਰਮਾਤਮਾ ਨਾਲ ਜੋੜੇ।

ਸਾਅਦੀ ਨੂੰ ਕਿਸੇ ਪੁੱਛਿਆ ਸੀ ਤੂੰ ਇੱਡਾ ਛੋਟਾ ਘਰ ਕਿਉਂ ਬਣਾਇਆ ਹੈ ? ਕਹਿਣ ਲੱਗਾ ਛੱਡਣ ਲੱਗਿਆਂ ਤਕਲੀਫ ਨਹੀਂ ਹੋਵੇਗੀ। ਸਤਿਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ—

ਸੁਇਨਾ ਰੁਪਾ ਰੰਗੁਲਾ ਮੋਤੀ ਤੈ ਮਾਣਿਕੁ ਜੀਉ ॥
ਸੇ ਵਸਤੂ ਸਹਿ ਦਿਤੀਆ ਮੈ ਤਿਨ ਸਿਉ ਲਾਇਆ ਚਿਤੁ ਜੀਉ ॥
ਮੰਦਰ ਮਿਟੀ ਸੰਦੜੇ ਪਥਰ ਕੀਤੇ ਰਾਸਿ ਜੀਉ ॥
ਹਉ ਏਨੀ ਟੋਲੀ ਭੁਲੀਅਸੁ ਤਿਸ ਕੰਤ ਨਾ ਬੈਠੀ ਪਾਸਿ ਜੀਉ ॥

(ਸੂਹੀ ਮ: ੧, ਪੰਨਾ ੭੬੨)

ਪਦਾਰਥ ਹੋਣ, ਪਦਾਰਥਾਂ ਨੂੰ ਵਰਤ ਕੇ ਰੱਬ ਯਾਦ ਕਰਨਾ ਹੈ, ਭੁੱਲਣਾ ਨਹੀਂ।



## 25

ਮ: ੨॥ ਬਧਾ ਚਟੀ ਜੋ ਭਰੇ ਨ ਗੁਣੁ ਨ ਉਪਕਾਰ॥
ਸੇਤੀ ਖੁਸੀ ਸਵਾਰੀਐ ਨਾਨਕ ਕਾਰਜ ਸਾਰੁ॥
(ਵਾਰ ਸੂਹੀ, ਪੰਨਾ ੭੮੭)

ਸ੍ਰੇਸ਼ਟ, ਸਫਲ ਕੰਮ ਤਾਂ ਉਹੀ ਹੈ ਜੋ ਖ਼ੁਸ਼ੀ ਨਾਲ ਸਵਾਰ ਕੇ ਕੀਤਾ ਜਾਏ, ਬੱਧਾ ਰੁੱਧਾ ਕੋਈ ਜੁਰਮਾਨਾ ਹੀ ਭਰ ਰਿਹਾ ਹੈ। ਉਸਦਾ ਨਾ ਕੋਈ ਆਪ ਨੂੰ ਲਾਭ ਹੈ ਨਾ ਕਿਸੇ ਨੂੰ ਲਾਭ ਹੈ।

ਜ਼ਿੰਦਗੀ ਦੇ ਬਹੁਤ ਕੰਮ ਐਸੇ ਹਨ ਜੋ ਮਨੁੱਖ ਦੀ ਮਜਬੂਰੀ ਹੈ। ਕਰਨਾ ਨਹੀਂ ਸੀ ਚਾਹੁੰਦਾ ਪਰ ਕਰਨਾ ਪੈ ਰਿਹਾ ਹੈ। ਬੋਲਣਾ ਨਹੀਂ ਸੀ ਚਾਹੁੰਦਾ ਪਰ ਬੋਲਣਾ ਪੈ ਰਿਹਾ ਹੈ। ਸੁਣਨਾ ਨਹੀਂ ਸੀ ਚਾਹੁੰਦਾ ਪਰ ਸੁਣਨਾ ਪੈ ਰਿਹਾ ਹੈ। ਕਿਤੇ ਜਾਣਾ ਨਹੀਂ ਸੀ ਚਾਹੁੰਦਾ ਪਰ ਜਾਣਾ ਪੈ ਰਿਹਾ ਹੈ। ਮਜਬੂਰੀ ਵਿਚ ਮਨੁੱਖ ਜੋ ਵੀ ਕਰੇ ਉਹ ਦੁਖਦਾਈ ਹੈ, ਉਸ ਵਿਚ ਕੋਈ ਰਸ ਨਹੀਂ।

ਸਤਿਗੁਰੂ ਅੰਗਦ ਦੇਵ ਨੇ ਵੇਖਿਆ ਸੀ ਕਿ ਕਈ ਬੰਦੇ ਆਪਣੇ ਕੰਮ ਧੰਦਿਆਂ ਤੋਂ ਉਪਰਾਮ ਹਨ। ਉਹ ਕਹਿ ਰਹੇ ਹਨ ਮਜਬੂਰੀ ਹੈ। ਰੋਟੀ ਵਾਸਤੇ ਕਰਨਾ ਪੈ ਰਿਹਾ ਹੈ। ਪਰ ਮੈਂ ਇਹ ਕੰਮ ਬਦਲ ਦੇਣਾ ਹੈ। ਇਹ ਨੌਕਰੀ ਠੀਕ ਨਹੀਂ। ਇਹ ਵਪਾਰ ਠੀਕ ਨਹੀਂ। ਇਹ ਦੁਕਾਨਦਾਰੀ ਠੀਕ ਨਹੀਂ। ਠੀਕ ਨਹੀਂ ਪਰ ਮਨੁੱਖ ਕਰ ਰਿਹਾ ਹੈ। ਏਸੇ ਤਰ੍ਹਾਂ ਹੀ ਮਨ ਨਹੀਂ ਲਗਦਾ ਪਰ ਵੇਖਾ ਵੇਖੀ ਗੁਰਦੁਆਰੇ ਜਾ ਰਿਹਾ ਹੈ। ਮਨ ਨਹੀਂ ਮੰਨਦਾ ਫਿਰ ਵੀ ਬਾਣੀ ਪੜ੍ਹ ਰਿਹਾ ਹੈ, ਸੁਣ ਰਿਹਾ ਹੈ।

ਅੰਦਰੋਂ ਕ੍ਰੋਧ ਨਾਲ ਭਰਿਆ ਹੈ। ਐਸਾ ਬੰਦਾ ਪ੍ਰੇਮ ਤੇ ਸ਼ਾਂਤੀ ਦੇ ਬਚਨ ਸੁਣੇ, ਉਨ੍ਹਾਂ ਬਚਨਾਂ ਨਾਲ ਕੀ ਸੰਬੰਧ ਬਣੇਗਾ? ਮਨੁੱਖ ਅੰਦਰੋਂ ਉਦਾਸੀ ਉਪਰਾਮਤਾ ਨਾਲ ਭਰਿਆ ਹੈ। ਐਸੇ ਬੰਦੇ ਨੂੰ ਅਨੰਦਮਈ ਸ਼ਬਦ ਕੀ ਅਸਰ ਕਰਨਗੇ? ਉਸਨੂੰ ਤਾਂ ਸਭ ਕੁਝ ਉਦਾਸ ਹੀ ਉਦਾਸ ਨਜ਼ਰ ਆਵੇਗਾ।

ਸੁਖੀਏ ਕਉ ਪੇਖੈ ਸਭ ਸੁਖੀਆ ਰੋਗੀ ਕੈ ਭਾਣੈ ਸਭ ਰੋਗੀ॥
ਕਰਣ ਕਰਾਵਣਹਾਰ ਸੁਆਮੀ ਆਪਨ ਹਥਿ ਸੰਜੋਗੀ॥

(ਸੋਰਠਿ ਮ: ੫, ਪੰਨਾ ੬੧੦)

ਇਕ ਬੜੀ ਸੁੰਦਰ ਕਥਾ ਹੈ ਕਿ ਤਿੰਨ ਮਜ਼ਦੂਰ ਰੋੜੀ ਕੁੱਟ ਰਹੇ ਹਨ। ਪੱਥਰ ਤੋੜ ਰਹੇ ਹਨ। ਇਕ ਸਾਧੂ ਨੇ ਪਹਿਲੇ ਨੂੰ ਪੁੱਛਿਆ ਕਿ ਮਿੱਤਰਾ ਕੀ ਕਰ ਰਿਹਾ ਹੈਂ। ਉਹ ਕ੍ਰੋਧ ਨਾਲ ਭਰਿਆ ਸੀ। ਉਹ ਕਹਿਣ ਲੱਗਾ ਤੂੰ ਅੰਨ੍ਹਾ ਹੈਂ ਤੈਨੂੰ ਦਿਸਦਾ ਨਹੀਂ ਪੱਥਰ ਤੋੜ ਰਿਹਾ ਹਾਂ। ਦੂਸਰੇ ਨੂੰ ਪੁੱਛਿਆ ਮਿੱਤਰਾ ਤੂੰ ਕੀ ਕਰ ਰਿਹਾ ਹੈਂ। ਉਹ ਉਦਾਸ ਸੀ ਕਹਿਣ ਲੱਗਾ ਰੋਟੀ ਕਮਾ ਰਿਹਾ ਹਾਂ। ਤੀਸਰੇ ਨੂੰ ਪੁੱਛਿਆ ਤੂੰ ਕੀ ਕਰ ਰਿਹਾ ਹੈਂ। ਕਹਿਣ ਲੱਗਾ ਗੁਰਦੁਆਰਾ ਬਣਾ ਰਿਹਾ ਹਾਂ। ਮੈਂ ਰੱਬ ਦਾ ਘਰ ਬਣਾ ਰਿਹਾ ਹਾਂ।

ਤਿੰਨੇ ਪੱਥਰ ਤੋੜ ਰਹੇ ਹਨ ਪਰ ਇਕ ਸੇਵਾ ਕਰ ਰਿਹਾ ਹੈ। ਬੇਸ਼ਕ ਤਿੰਨੇ ਹੀ ਪੈਸੇ ਵੀ ਲੈ ਲੈਣ ਪਰ ਫਿਰ ਵੀ ਸੇਵਾ ਉਹ ਕਰ ਰਿਹਾ ਹੈ ਜੋ ਅਨੰਦ ਨਾਲ ਕਰ ਰਿਹਾ ਹੈ। ਭਾਈ ਨੰਦ ਲਾਲ ਜੀ ਦਸਮੇਸ਼ ਪਿਤਾ ਤੋਂ ਇਕ ਮੰਗ ਮੰਗਦੇ ਹਨ—

ਯਾ ਇਲਾਹੀ ਈਂ ਦਿਲਮ ਰਾ ਸ਼ੌਕ ਦੇ।
ਲਜ਼ਤੇ ਅਜ਼ ਸ਼ੌਕਿ ਖਾਸੋ ਜ਼ੌਕ ਦੇ।
ਤਾ ਬ ਯਾਦਤ ਬਗੁਜ਼ਰਦ ਰੋਜ਼ੋ ਸ਼ਬਮ।
ਦਿਹ ਰਿਹਾਈ ਬੰਦਾ ਰਾ ਅਜ਼ ਕੈਦਿ ਗ਼ਮ।

ਹੇ ਪਰਮਾਤਮਾ, ਮੇਰੇ ਮਨ ਵਿਚ ਚਾਅ ਭਰ ਦੇ। ਮੈਨੂੰ ਬੰਦਗੀ ਕਰਨ ਦਾ ਸ਼ੌਕ ਦੇ। ਮੈਂ ਬੱਧਾ ਚੱਟੀ ਨਾ ਭਰਾਂ। ਮੈਂ ਦਿਨ ਰਾਤ ਬੰਦਗੀ ਕਰਾਂ ਅਤੇ ਗ਼ਮ ਦੀ ਕੈਦ ਵਿਚੋਂ ਮੈਨੂੰ ਰਿਹਾਈ ਦੇ ਦੇ। ਸ਼ੋਕ ਗ਼ਮ ਨਾਲ ਭਰਿਆ ਹੋਇਆ ਬੰਦਾ ਕੀ ਬੰਦਗੀ ਕਰੇਗਾ, ਭਗਤ ਤਾਂ ਹਮੇਸ਼ਾ ਖਿੜਿਆ ਹੋਇਆ ਰਹਿੰਦਾ ਹੈ। ਜਪੁਜੀ ਸਾਹਿਬ ਵਿਚ ਭਗਤ ਦਾ ਵਿਗਾਸ ਲਿਖਿਆ ਹੈ :

ਨਾਨਕ ਭਗਤਾ ਸਦਾ ਵਿਗਾਸੁ॥

ਇਕ ਅਦੀਬ ਕਹਿੰਦੇ ਹਨ ਫੁੱਲ ਦਾ ਸੁਭਾਅ ਹੈ ਉਹ ਕਿਤੇ ਵੀ ਹੋਵੇ ਉਸਨੇ ਖਿੜੇ ਹੀ ਰਹਿਣਾ ਹੈ।

ਗ਼ੁਲ ਸਾਖ਼ ਪੇ ਹੋਂ ਯਾਂ ਹੋਂ ਕਿਸੀ ਕੀ ਮੱਯਤ ਪਰ,
ਚਮਨ ਕੇ ਫੂਲ ਤੋ ਆਦੀ ਹੈਂ ਮੁਸਕਰਾਨੇ ਕੇ।

ਭਾਈ ਨੰਦ ਲਾਲ ਜੀ ਕਹਿੰਦੇ ਹਨ ਸੰਸਾਰ ਵਿਚ ਵਾਸ਼ਨਾਵਾਂ ਦੀ ਅੱਗ ਮੱਚ ਰਹੀ ਹੈ। ਇਸ ਅੱਗ ਵਿਚ ਸੜੇ ਭੁੱਜੇ ਮਨ ਨਾਲ ਤਾਂ ਤੇਰੀ ਬੰਦਗੀ ਨਹੀਂ ਹੋ ਸਕਦੀ। ਮੇਰੇ 'ਤੇ ਕਿਰਪਾ ਕਰ। ਸੜੇ ਭੁੱਜੇ ਮਨ ਨੂੰ ਅਨੰਦ ਪ੍ਰਸੰਨ ਕਰ ਦੇ। ਇਸ ਵਿਚ

ਬੰਦਗੀ ਦਾ ਚਾਅ ਪੈਦਾ ਹੋਵੇ ਤੇ ਮੇਰੇ ਗਲ ਵਿਚ ਆਪਣੀ ਬੰਦਗੀ ਦਾ ਪਟਾ ਪਾ ਦੇ। ਮੈਂ ਹਮੇਸ਼ਾ ਤੁਹਾਡੇ ਦਰ ਦਾ ਕੂਕਰ ਬਣ ਕੇ ਰਹਾਂ।

ਈਂ ਦਿਲੇ ਬਿਰੀਆਨੇ ਮਾਰਾ ਸ਼ੌਕ ਦੇ।
ਦਰ ਗਲੂਅਮ ਬੰਦਗੀ ਰਾ ਤੌਕ ਦੇ।

ਜਿਸ ਵੇਲੇ ਬੱਦਲ ਦਿਸਦਾ ਹੈ, ਕਿਰਸਾਨ ਤਾਂ ਹੀ ਪ੍ਰਸੰਨ ਹੁੰਦਾ ਹੈ ਜੇ ਬੱਦਲ ਪੈ ਹੀ ਜਾਏ। ਪਪੀਹਾ ਤਾਂ ਹੀ ਪ੍ਰਸੰਨ ਹੁੰਦਾ ਹੈ ਸੁਆਂਤੀ ਬੂੰਦ ਮੂੰਹ ਵਿਚ ਪੈ ਜਾਏ। ਬਨਾਸਪਤੀ ਹਰੀ ਭਰੀ ਤਾਂ ਹੀ ਹੁੰਦੀ ਹੈ ਜੇ ਬਰਸਾਤ ਪੈ ਜਾਏ। ਪਰ ਇਕ ਪੰਖੀ ਐਸਾ ਹੈ ਜੋ ਕਾਲੀਆਂ ਘਟਾਂ ਦੇ ਦਰਸ਼ਨ ਕਰਕੇ ਹੀ ਪੈਲਾਂ ਪਾਉਂਦਾ ਹੈ, ਨੱਚਦਾ ਹੈ। ਰੱਬ ਦਾ ਪਿਆਰਾ ਤਾਂ ਦਰਸ਼ਨ ਕਰਕੇ ਹੀ ਕੁਰਬਾਨ ਹੋ ਜਾਂਦਾ ਹੈ। ਗੁਰਮਤਿ ਦੀ ਬੰਦਗੀ ਲੈਣ-ਦੇਣ ਦੀ ਨਹੀਂ, ਇਹ ਤਾਂ ਦਰਸ਼ਨਾਂ ਦੀ ਬੰਦਗੀ ਹੈ। ਸਿੱਖ ਬੱਧਾ ਚੱਟੀ ਨਹੀਂ ਭਰਦਾ, ਸਿੱਖ ਤਾਂ ਦਰਸ਼ਨ ਕਰਕੇ ਹੀ ਖਿੜ ਜਾਂਦਾ ਹੈ ਤੇ ਹਰ ਵੇਲੇ ਸਦਕੇ ਹੁੰਦਾ ਹੈ। ਇਸਨੂੰ ਸਦਕੇ ਹੋਣ ਵਿਚ ਹੀ ਅਨੰਦ ਹੈ।



26

ਮ: ੨॥ ਮਨ ਹਠਿ ਤਰਫ ਨ ਜਿਪਈ ਜੇ ਬਹੁਤਾ ਘਾਲੇ॥
ਤਰਫ ਜਿਣੈ ਸਤ ਭਾਉ ਦੇ ਜਨ ਨਾਨਕ ਸਬਦੁ ਵੀਚਾਰੇ॥
(ਵਾਰ ਸੂਹੀ, ਪੰਨਾ ੭੮੭)

ਸਤਿਗੁਰੂ ਫੁਰਮਾਉਂਦੇ ਹਨ ਪਰਮਾਤਮਾ ਨੂੰ ਪਾਉਣ ਲਈ ਪਹਿਲੀ ਗੱਲ ਹੈ ਕਿ ਮਨੁੱਖ ਕੋਲ ਸੱਤ ਭਾਵਨਾ ਹੋਵੇ, ਚੰਗੀ ਭਾਵਨਾ। ਗੋਬਿੰਦ ਭਾਉ ਭਗਤ ਦਾ ਭੁੱਖਾ। ਉਥੇ ਬੋਲੇ ਹੋਏ ਬਚਨ ਹੀ ਨਹੀਂ ਵੇਖੇ ਜਾਂਦੇ। ਕੀਤੇ ਕਰਮ ਹੀ ਨਹੀਂ ਵੇਖੇ ਜਾਂਦੇ। ਇਹ ਵੇਖਿਆ ਜਾਂਦਾ ਹੈ ਕਿ ਮਗਰ ਭਾਵਨਾ ਕੀ ਸੀ।

ਵੈਸੇ ਤਾਂ ਸੰਸਾਰ ਦੇ ਹਾਕਮਾਂ ਨੂੰ ਵੇਖੋ। ਇਕ ਡਾਕਟਰ ਵੀ ਤੇਜ਼ ਧਾਰ ਹਥਿਆਰ ਵਰਤਦਾ ਹੈ। ਇਕ ਡਾਕੂ ਵੀ ਹਥਿਆਰ ਵਰਤਦਾ ਹੈ। ਡਾਕਟਰ ਨੇ ਬੰਦੇ ਨੂੰ ਕੱਟ ਦਿੱਤਾ ਬੰਦਾ ਮਰ ਗਿਆ। ਡਾਕਟਰ ਨੂੰ ਕੋਈ ਸਜ਼ਾ ਨਹੀਂ ਪਰ ਇਕ ਡਾਕੂ ਨੇ ਕੱਟਿਆ ਉਸ ਨੂੰ ਸਜ਼ਾ ਹੋ ਗਈ ਹੈ। ਬੇਸ਼ਕ ਬੰਦਾ ਬਚ ਗਿਆ ਹੈ। ਇਸ ਦਾ ਉੱਤਰ ਇਹੀ ਮਿਲਦਾ ਹੈ। ਗੱਲ ਤੇਜ਼ ਧਾਰ ਦੀ ਨਹੀਂ, ਗੱਲ ਮਗਰ ਚਲਾਉਣ ਵਾਲੇ ਦੀ ਭਾਵਨਾ ਦੀ ਹੈ। ਇਕ ਨੇ ਹਥਿਆਰ ਉਸਨੂੰ ਬਚਾਉਣ ਵਾਸਤੇ ਚਲਾਇਆ ਹੈ। ਦੂਸਰੇ ਨੇ ਮਾਰਨ ਵਾਸਤੇ ਚਲਾਇਆ ਹੈ। ਗੱਲ ਕਰਮ ਦੀ ਕਰੀਏ ਤਾਂ ਦੋਹਾਂ ਦਾ ਬਰਾਬਰ ਹੈ। ਪਰ ਨੀਯਤ ਦਾ ਕਿੰਨਾ ਫ਼ਰਕ ਹੈ।

ਇਕ ਬੰਦਾ ਮਨ ਹੱਠ ਕਰ ਰਿਹਾ ਹੈ। ਮਾਂ ਨੇ ਬੱਚੇ ਨੂੰ ਕੋਈ ਚੀਜ਼ ਨਹੀਂ ਦਿੱਤੀ। ਉਹ ਉਸ ਵਾਸਤੇ ਚੰਗੀ ਨਹੀਂ ਸੀ। ਬੱਚੇ ਨੇ ਕਿਹਾ ਹੈ ਮੈਂ ਅੱਜ ਭੁੱਖਾ ਰਹਾਂਗਾ। ਅਤੇ ਉੱਨਾ ਚਿਰ ਭੁੱਖਾ ਰਹਾਂਗਾ ਜਿੰਨਾ ਚਿਰ ਇਹ ਵਸਤੂ ਨਹੀਂ ਮਿਲਦੀ। ਦੂਜੇ ਦਿਨ ਕਹਿੰਦਾ ਹੈ ਮੈਂ ਧੁੱਪੇ ਖੜ੍ਹਾ ਰਹਾਂਗਾ, ਮੈਂ ਸਵਾਂਗਾ ਨਹੀਂ। ਮੈਂ ਖੜ੍ਹਾ ਰਹਾਂਗਾ, ਮੈਂ ਮੰਜੇ 'ਤੇ ਨਹੀਂ ਬੈਠਾਂਗਾ। ਮੈਂ ਜੁੱਤੀ ਨਹੀਂ ਪਾਵਾਂਗਾ। ਤੁਸੀਂ ਮਹਿਸੂਸ ਕਰੋਗੇ ਕਿ ਇਹ ਬੱਚਾ ਕਿੰਨਾ ਨਾਲਾਇਕ ਹੈ ਜਿਹੜਾ ਮਾਂ ਨੂੰ ਇੰਨਾ ਦੁਖੀ ਕਰ ਰਿਹਾ

ਹੈ। ਪਰ ਇਹੋ ਕੁਝ ਤਾਂ ਸਾਡੇ ਦੇਸ਼ ਦਾ ਤਪੱਸਵੀ ਕਰ ਰਿਹਾ ਹੈ। ਭੁੱਖਾ ਹੈ, ਧੁੱਪੇ ਹੈ, ਜੁੱਤੀ ਨਹੀਂ ਪਾਉਣੀ, ਅੰਨ ਨਹੀਂ ਖਾਣਾ। ਸਤਿਗੁਰੂ ਨਾਨਕ ਦੇਵ ਜੀ ਨੂੰ ਕਹਿਣਾ ਪਿਆ ਸੀ—

ਅੰਨ ਨ ਖਾਇਆ ਸਾਦੁ ਗਵਾਇਆ॥ ਬਹੁ ਦੁਖੁ ਪਾਇਆ ਦੂਜਾ ਭਾਇਆ॥
ਬਸਤ੍ਰ ਨ ਪਹਿਰੈ ਅਹਿਨਿਸਿ ਕਹਰੈ॥ ਮੋਨਿ ਵਿਗੂਤਾ ਕਿਉ ਜਾਗੈ ਗੁਰ ਬਿਨੁ ਸੂਤਾ॥
ਪਗ ਉਪੇ ਤਾਣਾ ਅਪਣਾ ਕੀਆ ਕਮਾਣਾ॥ ਅਲੁ ਮਲੁ ਖਾਈ ਸਿਰਿ ਛਾਈ ਪਾਈ॥
ਮੂਰਖ ਅੰਧੈ ਪਤਿ ਗਵਾਈ॥ ਵਿਣੁ ਨਾਵੈ ਕਿਛੁ ਥਾਇ ਨ ਪਾਈ॥

(ਆਸਾ ਕੀ ਵਾਰ, ਪੰਨਾ ੪੬੭)

ਗੁਰੂ ਅਮਰਦਾਸ ਜੀ ਮਨ ਹੱਠ ਕਰਮਾਂ ਦਾ ਫਲ ਕੇਵਲ ਦੁੱਖ ਹੀ ਦਸਦੇ ਹਨ—

ਮਨਹਠਿ ਕਿਨੈ ਨ ਪਾਇਓ ਸਭ ਥਕੇ ਕਰਮ ਕਮਾਇ॥
ਮਨਹਠਿ ਭੇਖ ਕਰਿ ਭਰਮਦੇ ਦੁਖੁ ਪਾਇਆ ਦੂਜੈ ਭਾਇ॥

ਇਕ ਬੜੀ ਸਿੱਖਿਆਦਾਇਕ ਕਥਾ ਹੈ ਕਿ ਗੁਰੂ ਨਾਨਕ ਦੇਵ ਜੀ ਪਾਕਪਟਨ ਸਨ। ਅਚਾਨਕ ਹੀ ਖੂਹ ਦੇ ਪਾਸ ਗਏ ਅਤੇ ਖੂਹ ਵਿਚ ਲਟਕਣ ਵਾਲੇ ਨੂੰ ਕਿਹਾ ਬਾਹਰ ਆ ਜਾ, ਖੂਹ ਵਿਚ ਪੁੱਠਾ ਨਾ ਲਟਕ। ਇਹ ਮਾਰਗ ਪ੍ਰਭੂ ਪਾਉਣ ਦਾ ਨਹੀਂ। ਏਥੇ ਇੰਜ ਹੋਇਆ ਸੀ ਕਿ ਇਕ ਅਯਾਲੀ ਨੇ ਵੇਖਿਆ ਕਿ ਖੂਹ ਵਿਚ ਇਕ ਤਪੀਸਰ ਪੈਰ ਨੂੰ ਸੰਗਲ ਬੰਨ੍ਹ ਕੇ ਪੁੱਠਾ ਲਟਕਿਆ ਹੈ। ਇਸ ਅਯਾਲੀ ਨੇ ਪੁੱਛਿਆ ਕਿ ਤੂੰ ਇੰਝ ਕਿਉਂ ਲਟਕਿਆ ਹੈਂ। ਅਯਾਲੀ ਕਹਿਣ ਲੱਗਾ ਮੈਂ ਤਪ ਕਰ ਰਿਹਾ ਹਾਂ। ਤਪ ਕੀਤਿਆਂ ਰੱਬ ਮਿਲਦਾ ਹੈ।

ਅਯਾਲੀ ਨੇ ਵੀ ਘਾਹ ਦਾ ਰੱਸਾ ਵੱਟਿਆ ਤੇ ਪੈਰ ਨੂੰ ਬੰਨ੍ਹ ਕੇ ਲਟਕਣ ਲੱਗਾ। ਤਪੀਸਰ ਕਹਿਣ ਲੱਗਾ ਰੱਸਾ ਕੱਚਾ ਹੈ ਤੂੰ ਡਿੱਗ ਕੇ ਮਰ ਜਾਵੇਂਗਾ। ਉਹ ਅਯਾਲੀ ਕਹਿਣ ਲੱਗਾ ਜੇ ਕੋਈ ਰੱਬ ਹੋਵੇਗਾ ਤਾਂ ਰੱਸਾ ਟੁੱਟਣ ਤੋਂ ਪਹਿਲਾਂ ਆ ਜਾਵੇਗਾ। ਸਤਿਗੁਰੂ ਨਾਨਕ ਦੇਵ ਜੀ ਆ ਗਏ। ਅਯਾਲੀ ਨੂੰ ਕਿਹਾ ਬਾਹਰ ਆ ਜਾ। ਜਿਹੜਾ ਕਿਸੇ ਨੂੰ ਪੁੱਠਾ ਲਟਕਾ ਕੇ ਖ਼ੁਸ਼ ਹੋਵੇ ਉਹ ਕੋਈ ਜ਼ਾਲਮ ਅਹਿਲਕਾਰ ਤੇ ਹੋ ਸਕਦਾ ਹੈ। ਰੱਬ ਨੇ ਤੁਹਾਨੂੰ ਪੁੱਠੇ ਲਟਕਾ ਕੇ ਖ਼ੁਸ਼ ਹੋਣਾ ਹੋਵੇ ਤਾਂ ਉਹ ਕੈਸਾ ਰੱਬ ਹੈ। ਨਹੀਂ ਉਹ ਐਸਾ ਨਹੀਂ ਕਰਦਾ। ਐਸੇ ਬੰਦਿਆਂ 'ਤੇ ਰੱਬ ਨਰਾਜ਼ ਹੁੰਦਾ ਹੈ। ਆਉ ਮੈਂ ਤੁਹਾਨੂੰ ਦੱਸਾਂ ਉਹ ਸ਼ਰਧਾ 'ਤੇ ਰੀਝਦਾ ਹੈ। ਉਸਦੀ ਸਿਫ਼ਤ ਕਰੋ, ਪਿਆਰ ਭਾਵਨੀ ਨਾਲ ਕਰੋ। ਜਿਹੜਾ ਭਾਵਨੀ ਨਾਲ ਗੁਰੂ ਦੇ ਸ਼ਬਦ ਦੀ ਵੀਚਾਰ ਕਰਦਾ ਹੈ ਉਹ ਸਫਲ ਹੁੰਦਾ ਹੈ।

☬ ☬ ☬

## 27

ਸਲੋਕ ਮ: ੨ ॥ ਜਿਨਾ ਭਉ ਤਿਨ ਨਾਹਿ ਭਉ ਮੁਚ ਭਉ ਨਿਭਵਿਆਹ ॥
ਨਾਨਕ ਏਹ ਪਟੰਤਰਾ ਤਿਤ ਦੀਬਾਣਿ ਗਇਆਹ ॥
(ਸੂਹੀ ਕੀ ਵਾਰ, ਪੰਨਾ ੭੮੭)

ਸਤਿਗੁਰੂ ਫੁਰਮਾਉਂਦੇ ਹਨ ਇਹ ਨਿਰਣਾ ਉਨ੍ਹਾਂ ਬੰਦਿਆਂ ਨੂੰ ਮਿਲਦਾ ਹੈ ਜੋ ਪਰਮਾਤਮਾ ਦੀ ਹਜ਼ੂਰੀ ਵਿਚ ਪੁੱਜਦੇ ਹਨ। ਹਜ਼ੂਰੀ ਬਾਹਰ ਨਹੀਂ ਲੱਭਣੀ, ਹਜ਼ੂਰੀ ਤਾਂ ਅੰਤਰਮੁਖੀ ਹੋਇਆਂ ਹੀ ਲੱਭਣੀ ਹੈ। ਜਿਹੜੇ ਅੰਤਰਮੁਖੀ ਹੋ ਕੇ ਪਰਮਾਤਮਾ ਵਿਚ ਲੀਨ ਹੋ ਗਏ ਉਨ੍ਹਾਂ ਬੰਦਿਆਂ ਦਾ ਇਹ ਅਨੁਭਵ ਹੈ ਕਿ, ਨਿਰਣਾ ਇਹ ਹੈ ਕਿ ਜਿਨ੍ਹਾਂ ਦੇ ਮਨ ਵਿਚ ਰੱਬ ਦਾ ਭਉ ਹੈ, ਰੱਬੀ ਡਰ ਹੈ ਉਨ੍ਹਾਂ ਨੂੰ ਸੰਸਾਰ ਦਾ ਹੋਰ ਕੋਈ ਡਰ ਨਹੀਂ ਰਹਿੰਦਾ। ਪਰ ਜਿਹੜੇ ਪਰਮਾਤਮਾ ਤੋਂ ਨਹੀਂ ਡਰਦੇ ਉਨ੍ਹਾਂ ਨਿਡਰਾਂ ਨੂੰ ਭਾਵ ਪਰਮਾਤਮਾ ਦੇ ਅਦਬ ਤੋਂ ਵਿਹੂਣਿਆਂ ਨੂੰ ਸੰਸਾਰ ਦੇ ਬਹੁਤ ਡਰ ਆ ਵਿਆਪਦੇ ਹਨ। ਇਥੇ ਸੰਸਾਰ ਦੇ ਡਰਾਂ ਤੋਂ ਉਹੀ ਬਚੇਗਾ ਜੋ ਨਿਰਭਉ ਨੂੰ ਜਪੇਗਾ। ਸਤਿਗੁਰੂ ਫੁਰਮਾਉਂਦੇ ਹਨ–

ਨਿਰਭਉ ਜਪੈ ਸਗਲ ਭਉ ਮਿਟੈ ॥
ਪ੍ਰਭ ਕਿਰਪਾ ਤੇ ਪ੍ਰਾਣੀ ਛੁਟੈ ॥

(ਸੁਖਮਨੀ, ਪੰਨਾ ੨੯੩)

ਪ੍ਰਭ ਕੀ ਸਰਣਿ ਸਗਲ ਭੈ ਲਾਥੇ ਦੁਖ ਬਿਨਸੇ ਸੁਖੁ ਪਾਇਆ ॥

(ਸੋਰਠਿ ਮ: ੫, ਪੰਨਾ ੬੧੫)

ਹੋਰ ਕੋਈ ਐਸੀ ਸ਼ਰਣ ਨਹੀਂ ਜਿੱਥੇ ਜਾ ਕੇ ਡਰ ਮੁੱਕੇ। ਹਰ ਥਾਂ 'ਤੇ ਡਰ ਹੈ।

ਡਰਪੈ ਧਰਤਿ ਅਕਾਸੁ ਨਖੵਤ੍ਰਾ ਸਿਰ ਊਪਰਿ ਅਮਰੁ ਕਰਾਰਾ ॥
ਪਉਣ ਪਾਣੀ ਬੈਸੰਤਰੁ ਡਰਪੈ ਡਰਪੈ ਇੰਦ੍ਰ ਵਿਚਾਰਾ ॥
ਏਕਾ ਨਿਰਭਉ ਬਾਤ ਸੁਣੀ ॥ ਸੋ ਸੁਖੀਆ ਸੋ ਸਦਾ ਸੁਹੇਲਾ
ਜੋ ਗੁਰ ਮਿਲਿ ਗਾਇ ਗੁਣੀ ॥

(ਮਾਰੂ ਮ: ੫, ਪੰਨਾ ੯੯੮)

ਇਕ ਸੁਭਾਗ ਜੋੜਾ ਪਤੀ-ਪਤਨੀ ਇਕ ਬੇੜੀ ਵਿਚ ਬੈਠੇ ਸਨ। ਅਚਾਨਕ ਹੀ ਬੜਾ ਜ਼ਬਰਦਸਤ ਤੂਫ਼ਾਨ ਆਇਆ ਤੇ ਇੰਨੀਆਂ ਉੱਚੀਆਂ ਲਹਿਰਾਂ ਉਠਣ ਲੱਗੀਆਂ ਕਿ ਬੇੜੀ ਡੁੱਬਣ ਦਾ ਖ਼ਤਰਾ ਪੈਦਾ ਹੋ ਗਿਆ। ਨੌਜਵਾਨ ਅਨੰਦ ਨਾਲ ਬੈਠਾ ਸੀ। ਉਹ ਅਸਲ ਧਾਰਮਿਕ ਇਨਸਾਨ ਸੀ। ਜਦੋਂ ਲੋਕਾਂ ਦਾ ਕੁਰਲਾਹਟ ਮੱਚਿਆ ਤਾਂ ਪਤਨੀ ਨੇ ਵੇਖਿਆ ਲੋਕ ਤੜਪ ਰਹੇ ਹਨ, ਰੋ ਰਹੇ ਹਨ, ਪਰ ਉਸਦਾ ਪਤੀ ਤਾਂ ਅੱਖਾਂ ਬੰਦ ਕਰਕੇ ਮਸਤੀ ਵਿਚ ਬੈਠਾ ਹੈ।

ਪਤਨੀ ਨੇ ਉਸਨੂੰ ਹਿਲਾਇਆ ਤੇ ਕਿਹਾ ਤੁਸੀਂ ਵੇਖ ਨਹੀਂ ਰਹੇ ਲੋਕਾਂ ਵਿਚ ਹਾਹਾਕਾਰ ਮੱਚੀ ਹੈ। ਬੇੜੀ ਡੁੱਬਣ ਦਾ ਖ਼ਤਰਾ ਪੈਦਾ ਹੋ ਗਿਆ ਹੈ। ਉਸ ਨੌਜਵਾਨ ਦੇ ਹੱਥ ਵਿਚ ਕ੍ਰਿਪਾਨ ਸੀ। ਕ੍ਰਿਪਾਨ ਮਿਆਨੋਂ ਬਾਹਰ ਕੱਢੀ ਤੇ ਪਤਨੀ ਨੂੰ ਕਹਿਣ ਲੱਗਾ ਨੰਗੀ ਤਲਵਾਰ ਵੇਖ ਕੇ ਹਰ ਬੰਦਾ ਡਰਦਾ ਹੈ। ਇਹ ਵੇਖ ਨੰਗੀ ਤਲਵਾਰ ਹੈ ਤੈਨੂੰ ਇਸ ਤਲਵਾਰ ਤੋਂ ਡਰ ਲਗਦਾ ਹੈ?

ਪਤਨੀ ਹੱਸ ਕੇ ਕਹਿਣ ਲੱਗੀ ਇਹ ਕੀ ਮਜ਼ਾਕ ਹੈ? ਤੁਹਾਡੇ ਹੱਥ ਵਿਚ ਤਲਵਾਰ ਹੋਵੇ ਤਾਂ ਡਰ ਮੁੱਕਦਾ ਹੈ। ਤੁਹਾਡੀ ਤਲਵਾਰ ਤਾਂ ਮੇਰੀ ਰਖਵਾਲੀ ਹੈ। ਪਤੀ ਦੇ ਹੱਥ ਦੀ ਤਲਵਾਰ ਡਰ ਮੁਕਾਂਦੀ ਹੈ। ਉਸ ਨੌਜਵਾਨ ਨੇ ਕਿਹਾ ਫਿਰ ਜਿਸ ਦਿਨ ਦਾ ਮੈਨੂੰ ਪਤਾ ਲੱਗਾ ਹੈ ਕਿ ਮੇਰੇ ਪਤੀ ਪਰਮਾਤਮਾ ਦੇ ਹੱਥ ਵਿਚ ਤਲਵਾਰ ਹੈ ਤੇ ਮੈਂ ਉਸਦੇ ਭੈ ਵਿਚ ਹਾਂ, ਅਦਬ ਵਿਚ ਹਾਂ। ਜਿਵੇਂ ਤੂੰ ਮੇਰੇ ਭੈ ਤੇ ਅਦਬ ਵਿਚ ਹੈਂ, ਉਸ ਦਿਨ ਦਾ ਮੇਰਾ ਸਾਰਾ ਭੈ ਮੁੱਕ ਗਿਆ ਹੈ। ਮੈਨੂੰ ਸੰਸਾਰ ਦਾ ਕੋਈ ਡਰ ਨਹੀਂ। ਫਿਰ ਇਹ ਤੜਪਣ ਵਾਲੇ ਲੋਕ ਤਾਂ ਬੇੜੀ ਹਿਲਾ ਕੇ ਹੋਰ ਖ਼ਤਰਾ ਪੈਦਾ ਕਰ ਰਹੇ ਹਨ। ਇੰਨੀ ਗੱਲ ਉਸ ਨੇ ਕਹੀ ਤਾਂ ਤੂਫ਼ਾਨ ਥੰਮ੍ਹ ਗਿਆ। ਉਸ ਨੌਜਵਾਨ ਨੇ ਸਿਰ ਝੁਕਾ ਕੇ ਪਰਮਾਤਮਾ ਦਾ ਸ਼ੁਕਰਾਨਾ ਕੀਤਾ।

ਹਰਨਾਕਸ਼ ਡਰਦਾ ਹੈ। ਅਸਲ ਵਿਚ ਹਰਨਾਕਸ਼ ਦੇ ਡਰ ਨੇ ਹੀ ਉਸਨੂੰ ਪ੍ਰਹਿਲਾਦ ਦਾ ਦੁਸ਼ਮਣ ਬਣਾ ਦਿੱਤਾ ਸੀ। ਪਰ ਪ੍ਰਹਿਲਾਦ ਨੂੰ ਕੋਈ ਡਰ ਨਹੀਂ। ਉਹ ਜ਼ਰਾ ਨਹੀਂ ਡੋਲਦਾ। ਕੰਸ ਨੂੰ ਡਰ ਸੀ ਕਿ ਦੇਵਕੀ ਦੀ ਸੰਤਾਨ ਦੇ ਹੱਥੋਂ ਮੇਰੀ ਮੌਤ ਹੈ। ਪਰ ਕਦੀ ਇਹ ਗੱਲ ਮੰਨ ਲੈਂਦਾ ਕਿ ਮੌਤ ਤਾਂ ਪਰਮਾਤਮਾ ਦੇ ਹੱਥ ਵਿਚ ਹੈ। ਕੋਈ ਬੰਦਾ ਕਿਸੇ ਦੀ ਮੌਤ ਕਿਵੇਂ ਹੋ ਸਕਦਾ ਹੈ। ਜੇ ਮੌਤ ਪਰਮਾਤਮਾ ਨੇ ਹੀ ਬਣਾਈ ਹੈ ਤਾਂ ਬਹਾਨਾ ਕੋਈ ਵੀ ਬਣੇ ਇਸ ਵਿਚ ਕੀ ਹਰਜ ਹੈ। ਕੀ ਜੇ ਕ੍ਰਿਸ਼ਨ ਕੰਸ ਨੂੰ ਨਾ ਮਾਰਦੇ ਤਾਂ ਕੰਸ ਅੱਜ ਤੱਕ ਜ਼ਿੰਦਾ ਰਹਿੰਦਾ? ਜਿਨ੍ਹਾਂ ਨੂੰ ਕੋਈ ਨਹੀਂ ਮਾਰਦਾ ਉਹ ਵੀ ਮਰ ਜਾਂਦੇ ਹਨ ਕਿਉਂਕਿ ਮਰਨਾ ਅਵੱਸ਼ ਹੈ। ਕੰਸ ਨੂੰ, ਹਰਨਾਕਸ਼ ਨੂੰ ਦੁਨੀਆਂ ਦਾ ਡਰ ਇਸ ਲਈ ਹੈ ਕਿ ਰਬ ਦਾ ਭੈ ਅਦਬ ਹਿਰਦੇ ਵਿਚ ਨਹੀਂ, ਤਾਂ ਹੀ ਉਹ ਮੌਤ ਤੋਂ ਡਰੇ ਹੋਏ ਹਨ।

ਕਬੀਰ ਨਹੀਂ ਡਰਦੇ। ਨਾਮ ਦੇਵ ਨਹੀਂ ਡਰਦੇ। ਇਨ੍ਹਾਂ ਭਗਤਾਂ ਦੇ ਵਿਰੋਧ ਵਿਚ ਕੋਈ ਮਾਮੂਲੀ ਇਨਸਾਨ ਨਹੀਂ ਸਗੋਂ ਸਮੇਂ ਦੇ ਬਾਦਸ਼ਾਹ ਸਨ। ਪਰ ਜਿਨ੍ਹਾਂ ਦੇ ਹਿਰਦੇ ਵਿਚ ਰੱਬ ਦਾ ਭੈ ਹੈ, ਉਹ ਦੁਨੀਆਂ ਤੋਂ ਨਹੀਂ ਡਰਦੇ। ਗੁਰੂ ਅਰਜਨ ਦੇਵ ਜੀ ਨੂੰ ਅਨੇਕ ਤਸੀਹੇ ਦਿੱਤੇ ਗਏ। ਸ਼ਹੀਦ ਹੋ ਗਏ ਪਰ ਡਰੇ ਨਹੀਂ, ਭੈ ਭੀਤ ਨਹੀਂ ਹੋਏ। ਗੁਰੂ ਤੇਗ਼ ਬਹਾਦਰ ਜੀ ਨੂੰ ਡਰਾਉਣ ਲਈ ਉਨ੍ਹਾਂ ਦੇ ਸਾਹਮਣੇ ਸਿੱਖ ਸ਼ਹੀਦ ਕੀਤੇ ਗਏ, ਪਰ ਉਹ ਭੈ ਭੀਤ ਨਹੀਂ ਹੋਏ। ਉਨ੍ਹਾਂ ਦਾ ਇਹ ਸਿਧਾਂਤ ਸੀ—

ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥
ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥

(ਸਲੋਕ ਮ: ੯)

ਇਹ ਸੱਚ ਹੈ ਜੋ ਨਿਰਭਉ ਅਮਰ ਅਟਲ ਨਾਲ ਜੁੜੇ ਹਨ ਉਹ ਕਿਸੇ ਤੋਂ ਕਿਉਂ ਡਰਨ?

ਸੋ ਕਤ ਡਰੈ ਜਿ ਖਸਮੁ ਸਮ੍ਹਾਰੇ। ਡਰਿ ਡਰਿ ਪਚੈ ਮਨਮੁਖ ਵੇਚਾਰੇ।

(ਧਨਾਸਰੀ ਮ: ੫, ਪੰਨਾ ੬੭੭)



## 28

ਮ: ੨ ॥ ਤੁਰਦੇ ਕਉ ਤੁਰਦਾ ਮਿਲੈ ਉਡਤੇ ਕਉ ਉਡਤਾ ॥
ਜੀਵਤੇ ਕਉ ਜੀਵਤਾ ਮਿਲੈ ਮੂਏ ਕਉ ਮੂਆ ॥
ਨਾਨਕ ਸੋ ਸਲਾਹੀਐ ਜਿਨਿ ਕਾਰਣੁ ਕੀਆ ॥
(ਵਾਰ ਸੂਹੀ, ਪੰਨਾ ੭੮੮)

ਫ਼ਾਰਸੀ ਦਾ ਇਕ ਸ਼ੇਅਰ ਹੈ—

ਕੁਨੰਦ ਹਮ ਜਿਨਸ ਬਾ ਹਮ ਜਿਨਸ ਪ੍ਰਵਾਜ਼ ॥
ਕਬੂਤਰ ਬਾ ਕਬੂਤਰ ਬਾਜ਼ ਬਾ ਬਾਜ਼ ॥

ਇਸਦਾ ਭਾਵ ਹੈ ਕਿ ਹਮ ਜਿਨਸ ਹਮ ਜਿਨਸ ਨਾਲ ਸਾਥ ਦੇ ਸਕਦਾ ਹੈ। ਜਿਵੇਂ ਕਬੂਤਰ ਨਾਲ ਕਬੂਤਰ ਉਡਦਾ ਹੈ ਤੇ ਬਾਜ਼ ਨਾਲ ਬਾਜ਼ ਉਡਦਾ ਹੈ। ਸਤਿਗੁਰੂ ਅੰਗਦ ਦੇਵ ਜੀ ਇਸ ਸਲੋਕ ਵਿਚ ਫੁਰਮਾਉਂਦੇ ਹਨ। ਤੁਰਦੇ ਮਨੁੱਖ ਨੂੰ ਤੁਰਦਾ ਮਿਲ ਪੈਂਦਾ ਹੈ ਕਿਉਂਕਿ ਦੋਵੇਂ ਹੀ ਧਰਤੀ 'ਤੇ ਹਨ, ਪੈਰਾਂ ਨਾਲ ਤੁਰ ਰਹੇ ਹਨ, ਮੇਲ ਹੋ ਸਕਦਾ ਹੈ। ਮੇਲ ਹੋਣ ਲਈ ਕੁਝ ਬਰਾਬਰਤਾ ਚਾਹੀਦੀ ਹੈ। ਪਾਣੀ ਦੀ ਬੂੰਦ ਛੋਟੀ ਹੈ, ਸਾਗਰ ਵੱਡਾ ਹੈ ਪਰ ਮੇਲ ਹੋ ਜਾਂਦਾ ਹੈ ਕਿਉਂਕਿ ਅਸਲਾ ਇਕ ਹੈ। ਉਡਦੇ ਨੂੰ ਉਡਦਾ ਮਿਲ ਪੈਂਦਾ ਹੈ ਕਿਉਂਕਿ ਦੋਵੇਂ ਹੀ ਖੰਭਾਂ ਵਾਲੇ ਹਨ, ਆਕਾਸ਼ ਵਿਚ ਹਨ। ਜੀਉਂਦੇ ਮਨੁੱਖ ਨੂੰ ਜੀਉਂਦਾ ਮਿਲ ਹੀ ਪੈਂਦਾ ਹੈ। ਆਮ ਕਹਿੰਦੇ ਹਾਂ ਕਿ ਜਿਉਂਦਿਆਂ ਦੇ ਮੇਲੇ ਹੋ ਹੀ ਜਾਂਦੇ ਹਨ। ਮਰਿਆਂ ਨੂੰ ਅੱਗੇ ਮਰੇ ਮਿਲ ਪੈਂਦੇ ਹਨ। ਏਥੇ ਆ ਕੇ ਟੀਕਾਕਾਰਾਂ ਵਿਚ ਮਤ ਭੇਦ ਹੈ। ਉਸਦਾ ਕਾਰਨ ਇਹ ਸ਼ੱਕ ਹੈ ਕਿ ਅੱਗੇ ਮਰਿਆਂ ਨੂੰ ਮਰੇ ਕਿਵੇਂ ਮਿਲਣਗੇ?

ਅਸੀਂ ਬਾਣੀ ਦੇ ਆਧਾਰ 'ਤੇ ਇਹ ਤਾਂ ਜ਼ਰੂਰ ਮੰਨਾਂਗੇ ਕਿ ਆਤਮਾ ਅਮਰ ਹੈ। ਸਰੀਰ ਮਰਨ ਨਾਲ ਆਤਮਾ ਨਹੀਂ ਮਰਦੀ ਅਤੇ ਇਸ ਦਾ ਅੱਗੇ ਲੇਖਾ ਵੀ ਹੁੰਦਾ ਹੈ।

ਸਭਨਾ ਕਾ ਦਰਿ ਲੇਖਾ ਹੋਇ॥ ਕਰਣੀ ਬਾਝਹੁ ਤਰੇ ਨ ਕੋਇ॥

ਸਾਹਿਬ ਆਸਾ ਦੀ ਵਾਰ ਵਿਚ 19ਵੀਂ ਪਉੜੀ ਦੀਆਂ ਆਖ਼ਰੀ ਪੰਗਤੀਆਂ ਵਿਚ ਉਸ ਦਰਬਾਰ ਵਿਚ ਜੀਵਾਂ ਦੇ ਮੇਲ ਬਾਰੇ ਦੱਸਦੇ ਹਨ:

ਦੀਬਾਨੁ ਏਕੋ ਕਲਮ ਏਕਾ ਹਮਾ ਤੁਮਾ ਮੇਲੁ॥
ਦਰ ਲਏ ਲੇਖਾ ਪੀੜਿ ਛੁਟੈ ਨਾਨਕਾ ਜਿਉ ਤੇਲੁ॥

ਇਹ ਪੰਗਤੀਆਂ ਪੜ੍ਹ ਕੇ ਤਾਂ ਕੋਈ ਸ਼ੱਕ ਨਹੀਂ ਰਹਿ ਜਾਂਦਾ। ਸਪੱਸ਼ਟ ਹੋ ਗਿਆ ਕਿ ਅੱਗੇ ਮੇਲਾ ਹੈ। ਆਸਾ ਦੀ ਵਾਰ ਵਿਚ ਹੀ ਸਤਿਗੁਰੂ ਫੁਰਮਾਉਂਦੇ ਹਨ ਕਿ ਜੋ ਕੋਈ ਮਨੁੱਖ ਕਿਸੇ ਦੇ ਘਰੋਂ ਕੋਈ ਚੀਜ਼ ਚੁਰਾ ਕੇ ਦਾਨ ਕਰ ਦੇਵੇ, ਇਹ ਦਾਨ ਪਿੱਤਰਾਂ ਦੇ ਨਮਿਤ ਹੋਵੇ। ਅੱਗੇ ਉਸਦੇ ਪਿੱਤਰ ਵੀ ਬੈਠੇ ਹੋਣ। ਉਨ੍ਹਾਂ ਦੇ ਘਰ ਦੀ ਚੋਰੀ ਦਾ ਦਾਨ ਉਹ ਪਛਾਣ ਲੈਣਗੇ। ਪਿੱਤਰਾਂ ਨੂੰ ਉਹ ਬੰਦਾ ਚੋਰ ਬਣਾਉਂਦਾ ਹੈ ਜਿਹੜਾ ਚੋਰੀ ਕਰਕੇ ਪਿੱਤਰਾਂ ਨਮਿਤ ਦਾਨ ਕਰਦਾ ਹੈ। ਇਕ ਗੱਲ ਤਾਂ ਸਪੱਸ਼ਟ ਹੋ ਗਈ ਕਿ ਸਤਿਗੁਰੂ ਕਹਿ ਰਹੇ ਹਨ ਅੱਗੇ ਮੇਲ ਹੈ।

ਸਲੋਕ ਦਾ ਭਾਵ ਹੋਇਆ ਕਿ ਤੁਰਦਿਆਂ ਸਰੀਰਾਂ ਨੂੰ ਤੁਰਦੇ ਮਿਲਦੇ ਹਨ, ਉਡਦਿਆਂ ਨੂੰ ਉਡਦੇ ਮਿਲਦੇ ਹਨ। ਜੀਉਂਦਿਆਂ ਨੂੰ ਜੀਉਂਦੇ ਮਿਲਦੇ ਹਨ। ਪਰ ਜਦੋਂ ਸਰੀਰ ਨਹੀਂ, ਆਤਮਾਵਾਂ ਨੂੰ ਆਤਮਾਵਾਂ ਮਿਲਦੀਆਂ ਹਨ। ਹੁਣ ਸਵਾਲ ਪੈਦਾ ਹੁੰਦਾ ਹੈ ਇਨ੍ਹਾਂ ਦਾ ਅਸਲਾ ਇਕ ਹੈ, ਇਕੋ ਜਿਹੇ ਹਨ। ਉਹ ਮਿਲ ਗਏ। ਅਸੀਂ ਪਰਮਾਤਮਾ ਨੂੰ ਕਿਵੇਂ ਮਿਲੀਏ? ਪਰਮਾਤਮਾ ਤੁਰਦਾ ਹੈ ਕਿ ਉਡਦਾ ਹੈ। ਜੀਉਂਦਾ ਹੈ ਕਿ ਮੋਇਆ ਹੈ।

ਮਰਦਾ ਤਾਂ ਉਹ ਕਦੀ ਨਹੀਂ। ਉਹ ਇਕੋ ਸਮੇਂ 'ਤੇ ਤੁਰਦਾ ਵੀ ਹੈ, ਉਡਦਾ ਵੀ ਹੈ, ਉਹ ਜੀਉਂਦਾ ਵੀ ਹੈ ਅਤੇ ਮਰਿਆ ਵੀ ਹੈ। ਉਹ ਸਾਰੇ ਸਰੀਰਾਂ ਵਿਚ ਹੈ ਇਸ ਲਈ ਤੁਰਦਿਆਂ ਵਿਚ ਤੁਰਦਾ ਹੈ, ਉਡਦਿਆਂ ਵਿਚ ਉਡਦਾ ਹੈ। ਜੀਉਂਦਿਆਂ ਵਿਚ ਵੀ ਹੈ ਤੇ ਜਿਹੜੇ ਮਰੇ ਹਨ ਉਨ੍ਹਾਂ ਵਿਚ ਵੀ ਜੀਅ ਕਾ ਜੀਵਨ ਹੈ। ਇਸ ਲਈ ਉਹ ਜੀਉਂਦਿਆਂ ਮਰਿਆਂ ਵਿਚ ਹਰ ਇਕ ਵਿਚ ਹੈ। ਉਸ ਨਾਲ ਮੇਲ ਕਿਵੇਂ ਹੋਵੇ?

ਸਤਿਗੁਰੂ ਕਹਿੰਦੇ ਹਨ ਤੂੰ ਇਕੋ ਸਮੇਂ 'ਤੇ ਏਨੇ ਕੰਮ ਤਾਂ ਨਹੀਂ ਕਰ ਸਕਦਾ ਕਿ ਤੂੰ ਜ਼ਮੀਨ 'ਤੇ ਵੀ ਤੁਰਦਾ ਹੋਵੇਂ, ਆਕਾਸ਼ ਵਿਚ ਵੀ ਉਡਦਾ ਹੋਵੇਂ, ਤੂੰ ਜੀਉਂਦਾ ਵੀ ਹੋਵੇਂ, ਮਰਿਆ ਵੀ ਹੋਵੇਂ। ਫਿਰ ਉਸ ਨਾਲ ਮੇਲ ਕਿਵੇਂ ਹੋਵੇ ਜਿਸ ਨੇ ਇਹ ਤੁਰਨ ਵਾਲੇ, ਉਡਣ ਵਾਲੇ, ਜੀਉਣ ਵਾਲੇ, ਮਰਨ ਵਾਲੇ ਸਭ ਬਣਾਏ ਹਨ। ਜਿਸ ਨੇ ਸ੍ਰਿਸ਼ਟੀ ਰਚੀ ਹੈ ਸਾਨੂੰ ਉਸ ਦੀ ਸਿਫ਼ਤ ਸਾਲਾਹ ਕਰਨੀ ਚਾਹੀਦੀ ਹੈ।

ਪਰਮਾਤਮਾ ਸਿਫ਼ਤ ਸਾਲਾਹ ਵਿਚ ਹੈ। ਤੂੰ ਵੀ ਸਿਫ਼ਤ ਸਾਲਾਹ ਕਰ। ਤੇਰਾ ਉਸ ਨਾਲ ਮੇਲ ਹੋ ਜਾਵੇਗਾ।

ਤੂੰ ਸਚਾ ਸਾਹਿਬੁ ਸਿਫਤਿ ਸੁਆਲਿਉ
ਜਿਨਿ ਕੀਤੀ ਸੋ ਪਾਰਿ ਪਇਆ॥
ਕਹੁ ਨਾਨਕ ਕਰਤੇ ਕੀਆ ਬਾਤਾ,
ਜੋ ਕਿਛੁ ਕਰਣਾ ਸੁ ਕਰਿ ਰਹਿਆ॥

(ਪੰਨਾ ੪੬੯)

ਜਿਸਨੋ ਬਖਸੇ ਸਿਫਤਿ ਸਾਲਾਹ॥
ਨਾਨਕ ਪਾਤਿਸਾਹੀ ਪਾਤਸਾਹੁ॥

(ਜਪੁਜੀ)

ਧਾਤੁ ਮਿਲੈ ਫੁਨਿ ਧਾਤੁ ਕਉ
ਸਿਫਤੀ ਸਿਫਤਿ ਸਮਾਇ॥

(ਸ੍ਰੀ ਰਾਗ, ਪੰਨਾ ੧੭)

ਸਿਫਤਾਂ ਕਰਦਾ, ਉਸਦੀ ਵਡਿਆਈ ਕਰਦਾ ਤੂੰ ਹਉਮੈ-ਸ਼ੂਨ ਹੋ ਜਾਵੇਂਗਾ। ਜਿੰਨੀ ਹਉਮੈ-ਸ਼ੂਨ ਹੋਵੇ ਉੱਨਾ ਹੀ ਪਰਮਾਤਮਾ ਭਰਪੂਰ ਹੋਵੇਗਾ। ਇਹ ਸਭ ਕੁਝ ਹੋਵੇਗਾ ਇਸ ਸਾਧਨਾ ਨਾਲ—ਕਿ ਉਸਦੀਆਂ ਸਿਫ਼ਤਾਂ ਕਰਕੇ ਉਸ ਦਾ ਰੂਪ ਹੋ ਜਾ।

ਨਾਨਕ ਸੋ ਸਲਾਹੀਐ
ਜਿਨਿ ਕਾਰਣ ਕੀਆ॥



# 29

ਮ: ੨॥ ਨਾਨਕ ਤਿਨ੍ਾ ਬਸੰਤੁ ਹੈ ਜਿਨ੍ਿ ਘਰਿ ਵਸਿਆ ਕੰਤੁ ॥
ਜਿਨਕੇ ਕੰਤ ਦਿਸਾਪੁਰੀ ਸੇ ਅਹਿਨਿਸਿ ਫਿਰਹਿ ਜਲੰਤ ॥
(ਵਾਰ ਸੂਹੀ, ਪੰਨਾ ੭੯੧)

ਸਾਹਿਬ ਗੁਰੂ ਅੰਗਦ ਦੇਵ ਬਖ਼ਸ਼ਸ਼ ਕਰਦੇ ਹਨ ਕਿ ਜਿਨ੍ਹਾਂ ਜੀਵ ਇਸਤਰੀਆਂ ਦਾ ਸੁਹਾਗ ਕੰਤ ਘਰ ਵਿਚ ਵਸਦਾ ਹੈ, ਬਸੰਤ ਰੁੱਤ ਉਨ੍ਹਾਂ ਵਾਸਤੇ ਹੀ ਸੁਹਾਵਣੀ ਆਈ ਹੈ। ਜਿਨ੍ਹਾਂ ਦੇ ਕੰਤ ਪਰਦੇਸ ਵਿਚ ਹਨ ਉਹ ਵਿਛੋੜੇ ਵਿਚ ਦਿਨ ਰਾਤ ਸੜਦੀਆਂ ਹਨ।

ਬਸੰਤ ਤਾਂ ਹੀ ਹੈ ਜੇ ਕੰਤ ਹੈ। ਕੰਤ ਬਿਨਾਂ ਬਸੰਤ ਕੀ ਹੈ। ਬਸੰਤ ਦਾ ਅਨੰਦ ਲੈਣਾ ਹੈ ਤਾਂ ਕੰਤ ਦਾ ਫ਼ਿਕਰ ਕਰ।

ਸਾਡੇ ਦੇਸ਼ ਵਿਚ ਛੇ ਰੁੱਤਾਂ ਵਿਚੋਂ ਬਸੰਤ ਦੀ ਬੜੀ ਮਹਿਮਾ ਹੈ। ਇਹ ਰੁੱਤ ਐਸੀ ਹੈ ਸਰਦੀ ਖ਼ਤਮ ਹੋ ਜਾਂਦੀ ਹੈ, ਫੁੱਲ ਖਿੜਦੇ ਹਨ। ਚਾਰੇ ਪਾਸੇ ਹਰਿਆਵਲ ਹੀ ਹਰਿਆਵਲ ਹੋ ਜਾਂਦੀ ਹੈ। ਸੁਭਾਵਕ ਹੀ ਵੇਖਣ ਵਾਲੇ ਦਾ ਮਨ ਪ੍ਰਸੰਨ ਹੁੰਦਾ ਹੈ। ਮਨੁੱਖ ਬਾਹਰ ਦਾ ਪ੍ਰਭਾਵ ਵੀ ਕਬੂਲਦਾ ਹੈ ਪਰ ਅੰਦਰ ਦੇ ਪ੍ਰਭਾਵ ਤੋਂ ਵੀ ਇਹ ਅਭਿੱਜ ਨਹੀਂ ਰਹਿ ਸਕਦਾ।

ਬੰਦੇ ਦਾ ਮਨ ਉਦਾਸ ਹੋਵੇ ਤਾਂ ਸਭ ਕੁਝ ਉਦਾਸ ਹੀ ਉਦਾਸ ਲਗਦਾ ਹੈ। ਖਿੜੇ ਹੋਏ ਫੁੱਲ, ਬਸੰਤ ਦੀ ਰੁੱਤ ਉਸਦੇ ਮਨ ਨੂੰ ਕੋਈ ਖੇੜਾ ਨਹੀਂ ਦੇ ਸਕਦੀ ਜਿਨ੍ਹਾਂ ਨੂੰ ਪਰਮਾਤਮਾ ਤੋਂ ਵਿਛੋੜਾ ਹੈ। ਮਨ ਮੁਰਝਾਇਆ ਹੋਵੇ ਤਾਂ ਖਿੜੇ ਹੋਏ ਫੁੱਲ ਮਨ ਨੂੰ ਖਿੜਾਉ ਨਹੀਂ ਦੇ ਸਕਦੇ। ਖਿੜੇ ਹੋਏ ਮਨ ਨੂੰ ਹੀ ਖਿੜੇ ਹੋਏ ਫੁੱਲ ਚੰਗੇ ਲਗਦੇ ਹਨ।

ਸਤਿਗੁਰੂ ਰਾਮਦਾਸ ਜੀ ਨੇ ਆਸਾ ਛੰਤ ਵਿਚ ਬਿਰਹੀ ਮਨ ਦਾ ਹਾਲ ਤੇ

ਆਖ਼ਰ ਮੇਲ ਤੇ ਮੇਲ ਦਾ ਅਨੰਦ ਵਿਚੋਲੇ ਦੀ ਮਿਹਰਬਾਨੀ ਇਸਦਾ ਜ਼ਿਕਰ ਬੜਾ ਹੀ ਸੁੰਦਰ ਕੀਤਾ ਹੈ।

ਚੇਤਰ ਚੜ੍ਹਿਆ ਹੈ। ਬੜੀ ਚੰਗੀ ਰੁੱਤ ਹੈ ਪਰ ਮੇਰੇ ਹਿਰਦੇ ਵਿਹੜੇ ਵਿਚ ਤਾਂ ਧੂੜ ਭਰੀ ਪਈ ਹੈ। ਦਰਸ਼ਨਾਂ ਵਾਸਤੇ ਨੈਣ ਜੁੜੇ ਹੋਏ ਹਨ। ਮੈਂ ਇੰਨੀ ਉਦਾਸ ਹਾਂ ਕਿ ਘਰ ਦੀ ਸਫ਼ਾਈ ਵੀ ਨਹੀਂ ਕੀਤੀ। ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰਕੇ ਮਨ ਅਨੰਦ ਹੋ ਗਿਆ ਹੈ ਜਿਵੇਂ ਪੁੱਤਰ ਨੂੰ ਵੇਖ ਕੇ ਮਾਂ ਪ੍ਰਸੰਨ ਹੋ ਜਾਂਦੀ ਹੈ। ਫਿਰ ਬਸੰਤ ਤਾਂ ਸਤਿਗੁਰੂ ਦੀ ਸ਼ਰਣ ਵਿਚ ਹੀ ਹੈ।

ਚੜਿ ਚੇਤੁ ਬਸੰਤ ਮੇਰੇ ਪਿਆਰੇ ਭਲੀਅ ਰੁਤੇ॥
ਪਿਰ ਬਾਝੜਿਅਹੁ ਮੇਰੇ ਪਿਆਰੇ ਆਂਗਣ ਧੂੜਿ ਲੁਤੇ॥
ਮਨਿ ਆਸ ਉਡੀਣੀ ਮੇਰੇ ਪਿਆਰੇ ਦੁਇ ਨੈਨ ਜੁਤੇ॥
ਗੁਰੁ ਨਾਨਕੁ ਦੇਖਿ ਵਿਗਸੀ ਮੇਰੇ ਪਿਆਰੇ ਜਿਉ ਮਾਤ ਸੁਤੇ॥

(ਆਸਾ ਮ: ੪, ਪੰਨਾ ੪੫੨)

ਇਕ ਮਿਥਿਹਾਸਕ ਕਥਾ ਹੈ—

ਹਨੂੰਮਾਨ ਲੰਕਾ ਦਾ ਹਾਲ ਸੁਣਾ ਰਹੇ ਸਨ ਕਿ ਮੈਂ ਜਦੋਂ ਸੀਤਾ ਦੇ ਪਾਸ ਗਿਆ ਤਾਂ ਜਿਸ ਬਾਗ਼ ਵਿਚ ਉਹ ਕੈਦ ਸੀ ਉਥੇ ਮੈਂ ਲਾਲ ਰੰਗ ਦੇ ਫੁੱਲ ਵੇਖੇ। ਇਕ ਪੰਡਤ ਜਿਸਨੇ ਸਿਰਫ਼ ਪੜ੍ਹਿਆ ਸੀ, ਉਸਨੇ ਕਿਹਾ ਚਿੱਟੇ ਰੰਗ ਦੇ ਫੁੱਲ ਲਿਖਿਆ ਹੈ। ਹਨੂੰਮਾਨ ਨੇ ਕਿਹਾ ਮੈਂ ਗਿਆ ਹਾਂ ਮੈਂ ਵੇਖੇ ਹਨ। ਇਹ ਝਗੜਾ ਰਾਮ ਕੋਲ ਗਿਆ। ਰਾਮ ਨੇ ਕਿਹਾ ਹੈ ਤਾਂ ਚਿੱਟੇ ਹੀ ਸਨ ਇਸ ਲਈ ਪੰਡਤ ਸੱਚਾ ਹੈ। ਪਰ ਦਿੱਸੇ ਲਾਲ ਹੀ ਹਨ ਇਸ ਲਈ ਹਨੂੰਮਾਨ ਸੱਚਾ ਹੈ। ਇਹ ਏਨੇ ਗੁੱਸੇ ਵਿਚ ਸੀ ਕਿ ਇਸ/ਨੂੰ ਸਭ ਕੁਝ ਲਾਲ ਹੀ ਲਾਲ ਦਿਸਦਾ ਸੀ, ਵਰਨਾ ਫੁੱਲ ਚਿੱਟੇ ਸਨ।

ਜ਼ਿੰਦਗੀ ਸਮਾਨ ਨਜ਼ਰ ਨਹੀਂ ਆਉਂਦੀ। ਜੈਸੀ ਕਿਸੇ ਦੀ ਅੰਦਰ ਦੀ ਦ੍ਰਿਸ਼ਟੀ ਹੈ, ਉਹੋ ਜਿਹੀ ਸ੍ਰਿਸ਼ਟੀ ਨਜ਼ਰ ਆ ਜਾਂਦੀ ਹੈ। ਇਹ ਸੱਚ ਹੈ ਜੇ ਅੰਦਰ ਸ਼ੁਭ ਗੁਣਾਂ ਦੇ ਫੁੱਲ ਖਿੜੇ ਹਨ ਤਾਂ ਬਾਹਰ ਵੀ ਬਸੰਤ ਹੈ। ਜੇਕਰ ਅੰਦਰ ਹਉਮੈ ਦੇ ਕੰਡੇ ਵਿਛੇ ਹਨ ਤਾਂ ਬਾਹਰ ਵੀ ਸੰਸਾਰ ਐਸਾ ਜੰਗਲ ਨਜ਼ਰ ਆਵੇਗਾ ਜਿਸਨੂੰ ਦਾਵਾ ਅਗਨੀ ਨੇ ਸਾੜ ਦਿੱਤਾ ਹੋਵੇ ਤੇ ਥਾਂ ਥਾਂ ਤੋਂ ਧੂੰਆਂ ਨਿਕਲਦਾ ਹੋਵੇ। ਗੁਰੂ ਸਾਹਿਬ ਕਹਿੰਦੇ ਹਨ ਬਸੰਤ ਦਾ ਫਿਕਰ ਨਹੀਂ, ਤੂੰ ਕੰਤ ਦਾ ਫਿਕਰ ਕਰ।

☬ ☬ ☬

## 30

ਮ: ੨॥ ਪਹਿਲ ਬਸੰਤੈ ਆਗਮਨਿ ਤਿਸਕਾ ਕਰਹੁ ਬੀਚਾਰੁ॥
ਨਾਨਕ ਸੋ ਸਾਲਾਹੀਐ ਜੋ ਸਭਸੈ ਦੇਇ ਆਧਾਰੁ॥
(ਵਾਰੀ ਸੂਹੀ, ਪੰਨਾ ੭੯੧)

ਬਸੰਤ ਰੁੱਤ ਨੂੰ ਸਾਡੇ ਦੇਸ਼ ਵਿਚ ਬੜੇ ਚਾਅ ਉਮਾਹ ਨਾਲ ਗੁਜ਼ਾਰਿਆ ਜਾਂਦਾ ਹੈ। ਇਸ ਰੁੱਤ ਵਿਚ ਇਕ ਤਿਉਹਾਰ ਵੀ ਆਉਂਦਾ ਹੈ ਜਿਸਨੂੰ ਹੋਲੀਆਂ ਕਹਿੰਦੇ ਹਾਂ। ਬਸੰਤ ਵਿਚ ਥਾਂ-ਥਾਂ ਸੰਗੀਤ ਹੁੰਦੇ ਸਨ, ਅੱਜ ਵੀ ਹੁੰਦੇ ਹਨ। ਇਸ ਰੁੱਤ ਨੂੰ ਖਿੜਾਉ ਦੀ ਰੁੱਤ ਕਿਹਾ ਗਿਆ ਹੈ। ਸਤਿਗੁਰ ਕਹਿੰਦੇ ਹਨ ਮੰਨਦੇ ਹਾਂ ਕਿ ਚਾਰ ਚੁਫੇਰੇ ਹਰੀ ਭਰੀ ਬਨਾਸਪਤੀ ਨਜ਼ਰ ਆਉਂਦੀ ਹੈ, ਪਰ ਇਸ ਖਿੜਾਉ ਦਾ ਆਧਾਰ ਕੀ ਹੈ? ਇਹ ਖਿੜਾਉ ਤਾਂ ਬਾਅਦ ਵਿਚ ਹੈ ਜੋ ਸਭ ਨੂੰ ਖਿੜਾਉ ਦੇਂਦਾ ਹੈ, ਜੋ ਬਸੰਤ ਤੋਂ ਪਹਿਲੇ ਦਾ ਹੈ ਉਸਦਾ ਵੀਚਾਰ ਕਰੋ। ਉਸਦੀ ਸਿਫ਼ਤ ਸਾਲਾਹ ਕਰਨੀ ਚਾਹੀਦੀ ਹੈ, ਜੋ ਸਭ ਨੂੰ ਸਹਾਰਾ ਦੇਂਦਾ ਹੈ, ਜੋ ਸਭ ਦਾ ਮੂਲ ਆਧਾਰ ਹੈ।

ਸਤਿਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਉਸ ਮਉਲਾ ਨੂੰ ਯਾਦ ਕਰੋ ਜਿਸਦੀ ਕਿਰਪਾ ਨਾਲ ਸਭ ਕੁਝ ਮਉਲਿਆ ਹੈ।

ਸੋਈ ਮਉਲਾ ਜਿਨਿ ਜਗੁ ਮਉਲਿਆ ਹਰਿਆ ਕੀਆ ਸੰਸਾਰੋ।
ਆਬ ਖਾਕੁ ਜਿਨਿ ਬੰਧਿ ਰਹਾਈ ਸਚਾ ਸਿਰਜਣਹਾਰੋ।
(ਸ੍ਰੀਰਾਗ ਮ: ੧, ਪੰਨਾ ੨੪)

ਫਿਰ ਫੁਰਮਾਉਂਦੇ ਹਨ ਜੋ ਬਸੰਤ ਤੋਂ ਪਹਿਲੇ ਹੈ, ਜੋ ਸਦਾ ਹੀ ਵਿਗਾਸ ਵਿਚ ਹੈ, ਉਸਨੂੰ ਖਿੜਾਉਣ ਲਈ ਕਿਸੇ ਆਸਰੇ ਦੀ ਲੋੜ ਨਹੀਂ। ਉਸ ਦੇ ਖਿੜਨ ਨਾਲ ਸਾਰੀ ਸ੍ਰਿਸ਼ਟੀ ਖਿੜਦੀ ਹੈ। ਇਸ ਬਸੰਤ ਵਿਚ ਉਸਨੂੰ ਭੁੱਲ ਨਾ ਜਾਈਏ।

ਪਹਿਲ ਬਸੰਤੈ ਆਗਮਨਿ ਪਹਿਲਾ ਮਉਲਿਓ ਸੋਇ॥
ਜਿਤੁ ਮਉਲਿਐ ਸਭ ਮਉਲੀਐ ਤਿਸਹਿ ਨ ਮਉਲਿਹੁ ਕੋਇ॥

(ਮ: ੧, ਪੰਨਾ ੭੯੧)

ਦੇਸ਼ ਵਿਚ ਸੁੰਦਰ ਆਬੋ ਹਵਾ ਸੀ। ਸੁੰਦਰ ਜੰਗਲ, ਪਹਾੜ, ਨਦੀਆਂ ਤੇ ਬਨਾਸਪਤੀ ਦੀਆਂ ਰੌਣਕਾਂ ਸਨ। ਰੁੱਤਾਂ ਅਨੁਸਾਰ ਤਿਉਹਾਰ ਮਿਥ ਲਏ। ਬੜੀ ਸੱਜ ਧੱਜ ਨਾਲ ਮਨਾਏ ਜਾਂਦੇ ਸਨ। ਪਰ ਮਨੁੱਖ ਇਸ ਰੌਣਕ ਵਿਚ ਏਨਾ ਉਲਝ ਗਿਆ ਸੀ ਕਿ ਪਰਮਾਤਮਾ ਉਸਨੂੰ ਭੁੱਲ ਹੀ ਗਿਆ ਸੀ।

ਸਤਿਗੁਰਾਂ ਵੇਖਿਆ ਕਿ ਲੋਕ ਦਿਨ ਰਾਤ ਬਸੰਤ ਦੇ ਗੀਤ ਗਾ ਰਹੇ ਹਨ। ਬਸ ਮਾਲਣੀ ਹੈ, ਫੁੱਲ ਹਨ ਜਾਂ ਕਿਸੇ ਸੁੰਦਰ ਔਰਤ ਦੇ ਸਿਰ ਵਿਚ ਹਨ। ਬਸੰਤ ਦੇ ਸਾਰੇ ਗੀਤ ਮਨੁੱਖੀ ਉਤੇਜਨਾ ਵਧਾਉਣ ਵਾਲੇ ਹੀ ਸਨ। ਸਤਿਗੁਰਾਂ ਨੇ ਵੇਖਿਆ ਕਿ ਏਨਾ ਸੋਹਣਾ ਸਮਾਂ, ਸੁੰਦਰ ਰੁੱਤ, ਸੁੰਦਰ ਦ੍ਰਿਸ਼, ਇਸ ਤੋਂ ਮਨੁੱਖ ਨੂੰ ਰੱਬੀ ਪ੍ਰੇਰਨਾ ਮਿਲ ਸਕਦੀ ਸੀ। ਪਰ ਬਸੰਤ ਆਈ, ਫੁੱਲ ਖਿੜ ਗਏ, ਮਾਲਣ ਤੋੜ ਲਿਆਈ।

'ਫੁਲਵਾ ਗੁੰਦ ਲਾਵੋ ਮਾਲਨੀਆਂ।' ਬਸ ਐਸੇ ਹੀ ਗੀਤ ਸਨ। ਸਤਿਗੁਰਾਂ ਨੇ ਕਿਹਾ ਤੂੰ ਬਾਹਰ ਦੇ ਫੁੱਲਾਂ ਵਿਚ ਹੀ ਮਸਤ ਹੋਇਆ ਹੈਂ। ਤੇਰੇ ਅੰਦਰ ਵੀ ਬਸੰਤ ਹੈ। ਹੰਕਾਰ ਦਾ ਤਿਆਗ ਕਰਕੇ ਵੇਖ, ਤੇਰੇ ਅੰਦਰ ਫੁੱਲ ਹੀ ਫੁੱਲ ਖਿੜੇ ਹੋਏ ਹਨ।

ਦੇਖੁ ਫੂਲ ਫੂਲ ਫੂਲੇ॥ ਅਹੰ ਤਿਆਗਿ ਤਿਆਗੇ॥
ਤੁਮ ਮਿਲਹੁ ਪ੍ਰਭ ਸਭਾਗੇ॥ ਹਰਿ ਚੇਤਿ ਮਨ ਮੇਰੇ॥

(ਬਸੰਤ ਮ: ੫, ਪੰਨਾ ੧੧੮੫)

ਕਈ ਵਾਰ ਬਸੰਤ ਆਈ। ਮਨੁੱਖ ਦੇ ਬੁੱਲ੍ਹਾਂ 'ਤੇ ਬਨਾਵਟੀ ਹਾਸੇ ਆਏ। ਇਕ ਦੂਸਰੇ ਨੂੰ ਹੱਸ ਕੇ ਵੀ ਮਿਲਿਆ ਪਰ ਅੰਦਰੋਂ ਬੰਦੇ ਦਾ ਮਨ ਮੁਰਝਾਇਆ ਹੀ ਰਿਹਾ।

ਪ੍ਰਸਿੱਧ ਫ਼ਿਲਾਸਫ਼ਰ ਨੀਟਸ਼ੇ ਇਕ ਗੱਲ ਕਹਿੰਦਾ ਹੈ ਕਿ ਬੰਦਾ ਲੋਕਾਂ ਵਿਚ ਹੱਸਦਾ ਹੈ ਪਰ ਇਕੱਲਾ ਰੋਂਦਾ ਹੈ। ਇਸਦੀ ਮੁਸਕਰਾਹਟ ਸਿਰਫ਼ ਇਸਦਾ ਰੋਣਾ ਛੁਪਾਉਣ ਲਈ ਹੈ। ਸਤਿਗੁਰੂ ਕਹਿੰਦੇ ਹਨ ਬਸੰਤ ਤੋਂ ਪਹਿਲੇ ਪਰਮਾਤਮਾ ਦਾ ਹੁਕਮ ਪਛਾਣ ਲੈ, ਸਦਾ ਲਈ ਬਸੰਤ ਰਹੇਗਾ, ਜੀਵਨ ਦਾ ਰੋਣਾ ਮੁੱਕ ਜਾਵੇਗਾ।

ਜਿਨ੍ਹੀ ਪਛਾਤਾ ਹੁਕਮੁ ਤਿਨ੍ਹ ਕਦੇ ਨਾ ਰੋਵਣਾ॥

(ਪੰਨਾ ੫੨੩)



# 31

ਮ: ੨॥ ਮਿਲਿਐ ਮਿਲਿਆ ਨਾ ਮਿਲੈ ਮਿਲੈ ਮਿਲਿਆ ਜੇ ਹੋਇ॥
ਅੰਤਰ ਆਤਮੈ ਜੋ ਮਿਲੈ ਮਿਲਿਆ ਕਹੀਐ ਸੋਇ॥

ਸਤਿਗੁਰੂ ਮੇਲ ਦੀ ਵਿਆਖਿਆ ਕਰਦੇ ਕਹਿੰਦੇ ਹਨ ਕਿ 'ਮੈਂ ਮਿਲਿਆ ਹੋਇਆ ਹਾਂ' ਕਹਿਣ ਨਾਲ ਮੇਲ ਨਹੀਂ ਹੁੰਦਾ। ਜੋ ਅੰਦਰੋਂ ਆਤਮਿਕ ਮੇਲ ਕਰ ਲਵੇ ਉਸਨੂੰ ਹੀ ਮਿਲਿਆ ਆਖਣਾ ਚਾਹੀਦਾ ਹੈ।

ਪਸ਼ੂ ਸਰੀਰਕ ਤਲ 'ਤੇ ਹੀ ਜੀਉਂਦਾ ਹੈ। ਇਸ ਤੋਂ ਅਗੇ ਉਸਦੀ ਪਹੁੰਚ ਨਹੀਂ। ਪਸ਼ੂ ਪਸ਼ੂ ਨੂੰ ਮਿਲੇਗਾ ਤਾਂ ਸਿਰਫ਼ ਸਰੀਰ ਨਾਲ ਸਰੀਰ ਮਿਲੇਗਾ। ਜੇਕਰ ਮਨੁੱਖ ਦਾ ਜੀਵਨ ਵੀ ਸਰੀਰ ਤਕ ਹੀ ਹੈ ਤੇ ਮੇਲ ਸਰੀਰ ਤਕ ਹੀ ਹੈ ਤਾਂ ਐਸੇ ਬੰਦੇ ਵਿਚ ਤੇ ਪਸ਼ੂ ਵਿਚ ਕੋਈ ਅੰਤਰ ਨਹੀਂ। ਪਸ਼ੂ ਦੀ ਬੇਵੱਸੀ ਹੈ ਉਹ ਤਨ ਤੋਂ ਅੱਗੇ ਜਾ ਹੀ ਨਹੀਂ ਸਕਦਾ। ਉਸ ਪਾਸ ਮਨ ਹੈ ਹੀ ਨਹੀਂ। ਪਰ ਮਨੁੱਖ ਦੀ ਗ਼ਲਤੀ ਹੈ, ਕੁਤਾਹੀ ਹੈ ਕਿ ਮਨ ਵਰਗੀ ਦਾਤ ਕੋਲ ਹੋਵੇ ਤੇ ਇਹ ਉਸਦੀ ਵਰਤੋਂ ਹੀ ਨਾ ਕਰੇ। ਪਸ਼ੂ ਵਾਂਗੂ ਜੀਵੇ ਅਤੇ ਪਸ਼ੂ ਵਾਂਗੂ ਹੀ ਮਰ ਜਾਵੇ।

ਜੋ ਇਸ ਤੋਂ ਅੱਗੇ ਚੱਲੇ ਹਨ, ਮਾਨਸਿਕ ਜੀਵਨ ਸ਼ੁਰੂ ਹੋਇਆ ਹੈ, ਉਹ ਦੂਸਰੇ ਨੂੰ ਮਨ ਕਰਕੇ ਮਿਲਦੇ ਹਨ। ਪਰ ਮਨ ਦੀ ਬੁਰੀ ਨੀਯਤ ਨਾਲ ਮਿਲਦੇ ਹਨ। ਇਹ ਮਨ ਦਾ ਮੇਲ ਤਾਂ ਹੈ ਪਰ ਬੁਰਾ ਮੇਲ ਹੈ। ਇਸ ਤੋਂ ਅੱਗੇ ਮਨ ਦਾ ਮੇਲ ਹੈ। ਮਨ ਵਿਚ ਕਿਸੇ ਵਾਸਤੇ ਪ੍ਰੇਮ ਹੈ। ਪ੍ਰੇਮੀ ਅੱਗੇ ਪ੍ਰੇਮੀ ਦਿਲ ਖੋਲ੍ਹ ਕੇ ਰਖ ਦਿੰਦਾ ਹੈ। ਪ੍ਰੇਮੀ ਪ੍ਰੇਮੀ ਕੋਲੋਂ ਕੁਝ ਲੁਕਾ ਨਹੀਂ ਰਖਦਾ। ਪਰ ਇਥੇ ਵੀ ਇਕ ਘਾਟ ਹੈ। ਜਿਵੇਂ ਸਰੀਰ ਦਾ ਕੋਈ ਭਰੋਸਾ ਨਹੀਂ, ਅੱਜ ਹੈ ਕੱਲ੍ਹ ਰਹੇਗਾ ਕਿ ਨਹੀਂ ਰਹੇਗ਼ਾ। ਮਨ ਦਾ ਵੀ ਕੋਈ ਭਰੋਸਾ ਨਹੀਂ ਇਹ ਵੀ ਬਦਲ ਜਾਂਦਾ ਹੈ। ਦੁਨੀਆਵੀ ਪ੍ਰੇਮ ਬਣਦੇ ਹਨ ਟੁਟਦੇ ਹਨ। ਅੱਜ ਦੇ ਮਿੱਤਰ ਕੱਲ੍ਹ ਜਾਂ ਤਾਂ ਕੋਲੋਂ ਅਜਨਬੀ ਵਾਂਗੂੰ ਗੁਜ਼ਰ ਜਾਂਦੇ ਹਨ, ਜਾਂ ਫਿਰ ਦੁਸ਼ਮਣ ਬਣ ਕੇ ਇਕ ਦੂਸਰੇ ਦੀ ਭੰਡੀ ਕਰਦੇ ਹਨ।

ਇਸ ਤੋਂ ਅੱਗੇ ਮੇਲ ਹੈ ਆਤਮਾ ਦਾ। ਸਰੀਰਕ ਮੇਲ ਕਿੰਨਾ ਨੇੜੇ ਹੋਵੇ ਫਿਰ ਵੀ ਵਿੱਥ ਬਣੀ ਹੀ ਰਹਿੰਦੀ ਹੈ। ਮਾਨਸਿਕ ਮੇਲ ਵਿਚ ਵੀ ਸੂਖਮ ਵਿੱਥ ਬਣੀ ਰਹਿੰਦੀ ਹੈ। ਇਸ ਪ੍ਰੇਮ ਵਿਚ ਵੀ ਕਿਤੇ ਘਿਰਣਾ ਛੁਪੀ ਰਹਿੰਦੀ ਹੈ। ਨਹੀਂ ਤਾਂ ਮਿੱਤਰ ਦੁਸ਼ਮਣ ਕਿਉਂ ਬਣ ਜਾਣ। ਪਰ ਆਤਮਿਕ ਮੇਲ ਵਿਚ ਵਿਥ ਨਹੀਂ ਰਹਿੰਦੀ—

ਜਿਉ ਜਲੁ ਮਹਿ ਜਲੁ ਆਏ ਖਟਾਨਾ॥
ਤਿਉ ਜੋਤੀ ਸੰਗਿ ਜੋਤਿ ਸਮਾਨਾ॥

ਵਿੱਥਾਂ ਮੁੱਕ ਜਾਂਦੀਆਂ ਹਨ। ਸਰੀਰਾਂ ਵਿਚ ਵਿੱਥ ਹੋ ਸਕਦੀ ਸੀ, ਸਰੀਰ ਠੋਸ ਹਨ। ਮਨਾਂ ਵਿਚ ਵਿੱਥ ਪੈ ਸਕਦੀ ਹੈ। ਮਨ ਵੀਚਾਰਾਂ ਦਾ ਸਮੂਹ ਹੈ। ਕਿਤੇ ਵੀਚਾਰ ਨਾਲ ਵੀਚਾਰ ਟਕਰਾ ਜਾਂਦੀ ਹੈ, ਪਰ ਆਤਮਿਕ ਮੇਲ ਤਾਂ ਪਾਣੀ ਦੀ ਤਰ੍ਹਾਂ ਹੈ। ਇਹ ਐਸਾ ਮੇਲ ਹੈ ਜਿੱਥੇ ਦੋ ਨਹੀਂ ਰਹਿ ਜਾਂਦੇ। ਗੁਰੂ ਤੇ ਸਿੱਖ ਇਕ ਹੋ ਜਾਂਦੇ ਹਨ। ਭਗਤ ਤੇ ਭਗਵਾਨ ਇਕ ਹੋ ਜਾਂਦੇ ਹਨ। ਦੋ ਪਾਣੀ ਨਹੀਂ ਰਹਿ ਗਏ ਇਕ ਹੋ ਗਏ ਹਨ।

ਸਰੀਰ ਮੇਲ ਦਾ ਤਾਂ ਐਸਾ ਵੇਖਿਆ ਹੈ ਕਿ ਦੋ ਦੁਸ਼ਮਣ ਵੀ ਹੱਥ ਮਿਲਾ ਲੈਂਦੇ ਹਨ, ਜੱਫੀ ਪਾ ਲੈਂਦੇ ਹਨ। ਏਥੇ ਤਕ ਵੇਖਣ ਵਿਚ ਆਇਆ ਕਿ ਦੋ ਪਤੀ-ਪਤਨੀ ਇਕੱਠੇ ਹੀ ਰਹੇ, ਸਰੀਰਕ ਸੰਬੰਧ ਵੀ ਰਹੇ, ਅਖ਼ੀਰ ਤੇ ਤਲਾਕ ਹੋ ਗਿਆ। ਸਰੀਰਕ ਸੰਬੰਧ ਸਨ ਪਰ ਵੀਚਾਰ ਇਕ ਨਹੀਂ ਹੋ ਸਕੇ। ਕਈਆਂ ਦੇ ਵੀਚਾਰ ਵੀ ਮਿਲ ਗਏ। ੧੧ਵੇਂ ਵੀਚਾਰ ਮਿਲ ਗਏ ਪਰ ਇਕ ਵੀਚਾਰ 'ਤੇ ਟੱਕਰ ਹੋ ਗਈ। ਮਿੱਤਰਤਾ ਦੁਸ਼ਮਣੀ ਬਣ ਗਈ। ਪਰ ਜਦੋਂ ਕੋਈ ਅੰਦਰੋਂ ਸਮਰਪਣ ਹੋ ਗਿਆ ਹੈ; ਜਿਵੇਂ ਭਾਈ ਲਹਿਣਾ ਜੀ ਹੋ ਗਏ ਸਨ। ਹੁਣ ਕਦੀ ਟਕਰਾਅ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਆਤਮਿਕ ਮੇਲ ਹੋ ਗਿਆ। ਹੁਣ ਗੁਰੂ ਨਾਨਕ ਤੇ ਭਾਈ ਲਹਿਣਾ ਇਕ ਹੋ ਗਏ। ਗੁਰੂ ਨਾਨਕ ਦੇਵ ਗੁਰੂ ਅੰਗਦ ਦੇਵ ਹੋ ਗਏ। ਗੁਰੂ ਅੰਗਦ ਗੁਰੂ ਨਾਨਕ ਹੋ ਗਏ। ਏਹੀ ਆਤਮਿਕ ਮੇਲ ਹੈ—

ਜੋ ਦਿਲਿ ਮਿਲਿਆ ਸੋ ਮਿਲਿ ਕਹਿਆ,
ਮਿਲਿਆ ਕਹੀਐ ਰੇ ਸੋਈ॥
ਜੇ ਬਹੁਤੇਰਾ ਲੋਚੀਐ ਬਾਤੀ ਮੇਲੁ ਨ ਹੋਈ॥

(ਤਿਲੰਗ ਮ: ੧, ਪੰਨਾ ੭੨੫)

ਗੁਰੂ ਘਰ ਵਿਚ ਅਸਲ ਮੇਲ ਹੈ ਦਿਲ ਭੇਟ ਕਰ ਦੇਣਾ। ਦੋ ਦਿਲਾਂ ਦਾ ਮੇਲ ਤਾਂ ਹੁੰਦਾ ਹੈ, ਲੇਖਾ ਕਦੀ ਨਹੀਂ ਹੁੰਦਾ। ਦੋ ਆਤਮਾਵਾਂ ਜਦੋਂ ਇਕ ਹੁੰਦੀਆਂ ਹਨ ਤਾਂ ਪਛਾਣ ਨਹੀਂ ਹੁੰਦੀ ਕਿ ਇਹ ਦੋ ਹਨ। ਪਾਣੀ ਵਿਚ ਪਾਣੀ ਮਿਲ ਗਿਆ

ਤਾਂ ਕੌਣ ਪਛਾਣੇਗਾ ਕਿ ਪਹਿਲਾ ਪਾਣੀ ਕਿਹੜਾ ਹੈ ਅਤੇ ਬਾਅਦ ਵਾਲਾ ਕਿਹੜਾ ਹੈ।

ਭਾਈ ਨੰਦ ਲਾਲ ਜੀ ਇਸ ਮੇਲ ਦੀ ਬੜੀ ਹੀ ਸੁੰਦਰ ਵਿਆਖਿਆ ਕਰਦੇ ਹਨ। ਉਹ ਕਹਿੰਦੇ ਹਨ ਥੋੜ੍ਹੇ ਸਮੇਂ ਬਾਅਦ ਆਸ਼ਕ ਮਾਸ਼ੂਕ ਦੇ ਰੂਪ ਵਿਚ ਬਦਲ ਜਾਂਦਾ ਹੈ। ਉਹ ਸਿਰ ਤੋਂ ਪੈਰਾਂ ਤਕ ਆਪਣੇ ਪਿਆਰੇ ਦਾ ਰੂਪ ਹੋ ਜਾਂਦਾ ਹੈ।

ਬਿਅੰਦਕ ਫੁਰਸਤੇ ਆਸ਼ਕ ਮਾਸ਼ੂਕ ਮੇ ਗਰਦਦ,
ਸਰਾ ਪਾ ਜਾਂ ਸ਼ਵੱਦ ਹਰਕਸ ਕਿ ਬਾ ਜਾਨਾਨਮੇ ਸਾਜ਼ਦ।

ਇਸ ਮੇਲ ਦਾ ਜ਼ਿਕਰ ਕਬੀਰ ਸਾਹਿਬ ਨੇ ਵੀ ਕੀਤਾ ਹੈ। ਉਹ ਕਹਿੰਦੇ ਹਨ ਇਸ ਮੇਲ ਵਿਚ ਦੋ ਨਹੀਂ ਹੁੰਦੇ। ਇਕ ਹੀ ਬਚਦਾ ਹੈ, ਇਕ ਮਿਟ ਜਾਂਦਾ ਹੈ। ਉਹ ਕਹਿੰਦੇ ਹਨ ਜਦੋਂ ਮੇਰਾ ਮੇਲ ਹੋਇਆ ਹੈ ਮੈਂ ਪਰਮਾਤਮਾ ਦੇ ਸਿੰਘਾਸਣ 'ਤੇ ਚੜ੍ਹ ਗਿਆ ਹਾਂ। ਉਸ ਦਿਨ ਕਬੀਰ ਨਹੀਂ ਰਿਹਾ। ਹੁਣ ਕੋਈ ਦੱਸੇ ਪਛਾਣੇ ਕਿ ਕਬੀਰ ਕਿਥੇ ਹੈ—

ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ।
ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥

(ਰਾਮਕਲੀ ਕਬੀਰ ਜੀ, ਪੰਨਾ ੯੬੯)

ਦੁਨੀਆਵੀ ਮਿਲਣ ਵਿਚ ਮਿਲਕੇ ਵੀ ਦੁਬਿਧਾ ਬਣੀ ਹੀ ਰਹਿੰਦੀ ਹੈ, ਪਰ ਆਤਮਿਕ ਮੇਲ ਵਿਚ ਦੁਬਿਧਾ ਨਹੀਂ, ਏਕਾ ਹੈ ਕਿਉਂਕਿ ਮਿਲ ਕੇ ਐਸਾ ਮਿਲਣ ਹੁੰਦਾ ਹੈ ਉਸ ਮਿਲਣ ਦਾ ਜ਼ਿਕਰ ਕਬੀਰ ਸਾਹਿਬ ਨੇ ਕੀਤਾ ਹੈ—

ਕਬੀਰ ਹਰਦੀ ਪੀਅਰੀ ਚੂੰਨਾਂ ਉਜਲ ਭਾਇ॥
ਰਾਮ ਸਨੇਹੀ ਤਉ ਮਿਲੈ ਦੋਨਹੁ ਬਰਨ ਗਵਾਇ॥੫੬॥
ਕਬੀਰ ਹਰਦੀ ਪੀਰਤਨੁ ਹਰੈ ਚੂਨ ਚਿਹਨੁ ਨ ਰਹਾਇ॥
ਬਲਿਹਾਰੀ ਇਹ ਪ੍ਰੀਤਿ ਕਉ ਜਿਹ ਜਾਤਿ ਬਰਨੁ ਕੁਲੁ ਜਾਇ॥੫੭॥

ਕਬੀਰ ਸਾਹਿਬ ਕਹਿੰਦੇ ਹਨ ਹਲਦੀ ਪੀਲੀ ਹੈ ਚੂਨਾ ਚਿੱਟਾ ਹੈ ਪਰ ਜਦੋਂ ਦੋਵੇਂ ਮਿਲ ਜਾਂਦੇ ਹਨ ਤਾਂ ਚੂਨਾ ਆਪਣਾ ਰੰਗ ਛੱਡ ਦਿੰਦਾ ਹੈ। ਹਲਦੀ ਆਪਣਾ ਰੰਗ ਛੱਡ ਦਿੰਦੀ ਹੈ। ਦੋਵਾਂ ਤੋਂ ਲਾਲ ਰੰਗ ਪੈਦਾ ਹੋ ਜਾਂਦਾ ਹੈ। ਕਬੀਰ ਸਾਹਿਬ ਇਹ ਉਪਦੇਸ਼ ਦਿੰਦੇ ਹਨ। ਬੰਦੇ ਜੇ ਆਪਸ ਵਿਚ ਮਿਲ ਜਾਣ, ਹਉਮੈ ਛੱਡ ਕੇ ਜੋਤ ਦਾ ਨਾਤਾ ਬਣਾ ਲੈਣ ਤਾਂ ਨਾਮ ਰੰਗ ਪੈਦਾ ਹੋ ਸਕਦਾ ਹੈ। ਕਿੰਨੇ ਪ੍ਰਮਾਣ ਦਿੱਤੇ ਹਨ, ਇਹ ਸਾਨੂੰ ਸਮਝਾਉਣ ਵਾਸਤੇ ਹੀ ਹਨ ਕਿ ਬੰਦਿਆਂ ਨੂੰ ਦਿਲੀ ਮੇਲ ਦੀ ਸੋਝੀ ਪੈ ਜਾਏ ਤੇ ਸੰਸਾਰ ਵਿਚੋਂ ਦੁਸ਼ਮਣੀ ਮੁੱਕ ਜਾਏ। ਮਿੱਤਰਤਾ ਹੀ ਮਿੱਤਰਤਾ ਹੋਵੇ ਪਰ ਸੁਭਾਅ ਵਿਚ ਮਿੱਤਰਤਾ ਤਾਂ ਹੀ ਪੈਦਾ ਹੋਵੇਗੀ ਜੇ ਪਰਮਾਤਮਾ ਮਿੱਤਰ ਸਾਡੇ ਵੱਲ ਹੋਵੇ, ਫਿਰ ਦਿਲੀ ਮੇਲ ਨਸੀਬ ਹੁੰਦਾ ਹੈ।

ਨਹੀਂ ਤਾਂ ਲੋਕ ਇਕ ਦੂਸਰੇ ਦੇ ਗਲ ਲੱਗ ਕੇ ਮਿਲਦੇ ਰਹਿਣਗੇ, ਹੱਥ ਵੀ ਮਿਲਾਉਣਗੇ ਪਰ ਅੰਦਰੋਂ ਅੰਦਰੀਂ ਦੂਸਰੇ ਦੀਆਂ ਜੜ੍ਹਾਂ ਵੀ ਕੱਟੀ ਜਾਣਗੇ। ਪਰ ਜਿਸ ਦਿਨ ਅਸਲ ਮੇਲ ਹੋ ਜਾਂਦਾ ਹੈ ਉਸ ਦਿਨ–

ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ ॥
ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ ॥

(ਧਨਾਸਰੀ ਮ: ੫, ਪੰਨਾ ੬੭੧)

ਇਹ ਵੈਰੀ ਮਿਤ੍ਰ ਸਭ ਕੀਤਅਹਿ ਨਹਿ ਮੰਗੈ ਮੰਦਾ।

(ਪੰਨਾ ੧੦੯੬)



## 32

ਮ: ੨॥ ਕਿਸਹੀ ਕੋਈ ਕੋਇ ਮੰਞੁ ਨਿਮਾਣੀ ਇਕ ਤੂ॥
ਕਿਉ ਨ ਮਰੀਜੈ ਰੋਇ ਜਾ ਲਗੁ ਚਿਤਿ ਨ ਆਵਹੀ॥
(ਸੂਹੀ ਕੀ ਵਾਰ, ਪੰਨਾ ੭੯੧)

ਸਤਿਗੁਰਾਂ ਦਾ ਫੁਰਮਾਨ ਹੈ ਕਿ ਜੀਵ ਪ੍ਰਭੂ ਅਗੇ ਇੰਜ ਬੇਨਤੀ ਕਰ—ਹੇ ਮੇਰੇ ਮਾਲਕ ਕਿਸੇ ਦਾ ਕੋਈ ਆਸਰਾ ਹੈ ਕਿਸੇ ਦਾ ਕੋਈ ਸਹਾਰਾ ਹੈ। ਪਰ ਮੇਰਾ ਨਿਮਾਣੀ ਦਾ ਤਾਂ ਇਕ ਤੂੰ ਹੀ ਆਸਰਾ ਹੈਂ। ਜਦੋਂ ਤਕ ਤੂੰ ਮੇਰੇ ਚਿਤ ਵਿਚ ਨਹੀਂ ਆਉਂਦਾ, ਭਾਵ ਮੈਂ ਤੇਰੀ ਯਾਦ ਤੋਂ ਦੂਰ ਹੋਵਾਂ ਤਾਂ ਮੈਂ ਰੋ ਰੋ ਕੇ ਕਿਉਂ ਨਾ ਮਰਾਂ। ਭਾਵ ਇਹ ਹੈ ਕਿ ਤੂੰ ਹਰ ਵੇਲੇ ਸਿਮਰਨ ਰੂਪ ਵਿਚ ਅੰਗ ਸੰਗ ਰਹੇਂ ਤੈਨੂੰ ਭੁਲਾ ਕੇ ਤਾਂ ਦੁੱਖ ਹੀ ਦੁੱਖ ਹਨ। ਇਸ ਲਈ ਤੂੰ ਚਿਤ ਵਿਚ ਵਸਿਆ ਹੀ ਰਹੇਂ ਤਾਂ ਹੀ ਮੇਰਾ ਹਰ ਸਮੇਂ ਆਸਰਾ ਹੈ।

ਮ: ੨॥ ਜਾ ਸੁਖੁ ਤਾ ਸਹੁ ਰਾਵਿਓ ਦੁਖਿ ਭੀ ਸੰਮਾਲਿਓਇ॥
ਨਾਨਕੁ ਕਹੈ ਸਿਆਣੀਏ ਇਉ ਕੰਤ ਮਿਲਾਵਾ ਹੋਇ॥
(ਵਾਰ ਸੂਹੀ, ਪੰਨਾ ੭੯੨)

ਸਤਿਗੁਰੂ ਕਹਿੰਦੇ ਹਨ ਜੇ ਦੁੱਖ ਵਿਚ ਵੀ ਯਾਦ ਕੀਤਾ, ਜੇ ਸੁਖ ਵਿਚ ਵੀ ਉਸਦੀ ਯਾਦ ਦਾ ਅਨੰਦ ਮਾਣਿਆ ਜਾਏ ਤਾਂ ਹੀ ਉਸ ਪ੍ਰਭੂ ਨਾਲ ਮੇਲ ਹੁੰਦਾ ਹੈ।

ਮਨੁੱਖ ਦੁੱਖ ਵਿਚ ਤਾਂ ਕਹਿੰਦਾ ਹੀ ਹੈ ਕਿ ਹੇ ਪ੍ਰਭੂ ਤੇਰੇ ਤੋਂ ਬਿਨਾਂ ਮੇਰਾ ਕੋਈ ਆਸਰਾ ਨਹੀਂ। ਪਰ ਕੀ ਸੁਖ ਵੇਲੇ ਵੀ ਕਹਿੰਦਾ ਹੈ ਕਿ ਪ੍ਰਭੂ ਤੇਰੇ ਬਿਨਾਂ ਮੇਰਾ ਕੋਈ ਸਹਾਰਾ ਨਹੀਂ। ਸੱਚ ਤਾਂ ਇਹ ਹੈ ਕਿ ਸੁਖ ਵੇਲੇ ਸੁਖ ਹੀ ਕਾਫ਼ੀ ਜਾਪਦਾ ਹੈ। ਸੁਖ ਵੇਲੇ ਤਾਂ ਕਿਸੇ ਸਹਾਰੇ ਦੀ ਲੋੜ ਹੀ ਨਹੀਂ। ਸਹਾਰੇ ਦੀ ਲੋੜ ਹੀ ਦੁੱਖ ਵੇਲੇ ਜਾਪਦੀ ਹੈ। ਜਵਾਨੀ ਵਿਚ ਕੌਣ ਸੋਟੀ ਦਾ ਸਹਾਰਾ ਚਾਹੁੰਦਾ ਹੈ। ਬੁਢਾਪੇ ਵਿਚ ਹੀ ਖੂੰਡੀ ਦਾ ਸਹਾਰਾ ਚਾਹੀਦਾ ਹੈ। ਪਰ ਬੰਦੇ ਨੂੰ ਇਹ ਭੁੱਲ ਹੀ ਜਾਂਦਾ

ਹੈ ਕਿ ਮੈਂ ਸੁਖ ਦਾਤੇ ਨੂੰ ਭੁੱਲ ਕੇ ਸੁਖਾਂ ਵਿਚ ਬੇਹੋਸ਼ ਹੋਇਆ ਪਿਆ ਹਾਂ ਇਹ ਸੁਖ ਜ਼ਿਆਦਾ ਦੇਰ ਨਹੀਂ ਰਹਿਣੇ। ਲੋਕ ਭਜਨ ਬੰਦਗੀ ਕਰਕੇ ਵੀ ਆਖ਼ਰ ਸਵਰਗ ਮੰਗਦੇ ਹਨ।

ਸਵਰਗ ਵਿਚ ਇੰਦ੍ਰ ਦਾ ਰਾਜ ਹੈ। ਸ਼ਰਾਬ ਦਾ ਨਾਮ ਉਥੇ ਦੇਵ ਪੁਰੀ ਦੀ ਭਾਸ਼ਾ ਵਿਚ ਸੋਮਰਸ ਹੈ। ਇਸਤ੍ਰੀਆਂ ਜੋ ਬਹੁਤ ਸੁੰਦਰ ਹਨ ਉਨ੍ਹਾਂ ਦਾ ਨਾਚ ਹੁੰਦਾ ਹੈ। ਦੇਵਤੇ ਵੇਖਦੇ ਹਨ ਨਾਚ ਦਾ ਨਾਂ ਨ੍ਰਿਤ ਕਾਰੀ ਹੈ। ਸ਼ਰਾਬ ਤੇ ਔਰਤ, ਬਾਕੀ ਮੇਵੇ ਸ਼ਰਾਬ ਤੇ ਸ਼ਹਿਦ ਦੀਆਂ ਨਹਿਰਾਂ ਸਵਰਗ ਵਿਚ ਵੀ ਹਨ ਅਤੇ ਮੁਸਲਮਾਨਾਂ ਦੇ ਬਹਿਸ਼ਤ ਵਿਚ ਵੀ ਹਨ। ਇਕ ਪਾਸੇ ਅਪਸਰਾਂ ਹਨ ਦੂਸਰੇ ਪਾਸੇ ਹੂਰਾਂ ਹਨ। ਇਕਬਾਲ ਨੇ ਠੀਕ ਹੀ ਕਿਹਾ ਸੀ—

ਕਹਾਂ ਲੇ ਜਾਊਂ ਦਿਲ ਕੋ ਦੋਨੋਂ ਜਹਾਂ ਮੇ ਇਸਕੀ ਮੁਸ਼ਕਿਲ ਹੈ।
ਯਹਾਂ ਪਰੀਉ ਕਾ ਮਜਮਾ ਹੈ ਵਹਾਂ ਹੂਰੇ ਕੀ ਮਹਿਫਲ ਹੈ।

ਸਤਿਗੁਰੂ ਨਾਨਕ ਦੇਵ ਇਨ੍ਹਾਂ ਸੁਖਾਂ ਦਾ ਜ਼ਿਕਰ ਕਰਦੇ ਹਨ ਅਕਸਰ ਜੋ ਅੱਗੇ ਸਵਰਗ ਜਾਂ ਬਹਿਸ਼ਤ ਵਿਚ ਹਨ। ਸਤਿਗੁਰ ਕਹਿੰਦੇ ਹਨ ਮੈਨੂੰ ਇਹ ਸੁਖ ਨਹੀਂ ਚਾਹੀਦੇ ਮੈਂ ਤਾਂ ਇਕ ਹੀ ਸੁਖ ਮੰਗਦਾ ਹਾਂ ਤੇਰੀ ਸਿਫ਼ਤ ਸਾਲਾਹ ਕਰਨ ਦਾ ਚਾਅ ਮੱਠਾ ਨਾ ਪਵੇ।

ਮਃ ੧॥ ਨਦੀਆ ਹੋਵਹਿ ਧੇਣਵਾ ਸੁੰਮ ਹੋਵੇ ਦੁਖ ਘੀਉ॥
ਸਗਲੀ ਧਰਤੀ ਸਕਰ ਹੋਵੈ ਖੁਸੀ ਕਰੇ ਨਿਤ ਜੀਉ॥
ਪਰਬਤ ਸੁਇਨਾ ਰੁਪਾ ਹੋਵੈ ਹੀਰੇ ਲਾਲ ਜੜਾਉ॥
ਭੀ ਤੂੰ ਹੈ ਸਲਾਹਣਾ ਆਖਣ ਲਹੈ ਨਾ ਜਾਉ॥

(ਮਾਝ ਕੀ ਵਾਰ, ਪੰਨਾ ੧੪੨)

ਪਰ ਇਹ ਸੁਖ ਚਲੇ ਜਾਣ ਤੇ ਦੁੱਖ ਆ ਜਾਣ ਤਾਂ ਮੈਂ ਦੁੱਖਾਂ ਤੋਂ ਦੁਖੀ ਹੋ ਕੇ ਤੈਨੂੰ ਦੁੱਖ ਮੁਕਾਉਣ ਲਈ ਕੁਝ ਨਹੀਂ ਕਹਾਂਗਾ। ਮੈਂ ਚਾਹੁੰਦਾ ਹਾਂ ਜਿਵੇਂ ਸੁਖ ਵਿਚ ਮੇਰਾ ਆਖਣ ਦਾ ਚਾਅ ਬਣਿਆ ਰਹੇ ਹੁਣ ਦੁੱਖ ਵਿਚ ਵੀ ਗਿਲਾ ਉਲਾਮਾ ਨਾ ਦੇਵਾਂ ਮੈਂ ਚਾਅ ਨਾਲ ਤੇਰੀ ਸਿਫ਼ਤ ਸਾਲਾਹ ਕਰਾਂ। ਮੇਰਾ ਤੇਰੀ ਕੀਰਤੀ ਕਰਨ ਦਾ ਐਸਾ ਸਹਿਜ ਬਣੇ ਕਿ ਉਸ ਵਿਚ ਕਦੀ ਵੀ ਤੋਟਾ ਨਾ ਆਵੇ। ਕੀਰਤੀ ਵਿਚ ਨਾ ਸੁਖ ਦਾ ਪ੍ਰਭਾਵ ਪਵੇ ਅਤੇ ਨਾ ਹੀ ਦੁੱਖ ਦਾ ਪ੍ਰਭਾਵ ਪਵੇ। ਹਮੇਸ਼ਾ ਤੇਰੀ ਕੀਰਤੀ ਦਾ ਪ੍ਰਭਾਵ ਬਣਿਆ ਰਹੇ।

ਮਃ ੧॥ ਜੇ ਦੇਹੈ ਦੁਖ ਲਾਈਐ ਪਾਪ ਗਰਹ ਦੁਇ ਰਾਹੁ॥
ਰਤੁ ਪੀਣੇ ਰਾਜੇ ਸਿਰੈ ਉਪਰਿ ਰਖੀਅਹਿ ਏਵੈ ਜਾਪੈ ਭਾਉ॥
ਭੀ ਤੂ ਹੈ ਸਾਲਾਹਣਾ ਆਖਣ ਲਹੈ ਨ ਚਾਉ॥

(ਮਾਝ ਕੀ ਵਾਰ, ਪੰਨਾ ੧੪੨)

ਬੇਸ਼ਕ ਮੋਤੀਆਂ ਦੇ ਮੰਦਰ ਉਸਰ ਜਾਣ, ਰਤਨਾਂ ਨਾਲ ਜੜੇ ਹੋਣ, ਘਰ ਵਿਚ ਸਾਰੀਆਂ ਸੁਗੰਧੀਆਂ ਹੋਣ, ਸੁੰਦਰ ਇਸਤ੍ਰੀ ਤੇ ਸੁੰਦਰ ਸੇਜਾਂ ਹੋਣ ਜਾਂ ਫਿਰ ਰਿਧੀਆਂ ਸਿਧੀਆਂ ਹੋਣ, ਰਾਜ ਗੱਦੀ ਤੇ ਬੈਠਾ ਹੋਵਾਂ ਸਾਰੇ ਪਾਸੇ, ਪਰ ਜੇ ਤੇਰਾ ਨਾਮ ਭੁੱਲ ਜਾਵੇ ਤਾਂ ਸਭ ਕੁਝ ਹੀ ਬੇਕਾਰ ਹੈ।

ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥

(ਸਿਰੀ ਰਾਗ ਮ: ੧, ਪੰਨਾ ੧੪)

ਗੁਰੂ ਨਾਨਕ ਦੇਵ ਦੇ ਪੁੱਤਰਾਂ ਨੇ ਗੁਰੂ ਨਾਨਕ ਨਹੀਂ ਮੰਗਿਆ ਸਿਰਫ਼ ਪਦਾਰਥਾਂ ਦੀ ਹੀ ਗੱਲ ਕੀਤੀ ਸੀ। ਪਰ ਲਹਿਣੇ ਨੇ ਸਿਰਫ਼ ਗੁਰੂ ਨਾਨਕ ਦੇਵ ਦਾ ਸਹਾਰਾ ਹੀ ਮੰਗਿਆ ਹੈ। ਗੁਰੂ ਨਾਨਕ ਦੇਵ ਵੀ ਇਕ ਦਾ ਹੀ ਸਹਾਰਾ ਮੰਗਦੇ ਹਨ। ਸਤਿਗੁਰਾਂ ਦੀ ਪਤਨੀ ਸੁਲੱਖਣੀ ਨੇ ਕਹਿ ਦਿੱਤਾ ਸੀ ਤੁਹਾਡੀ ਨਜ਼ਰ ਵਿਚ ਤਾਂ ਸਿਰਫ਼ ਲਹਿਣਾ ਹੀ ਹੈ ਫਿਰ ਮੇਰੇ ਪੁੱਤਰਾਂ ਦਾ ਕੀ ਬਣੇਗਾ। ਮਾਤਾ ਜੀ ਦਾ ਖ਼ਿਆਲ ਸੀ ਕਿ ਜਿਵੇਂ ਚੇਲੇ ਡੇਰਾ ਸਾਂਭ ਲੈਂਦੇ ਹਨ ਲਹਿਣੇ ਨੂੰ ਡੇਰਾ ਦੇ ਦਿੱਤਾ ਤਾਂ ਅਸੀਂ ਕੀ ਕਰਾਂਗੇ। ਸਤਿਗੁਰਾਂ ਕਿਹਾ ਸੀ ਰੋਟੀ ਦੀ ਇਨ੍ਹਾਂ ਦੇ ਕੁੱਤਿਆਂ ਨੂੰ ਵੀ ਘਾਟ ਨਹੀਂ ਰਹੇਗੀ, ਪਰ ਜੋ ਲਹਿਣਾ ਮੰਗਦਾ ਹੈ ਲਹਿਣੇ ਨੂੰ ਮਿਲੇਗਾ ਜੋ ਇਨ੍ਹਾਂ ਮੰਗਿਆ ਹੈ ਉਹ ਇਨ੍ਹਾਂ ਨੂੰ ਮਿਲੇਗਾ।

ਲਹਿਣੇ ਨੇ ਗੁਰੂ ਮੰਗਿਆ ਉਨ੍ਹਾਂ ਦੇ ਹਿਰਦੇ ਵਿਚ ਸਤਿਗੁਰੂ ਬੈਠ ਗਿਆ। ਪੁੱਤਰਾਂ ਡੇਰਾ ਮੰਗਿਆ ਉਨ੍ਹਾਂ ਨੂੰ ਡੇਰਾ ਮਿਲ ਗਿਆ। ਸੱਤੇ ਬਲਵੰਡ ਦੀ ਵਾਰ ਵਿਚ ਬੜਾ ਸੁੰਦਰ ਲਿਖਿਆ ਹੈ—

ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ੍ਹ ਮੁਰਟੀਐ॥

(ਪੰਨਾ ੯੬੭)

ਦੂਸਰੇ ਪਾਸੇ ਲਹਿਣੇ ਤੇ ਇਹ ਬਖਸ਼ਿਸ਼ ਹੋ ਗਈ। ਬਾਬਾਣੈ ਘਰਿ ਚਾਨਣ ਲਹਿਣਾ। ਸਭ ਕੁਝ ਮੰਗਿਆਂ ਇਕ ਨਹੀਂ ਮਿਲਦਾ ਪਰ ਇਕ ਮੰਗਿਆਂ ਇਕ ਦੇ ਨਾਲ ਸਭ ਕੁਝ ਮਿਲ ਜਾਂਦਾ ਹੈ।



## 33

ਮ: ੨॥ ਜਪੁ ਤਪੁ ਸਭੁ ਕਿਛੁ ਮੰਨਿਐ ਅਵਰ ਕਾਰਾ ਸਭਿ ਬਾਦ॥
ਨਾਨਕ ਮੰਨਿਆ ਮੰਨੀਐ ਬੁਝੀਐ ਗੁਰ ਪਰਸਾਦਿ॥
(ਰਾਮਕਲੀ ਕੀ ਵਾਰ, ਪੰਨਾ ੯੫੪)

ਜੇ ਪਰਮਾਤਮਾ ਦੇ ਨਾਮ ਦਾ ਮਨ ਵਿਚ ਮੰਨਨ ਹੋ ਜਾਏ ਸਮਝੋ ਜਪ ਹੋ ਗਿਆ ਤਪ ਹੋ ਗਿਆ। ਜੇ ਮੰਨਨ ਨਹੀਂ ਹੋਇਆ ਤਾਂ ਜਪ ਤਪ ਬਾਕੀ ਸਾਰੇ ਕੰਮ ਵਿਅਰਥ ਹਨ। ਨਾਮ ਨੂੰ ਮੰਨਣ ਵਾਲਾ ਹੀ ਮੰਨਿਆ ਜਾਂਦਾ ਹੈ ਭਾਵ ਇਹ ਕਿ ਉਸਦਾ ਮਾਣ ਹੁੰਦਾ ਹੈ ਲੋਕ ਉਸਨੂੰ ਮੰਨਦੇ ਹਨ ਪਰ ਇਸ ਗੱਲ ਦੀ ਸਮਝ ਸਤਿਗੁਰੂ ਦੀ ਕ੍ਰਿਪਾ ਨਾਲ ਹੀ ਆਉਂਦੀ ਹੈ।

ਮਨੁੱਖ ਦਾ ਜੈਸਾ ਆਲਾ-ਦੁਆਲਾ ਹੁੰਦਾ ਹੈ ਉਸੇ ਪ੍ਰਭਾਵ ਨਾਲ ਮਨੁੱਖ ਕਰਮ ਕਰਦਾ ਹੈ। ਜਿੱਥੇ ਮਨ ਵੱਲ ਧਿਆਨ ਨਾ ਦਿੱਤਾ ਗਿਆ ਸਿਰਫ਼ ਜਪ ਤਪ ਕੀਤਾ ਤੇ ਗਿਣਤੀ ਕੀਤੀ ਗਈ ਕਿ ਏਨੀ ਗਿਣਤੀ ਹੋ ਗਈ ਤਾਂ ਅਚਾਨਕ ਹੀ ਦੇਵਤਾ ਪ੍ਰਗਟ ਹੋ ਜਾਵੇਗਾ ਜੋ ਵਰ ਕੋਈ ਮੰਗੇਗਾ ਉਸਨੂੰ ਮਿਲੇਗਾ। ਇਸ ਪ੍ਰਚਾਰ ਨੇ ਮਨੁੱਖ ਨੂੰ ਬੜਾ ਪ੍ਰਭਾਵਤ ਕੀਤਾ ਹੈ। ਮਨ ਵੱਲ ਤਾਂ ਇਸ ਨੇ ਵੇਖਿਆ ਹੀ ਨਹੀਂ ਮਨ ਬੇਸ਼ਕ ਸਹਿਮਤ ਹੋਵੇ ਜਾਂ ਨਾ ਹੋਵੇ ਇਹ ਕਰਮ ਕਰੀ ਗਿਆ ਹੈ।

ਇਸਦਾ ਫਲ ਹੋਇਆ ਕਿ ਜਿਨ੍ਹਾਂ ਕਰਮਾਂ ਨੂੰ ਕਰਦਾ ਸੀ ਉਨ੍ਹਾਂ ਕਰਮਾਂ ਬਾਰੇ ਅੰਦਰ ਸ਼ੱਕ ਵੀ ਟਿਕੇ ਰਹੇ ਇਥੇ ਤਕ ਕਿ ਜਿਨ੍ਹਾਂ ਦੇਵਤਿਆਂ ਦੀ ਪੂਜਾ ਕਰਦਾ ਸੀ, ਜਿਨ੍ਹਾਂ ਨੂੰ ਅਵਤਾਰ ਕਹਿ ਕੇ ਪੂਜਦਾ ਸੀ ਉਨ੍ਹਾਂ ਬਾਰੇ ਵੀ ਮਨ ਵਿਚ ਸ਼ੰਕੇ ਟਿਕੇ ਰਹੇ। ਉਨ੍ਹਾਂ ਸ਼ੰਕਿਆਂ ਵਿਚੋਂ ਹੀ ਅਨੇਕਾਂ ਕਹਾਣੀਆਂ ਨਿਕਲੀਆਂ ਜੋ ਸੁਣ ਕੇ ਬੰਦਾ ਹੈਰਾਨ ਹੋ ਜਾਂਦਾ ਹੈ ਕਿ ਐਸੇ ਦੇਵਤਿਆਂ ਤੇ ਸ਼ਰਧਾ ਕਿਵੇਂ ਰਹਿ ਸਕਦੀ ਹੈ। ਭਗਤ ਨਾਮ ਦੇਵ ਜੀ ਕਹਿੰਦੇ ਹਨ ਮੈਂ ਤਾਂ ਅੱਜ ਹੀ ਏਸੇ ਜਨਮ ਵਿਚ ਰੱਬ ਵੇਖਿਆ ਹੈ ਤੇ ਤੈਨੂੰ ਮੂਰਖ ਨੂੰ ਮੈਂ ਸਮਝਾਉਂਦਾ ਹਾਂ ਜੇ ਤੇਰੇ ਮਨ ਵਿਚ ਸ਼ੱਕ ਰਿਹਾ

ਤਾਂ ਸ਼ਰਧਾ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਹਿਰਦੇ ਵਿਚ ਜਾਂ ਤਾਂ ਸ਼ਰਧਾ ਹੋਵੇਗੀ ਜਾਂ ਸ਼ੱਕ ਹੋਵੇਗਾ। ਦੋਵਾਂ ਦਾ ਕਦੀ ਸਮਝੌਤਾ ਨਹੀਂ ਹੋਇਆ ਸ਼ਰਧਾ ਹੋਵੇਗੀ ਜਾਂ ਸ਼ੱਕ ਹੋਵੇਗਾ।

ਹੇ ਪੰਡਤ ਤੇਰੇ ਹਿਰਦੇ ਵਿਚ ਗਾਇਤ੍ਰੀ ਬਾਰੇ ਸ਼ੱਕ ਵੀ ਹੈ। ਤੂੰ ਗਾਇਤ੍ਰੀ ਮੰਤ੍ ਦਾ ਜਾਪ ਵੀ ਰੋਜ਼ ਕਰਦਾ ਹੈਂ। ਹੁਣ ਕੀ ਮੰਨੀਏ ਤੇਰਾ ਜਾਪ ਸੱਚਾ ਹੈ ਜਾਂ ਤੇਰਾ ਸ਼ੱਕ ਸੱਚਾ ਹੈ। ਪੰਡਤ ਤੂੰ ਸ਼ਿਵ ਬਾਰੇ ਜੋ ਸ਼ਰਧਾ ਰਖਦਾ ਹੈਂ ਉਹ ਸੱਚੀ ਹੈ ਕਿ ਜਾਂ ਇਹ ਕਹਾਣੀ ਸੱਚੀ ਹੈ ਕਿ ਸ਼ਿਵ ਨੇ ਕ੍ਰੋਧ ਵਿਚ ਆ ਕੇ ਆਪਣੇ ਪੁੱਤਰ ਗਣੇਸ਼ ਦਾ ਸਿਰ ਕੱਟ ਦਿਤਾ ਸੀ। ਪੰਡਤ ਤੇਰੀ ਰਾਮ ਬਾਰੇ ਸ਼ਰਧਾ ਸੱਚੀ ਹੈ ਕਿ ਜਾਂ ਤੇਰੀ ਲਿਖੀ ਇਹ ਕਥਾ ਸੱਚੀ ਹੈ ਕਿ ਰਾਮ ਆਪਣੀ ਇਸਤਰੀ ਗੁਆ ਬੈਠਾ ਤੇ ਰਾਵਣ ਨਾਲ ਇਸਤਰੀ ਵਾਸਤੇ ਜੰਗ ਹੋਈ।

ਭਗਤ ਨਾਮ ਦੇਵ ਦੀ ਨਜ਼ਰ ਵਿਚ ਹਿੰਦੂ ਅੰਨ੍ਹਾ ਹੈ ਤੁਰਕ ਕਾਣਾ ਹੈ ਸਾਬਤ ਦੋਵੇਂ ਹੀ ਨਹੀਂ। ਮੁਸਲਮਾਨ ਨੂੰ ਰੱਬ ਦੀ ਸਰਬ ਵਿਆਪਕਤਾ 'ਤੇ ਸ਼ੱਕ ਹੈ। ਨਹੀਂ ਤਾਂ ਕਾਫਰ ਕਿਥੋਂ ਆ ਗਏ। ਹਿੰਦੂ ਦੀ ਇਕ ਅੱਖ ਸ਼ੱਕ ਨੇ ਖ਼ਰਾਬ ਕੀਤੀ ਦੂਸਰੀ ਸਰਬ ਵਿਆਪਕ ਦੀ ਥਾਂ ਪੱਥਰ ਪੂਜਣ ਨਾਲ ਜਾਂਦੀ ਰਹੀ। ਨਾਮ ਦੇਵ ਜੀ ਕਹਿੰਦੇ ਹਨ ਜਿਸਦਾ ਮਨ ਮੰਨ ਗਿਆ ਕਿ ਉਸ ਬਿਨਾਂ ਹੋਰ ਕੋਈ ਨਹੀਂ ਉਹ ਗਿਆਨੀ ਹੈ ਤੇ ਸਭ ਤੋਂ ਸਿਆਣਾ ਹੈ ਭਗਤ ਜੀ ਦਾ ਸ਼ਬਦ ਇਹ ਹੈ—

ਆਜੁ ਨਾਮੇ ਬੀਠਲੁ ਦੇਖਿਆ ਮੂਰਖ ਕੋ ਸਮਝਾਊ ਰੇ॥ ਰਹਾਉ॥
ਪਾਂਡੇ ਤੁਮਰੀ ਗਾਇਤ੍ਰੀ ਲੋਧੇ ਕਾ ਖੇਤੁ ਖਾਤੀ ਥੀ॥
ਲੈ ਕਰ ਠੇਗਾ ਟਗਰੀ ਤੋਰੀ ਲਾਂਗਤ ਲਾਂਗਤ ਜਾਤੀ ਥੀ॥
ਪਾਂਡੇ ਤੁਮਰਾ ਮਹਾਦੇਉ ਧਉਲੇ ਬਲਦ ਚੜਿਆ ਆਵਤੁ ਦੇਖਿਆ ਥਾ॥
ਮੋਦੀ ਕੇ ਘਰਿ ਖਾਣਾ ਪਾਕਾ ਵਾ ਕਾ ਲੜਕਾ ਮਾਰਿਆ ਥਾ॥
ਪਾਂਡੇ ਤੁਮਰਾ ਰਾਮਚੰਦੁ ਸੋ ਭੀ ਆਵਤੁ ਦੇਖਿਆ ਥਾ॥
ਰਾਵਨ ਸੇਤੀ ਸਰਬਰ ਹੋਈ ਘਰ ਕੀ ਜੋਇ ਗਵਾਈ ਥੀ॥
ਹਿੰਦੂ ਅੰਨਾ ਤੁਰਕੂ ਕਾਣਾ॥ ਦੁਹਾਂ ਤੇ ਗਿਆਨੀ ਸਿਆਣਾ॥
ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ॥
ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ॥

(ਗੋਂਡ ਨਾਮਦੇਵ ਪੰਨਾ ੮੭੪)

ਇਕ ਗੱਲ ਸਪੱਸ਼ਟ ਹੈ ਕਿ ਜਿੱਥੇ ਮੁਰਸ਼ਦ ਬਾਰੇ ਸ਼ੱਕੀ ਕਹਾਣੀਆਂ ਹਨ ਉਥੇ ਸ਼ਰਧਾ ਨਹੀਂ ਉਥੇ ਮੰਨਣ ਨਹੀਂ। ਗਾਇਤ੍ਰੀ ਪਾਪਾਂ ਦਾ ਖੇਤ ਖਾਂਦੀ ਸੀ ਵਿਸ਼ਵਾਮਿਤ੍ ਨੇ ਵਸ਼ਿਸ਼ਟ ਦੇ ਸੌ ਪੁਤ੍ ਮਾਰ ਦਿੱਤੇ। ਉਸਨੇ ਪੁੱਛਿਆ ਕਿ ਤੈਨੂੰ ਬ੍ਰਹਮ ਹੱਤਿਆ ਕਿਉਂ ਨਹੀਂ ਲੱਗੀ। ਉਹ ਕਹਿਣ ਲੱਗਾ ਗਾਇਤ੍ਰੀ ਦਾ ਪਾਠ ਕਰ ਲੈਂਦਾ ਸਾਂ।

ਗਾਇਤ੍ਰੀ ਨੂੰ ਵਸ਼ਿਸ਼ਟ ਨੇ ਸਰਾਪ ਦਿੱਤਾ ਗਾਇਤ੍ਰੀ ਗਾਂ ਦੀ ਜੂਨ ਵਿਚ ਆਈ ਲੋਧੇ ਦਾ ਖੇਤ ਖਾਣ ਲੱਗੀ। ਉਸਨੂੰ ਜੱਟ ਨੇ ਮਾਰਿਆ ਲੱਤ ਤੋੜ ਦਿੱਤੀ। ਜਿਸਦੀ ਲੱਤ ਇਕ ਜੱਟ ਨੇ ਤੋੜ ਦਿੱਤੀ ਉਹ ਕੀ ਪਾਪ ਮਿਟਾਏਗੀ। ਇਕ ਪਾਸੇ ਏਨੀ ਸਮਰੱਥਾ ਕਿ ਸੌ ਬ੍ਰਾਹਮਣ ਮਾਰ ਦਿਉ ਗਾਇਤ੍ਰੀ ਪੜ੍ਹਿਆਂ ਪਾਪ ਉਤਰ ਜਾਏਗਾ ਪਰ ਲੋਧੇ ਜੱਟ ਉਤੇ ਕੋਈ ਅਸਰ ਨਹੀਂ ਹੋਇਆ ਉਸਨੇ ਲੱਤ ਤੋੜ ਦਿੱਤੀ। ਦੋਵੇਂ ਕਹਾਣੀਆਂ ਠੀਕ ਨਹੀਂ ਇਕ ਤਾਂ ਗ਼ਲਤ ਹੋਵੇਗੀ।

ਸ਼ਿਵਜੀ ਬਾਰੇ ਇਹ ਕਥਾ ਕਿ ਪੁੱਤਰ ਰੋਕਦਾ ਹੈ ਉਸਨੂੰ ਮਾਰ ਦੇਂਦੇ ਹਨ। ਇਕ ਪਾਸੇ ਤ੍ਰੈਕਾਲ ਦਰਸ਼ੀ ਸ਼ਿਵ ਫਿਰ ਉਸ ਅੰਤਰਜਾਮੀ ਨੂੰ ਏਨਾ ਵੀ ਪਤਾ ਨਹੀਂ ਕਿ ਇਹ ਮੇਰਾ ਪੁੱਤਰ ਹੈ। ਰਾਮ ਅਵਤਾਰ ਵੀ ਹੈ ਪਰ ਇਸਤਰੀ ਵਿਛੋੜੇ ਵਿਚ ਤੂੰ ਉਸਨੂੰ ਵਿਰਲਾਪ ਕਰਦਾ ਵਿਖਾ ਦਿੱਤਾ। ਅਸਲ ਵਿਚ ਤੇਰੇ ਮਨ ਵਿਚ ਮੰਨਣ ਹੈ ਹੀ ਨਹੀਂ।

ਗੁਰੂ ਅੰਗਦ ਦੇਵ ਦੇ ਮਨ ਵਿਚ ਮੰਨਣ ਹੈ ਉਹ ਗੁਰੂ ਨਾਨਕ ਦੇਵ ਦੇ ਬਚਨ ਤੇ ਏਨੀ ਸ਼ਰਧਾ ਰਖਦੇ ਹਨ ਕਿ ਸਭ ਕੁਝ ਗ਼ਲਤ ਹੋ ਸਕਦਾ ਹੈ ਪਰ ਮੇਰਾ ਗੁਰੂ ਅਕਾਲ ਰੂਪ ਹੈ ਉਹ ਗ਼ਲਤ ਨਹੀਂ ਹੋ ਸਕਦਾ। ਮੇਰੇ ਗੁਰੂ ਦੇ ਮੂੰਹੋਂ ਜੋ ਬਚਨ ਨਿਕਲ ਗਿਆ ਉਹ ਗ਼ਲਤ ਨਹੀਂ ਹੋ ਸਕਦਾ। ਚੰਦ ਤਾਰੇ ਸੂਰਜ ਦਿਨ ਰਾਤ ਗ਼ਲਤ ਹੋ ਸਕਦੇ ਹਨ ਇਨ੍ਹਾਂ ਤੇ ਭਾਈ ਲਹਿਣੇ ਨੂੰ ਵਿਸ਼ਵਾਸ ਨਹੀਂ ਉਨ੍ਹਾਂ ਨੂੰ ਸਿਰਫ਼ ਗੁਰੂ ਨਾਨਕ ਦੇਵ 'ਤੇ ਭਰੋਸਾ ਹੈ।

ਐਸੇ ਮੰਨਣ ਵਿਚ ਇਹ ਬਲ ਆ ਜਾਂਦਾ ਹੈ ਕਿ ਉਸਦੀ ਵਿਆਖਿਆ ਅਸੰਭਵ ਹੈ।

ਕਹਿ ਕਬੀਰ ਮਨੁ ਮਾਨਿਆ॥ ਮਨੁ ਮਾਨਿਆ ਤਉ ਹਰਿ ਜਾਨਿਆ॥



## 34

ਮ: ੨॥ ਨਾਨਕ ਅੰਧਾ ਹੋਇਕੈ ਰਤਨਾ ਪਰਖਣ ਜਾਇ॥
ਰਤਨਾ ਸਾਰ ਨ ਜਾਣਈ ਆਵੈ ਆਪੁ ਲਖਾਇ॥
(ਰਾਮਕਲੀ ਕੀ ਵਾਰ, ਪੰਨਾ ੯੫੪)

ਸਤਿਗੁਰੂ ਫੁਰਮਾਉਂਦੇ ਹਨ ਕਿ ਜੋ ਮਨੁੱਖ ਆਪ ਅੰਨ੍ਹਾ ਹੋਵੇ ਪਰ ਰਤਨ ਪਰਖਣ ਵਾਸਤੇ ਤੁਰ ਪਵੇ ਰਤਨਾਂ ਦੀ ਤਾਂ ਉਸਨੂੰ ਪਰਖ ਨਹੀਂ ਆਉਣੀ ਆਪਣਾ ਆਪਾ ਜਣਾ ਆਉਂਦਾ ਹੈ। ਲੋਕ ਕਹਿੰਦੇ ਹਨ ਅੰਨ੍ਹਾ ਅੰਨ੍ਹਾ ਹੀ ਨਿਕਲਿਆ ਹੈ। ਉਸਦਾ ਹਾਸਾ ਹੁੰਦਾ ਹੈ।

ਮ: ੨॥ ਰਤਨਾਂ ਕੇਰੀ ਗੁਥਲੀ ਰਤਨੀ ਖੋਲੀ ਆਇ॥
ਵਖਰ ਤੈ ਵਨਜਾਰਿਆ ਦੁਹਾ ਰਹੀ ਸਮਾਇ॥
ਜਿਨ ਗੁਣੁ ਪਲੈ ਨਾਨਕਾ ਮਾਣਕ ਵਣਜਹਿ ਸੇਇ॥
ਰਤਨਾ ਸਾਰ ਨ ਜਾਣਨੀ ਅੰਧੇ ਵਤਹਿ ਲੋਇ॥

(ਪੰਨਾ ੯੫੪)

ਰਤਨਾਂ ਦੇ ਪਾਰਖੂ ਸਤਿਗੁਰੂ ਨੇ ਰਤਨਾਂ ਦੀ ਥੈਲੀ ਉਪਦੇਸ਼ ਸ਼ਬਦ ਭੰਡਾਰ ਖੋਲ੍ਹ ਦਿੱਤਾ ਹੈ। ਇਹ ਗੁਰਬਾਣੀ ਰੂਪੀ ਰਤਨ ਸਤਿਗੁਰੂ ਦੇ ਹਿਰਦੇ ਵਿਚ ਵੀ ਟਿਕੇ ਹਨ ਅਤੇ ਵਣਜਾਰੇ ਸਿੱਖਾਂ ਦੇ ਹਿਰਦੇ ਵਿਚ ਵੀ ਟਿਕਦੇ ਹਨ। ਦੋਵੇਂ ਹੀ ਗੁਰੂ ਤੇ ਸਿੱਖ ਇਨ੍ਹਾਂ ਰਤਨਾਂ ਦੇ ਪਾਰਖੂ ਹਨ। ਦੋਵਾਂ ਦੇ ਮਨ ਵਿਚ ਇਨ੍ਹਾਂ ਰਤਨਾਂ ਦੀ ਕਦਰ ਹੈ। ਦੋਵੇਂ ਹੀ ਇਨ੍ਹਾਂ ਰਤਨਾਂ ਨਾਲ ਪਿਆਰ ਕਰਦੇ ਹਨ। ਜਿਨ੍ਹਾਂ ਦੇ ਪੱਲੇ ਗੁਣ ਹਨ ਜਿਨ੍ਹਾਂ ਦੇ ਪੱਲੇ ਸਤ ਸੰਤੋਖ ਦਯਾ ਧਰਮ ਧੀਰਜ ਹੈ। ਸੇਵਾ ਸਿਮਰਨ ਦੇ ਗੁਣ ਹਨ ਇਹ ਹੀਰੇ ਮਾਣਕ ਉਹੀ ਵਿਹਾਝਦੇ ਹਨ। ਪਰ ਜਿਹੜੇ ਅੰਨ੍ਹੇ ਮੋਤੀਆਂ ਤੇ ਪੈਰ ਰੱਖ ਕੇ ਗੁਜ਼ਰ ਜਾਣ ਤੇ ਕਹਿਣ ਪੈਰਾਂ ਨੂੰ ਰੋੜ ਚੁੱਭਦੇ ਹਨ ਉਹ ਇਨ੍ਹਾਂ ਰਤਨਾਂ ਦੀ ਸਾਰ ਕੀ ਜਾਣਦੇ ਹਨ ਜੋ ਜਗਤ ਵਿਚ ਅੰਨ੍ਹਿਆਂ ਵਾਂਗ ਫਿਰਦੇ ਹਨ।

ਸੰਸਾਰ ਵਿਚ ਉਹ ਬੰਦੇ ਬਹੁਤ ਥੋੜ੍ਹੇ ਹਨ ਜਿਹੜੇ ਜਨਮ ਤੋਂ ਹੀ ਨੇਤ੍ਰਹੀਨ ਹਨ ਜਾਂ ਕਿਸੇ ਦੁਰਘਟਨਾ ਵਿਚ ਆਪਣੀਆਂ ਅੱਖਾਂ ਦੀ ਜੋਤਿ ਗੁਆ ਬੈਠੇ ਹਨ। ਲੇਕਿਨ ਉਨ੍ਹਾਂ ਅੰਨ੍ਹਿਆਂ ਦੀ ਤਾਂ ਬਹੁਤ ਗਿਣਤੀ ਹੋਵੇਗੀ ਜਿਹੜੇ ਮਨ ਦੇ ਅੰਨ੍ਹੇ ਹਨ। ਜਾਂਦਿਆਂ ਕੋਈ ਬੰਦਾ ਆਖੇ ਮੈਨੂੰ ਰਸਤਾ ਨਹੀਂ ਦਿਸਦਾ ਤਾਂ ਅਸੀਂ ਕਹਿੰਦੇ ਹਾਂ ਇਹ ਅੰਨ੍ਹਾ ਹੈ। ਪਰ ਮਨੁੱਖਾ ਜਨਮ ਲੈ ਕੇ ਕਿਸੇ ਨੂੰ ਰੱਬ ਦਾ ਰਸਤਾ ਨਾ ਦਿੱਸੇ ਤਾਂ ਸਤਿਗੁਰੂ ਕਹਿੰਦੇ ਹਨ ਇਹ ਅਸਲ ਅੰਨ੍ਹਾ ਹੈ, ਇਸ ਨੂੰ ਮਾਲਕ ਦਾ ਰਸਤਾ ਨਹੀਂ ਦਿਸਦਾ, ਇਹ ਉਸ ਰਸਤੇ ਤੋਂ ਖੁੰਝਿਆ ਹੈ।

ਸਲੋਕ ਮ: ੨॥ ਅੰਧੇ ਕੈ ਰਾਹਿ ਦਸਿਐ ਅੰਧਾ ਹੋਇ ਸੁ ਜਾਇ॥
ਹੋਇ ਸੁਜਾਖਾ ਨਾਨਕਾ ਸੋ ਕਿਉ ਉਝੜਿ ਪਾਇ॥
ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ॥
ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ॥

(ਪੰਨਾ ੯੫੪)

ਜੇ ਕੋਈ ਆਪ ਅੰਨ੍ਹਾ ਹੋਵੇ ਤੇ ਉਹ ਕਿਸੇ ਨੂੰ ਰਸਤਾ ਦੱਸੇ, ਜਿਹੜਾ ਉਸਦੇ ਦੱਸੇ ਰਸਤੇ ਤੇ ਤੁਰੇ ਉਹ ਵੀ ਅੰਨ੍ਹਾ ਹੀ ਹੋਵੇਗਾ, ਜਿਹੜਾ ਸੁਜਾਖਾ ਹੋਵੇ ਉਹ ਕਿਉਂ ਕੁਰਾਹੇ ਪਵੇ। ਪਰ ਅੰਨ੍ਹੇ ਉਹ ਨਹੀਂ ਜਿਨ੍ਹਾਂ ਦੇ ਮੁਖ ਤੇ ਅੱਖਾਂ ਨਹੀਂ ਅੰਨ੍ਹੇ ਤਾਂ ਉਹ ਆਖੀਦੇ ਹਨ ਜੋ ਮਾਲਕ ਤੋਂ ਖੁੰਝੇ ਜਾ ਰਹੇ ਹਨ।

ਮ: ੨॥ ਸਾਹਿਬ ਅੰਧਾ ਜੋ ਕੀਆ ਕਰੇ ਸੁਜਾਖਾ ਹੋਇ॥
ਜੇਹਾ ਜਾਣੈ ਤੇਹੋ ਵਰਤੈ ਜੇ ਸਉ ਆਖੈ ਕੋਇ॥
ਜਿਥੈ ਸੁ ਵਸਤੁ ਨ ਜਾਪਈ ਆਪੇ ਵਰਤਉ ਜਾਣਿ॥
ਨਾਨਕ ਗਾਹਕ ਕਿਉ ਲਏ ਸਕੈ ਨ ਵਸਤੁ ਪਛਾਣਿ॥

(ਪੰਨਾ ੯੫੪)

ਜਿਸ ਮਨੁੱਖ ਨੂੰ ਮਾਲਕ ਪ੍ਰਭੂ ਨੇ ਆਪ ਹੀ ਅੰਨ੍ਹਾ ਕੀਤਾ ਹੋਵੇ, ਜੇ ਉਹ ਆਪ ਹੀ ਦੁਬਾਰਾ ਨੇਤ੍ਰਾਂ ਵਿਚ ਜੋਤ ਬਖਸ਼ੇ ਉਹ ਤਾਂ ਹੀ ਫਿਰ ਸੁਜਾਖਾ ਹੋ ਸਕਦਾ ਹੈ। ਨਹੀਂ ਤਾਂ ਅੰਨ੍ਹਾ ਤਾਂ ਜਿੰਨੀ ਕੁ ਸੋਝੀ ਰਖਦਾ ਹੈ ਉਹੀ ਕੁਝ ਕਰੀ ਆਉਂਦਾ ਹੈ ਕੋਈ ਭਾਵੇਂ ਉਸ ਨੂੰ ਸੌ ਵਾਰੀ ਸਮਝਾਈ ਜਾਏ। ਜਿੱਥੇ ਨਾਮ ਦੀ ਸੋਝੀ ਨਹੀਂ ਸਮਝੋ ਕਿ ਏਥੇ ਹਉਮੈ ਦੀ ਵਰਤਨ ਹੈ। ਇਹ ਅੰਨ੍ਹਾ ਗਾਹਕ ਨਾਮ ਦੇ ਸੌਦੇ ਨੂੰ ਕਿਵੇਂ ਵਿਹਾਝੇ ਇਸਨੂੰ ਵਸਤੂ ਦੀ ਪਛਾਣ ਹੀ ਨਹੀਂ। ਜਿਵੇਂ ਅੰਨ੍ਹਾ ਵੇਖ ਨਹੀਂ ਸਕਦਾ। ਇਹ ਨਾਮ ਵੱਲੋਂ ਅੰਨ੍ਹਾ ਹੈ ਨਾਮ ਦੀ ਵਸਤੂ ਨੂੰ ਪਛਾਣ ਨਹੀਂ ਸਕਦਾ।

ਇਕ ਅੰਨ੍ਹੇ ਨੂੰ ਕੁਝ ਮਿੱਤਰਾਂ ਖੀਰ ਖਵਾਈ। ਅੰਨ੍ਹਾ ਪੁੱਛਣ ਲੱਗਾ ਇਹ ਕਿਸ ਚੀਜ਼ ਤੋਂ ਬਣੀ ਹੈ। ਉਸ ਨੇ ਇਸ ਤੋਂ ਪਹਿਲਾਂ ਕਦੀ ਖੀਰ ਨਹੀਂ ਸੀ ਖਾਧੀ। ਮਿੱਤਰਾਂ ਕਿਹਾ ਦੁੱਧ ਤੋਂ। ਉਹ ਕਹਿਣ ਲੱਗਾ ਦੁੱਧ ਕੈਸਾ ਹੁੰਦਾ ਹੈ। ਉਹ ਕਹਿਣ ਲੱਗੇ ਸਫ਼ੈਦ

ਰੰਗ ਦਾ ਹੁੰਦਾ ਹੈ। ਅੰਨ੍ਹਾ ਪੁੱਛਣ ਲੱਗਾ ਸਫ਼ੈਦ ਰੰਗ ਕੀ ਹੁੰਦਾ ਹੈ। ਮਿੱਤਰ ਕਹਿਣ ਲੱਗੇ ਜਿਵੇਂ ਬਗਲਾ ਹੁੰਦਾ ਹੈ। ਅੰਨ੍ਹਾ ਪੁਛਣ ਲੱਗਾ ਬਗਲਾ ਕੀ ਹੁੰਦਾ ਹੈ। ਦੱਸਣ ਵਾਲੇ ਅੱਕ ਗਏ। ਇਕ ਨੇ ਹੱਥ ਮੋੜ ਬਗਲੇ ਦੀ ਗਰਦਨ ਵਾਂਗੂ ਕਰਕੇ ਉਸਦਾ ਹੱਥ ਲੁਆ ਦਿੱਤਾ। ਕਹਿਣ ਲੱਗੇ ਬਗਲਾ ਐਸਾ ਹੁੰਦਾ ਹੈ। ਅੰਨ੍ਹਾ ਖ਼ੁਸ਼ ਹੋ ਗਿਆ ਕਹਿਣ ਲੱਗਾ ਮੈਂ ਸਮਝ ਗਿਆ ਹਾਂ ਕਿ ਦੁੱਧ ਮੁੜੇ ਹੱਥ ਦੀ ਤਰ੍ਹਾਂ ਹੁੰਦਾ ਹੈ। ਅੰਨ੍ਹੇ ਨੂੰ ਰੂਪ ਰੰਗ ਬਾਰੇ ਸਮਝਾਉਣ ਵਾਲੇ ਅੰਨ੍ਹੇ ਹਨ। ਰੂਪ ਰੰਗ ਅੱਖਾਂ ਦਾ ਵਿਸ਼ਾ ਹੈ ਸਮਝ ਦਾ ਵਿਸ਼ਾ ਨਹੀਂ। ਅੰਨ੍ਹੇ ਨੂੰ ਤਾਂ ਰੱਬ ਅੱਖਾਂ ਦੇਵੇ ਉਹ ਤਾਂ ਹੀ ਵੇਖ ਸਕਦਾ ਹੈ।

ਸਤਿਗੁਰੂ ਅੰਗਦ ਦੇਵ ਜੀ ਫੁਰਮਾਉਂਦੇ ਹਨ ਜੋ ਮਨੁੱਖ ਪ੍ਰਭੂ ਦੀ ਰਜ਼ਾ ਵਿਚ ਅੰਨ੍ਹਾ ਹੈ ਉਸਨੂੰ ਅੰਨ੍ਹਾ ਨਹੀਂ ਕਹਿਣਾ ਚਾਹੀਦਾ। ਉਹ ਮਨੁੱਖ ਅੰਨ੍ਹਾ ਕਹੀਦਾ ਹੈ ਜੋ ਹੁਕਮ ਨਹੀਂ ਬੁਝਦਾ, ਰਜ਼ਾ ਨੂੰ ਨਹੀਂ ਸਮਝਦਾ।

ਮ: ੨॥ ਸੋ ਕਿਉ ਅੰਧਾ ਆਖੀਐ ਜਿ ਹੁਕਮਹੁ ਅੰਧਾ ਹੋਇ॥
ਨਾਨਕ ਹੁਕਮੁ ਨ ਬੁਝਈ ਅੰਧਾ ਕਹੀਐ ਸੋਇ॥

(ਪੰਨਾ ੯੫੪)

ਜੋ ਪਰਮਾਤਮਾ ਦੇ ਹੁਕਮ ਨੂੰ ਨਹੀਂ ਮੰਨਦਾ ਗੁਰਮਤਿ ਅਨੁਸਾਰ ਉਹ ਅੰਨ੍ਹਾ ਹੈ। ਜਦੋਂ ਮਨੁੱਖ ਰਾਹ ਭੁੱਲਿਆ ਹੋਵੇ ਉਸਨੂੰ ਅੱਖਾਂ ਤੋਂ ਤਾਂ ਦਿਸਦਾ ਹੈ ਪਰ ਅੱਖਾਂ ਹੁੰਦਿਆਂ ਹੀ ਉਹ ਅੰਨ੍ਹਾ ਹੁੰਦਾ ਹੈ। ਬਾਹਰ ਦਾ ਰਸਤਾ ਤਾਂ ਬੰਦਾ ਕਿਸੇ ਕੋਲੋਂ ਪੁੱਛ ਹੀ ਲੈਂਦਾ ਹੈ ਨਹੀਂ ਤਾਂ ਸਿਆਣਾ ਮਨੁੱਖ ਰੁਕ ਜਾਂਦਾ ਹੈ ਕਿ ਜੇ ਰਸਤੇ ਤੋਂ ਖੁੰਝ ਗਿਆ ਹਾਂ ਤਾਂ ਪਤਾ ਲਗਾ ਲਵਾਂ ਕਿ ਠੀਕ ਰਸਤਾ ਕਿਹੜਾ ਹੈ ਮੈਂ ਤਾਂ ਹੀ ਤੁਰਾਂ।

ਪਰ ਧਰਮ ਦੇ ਰਸਤੇ ਤੇ ਜਾਂ ਬੰਦਾ ਤੁਰਦਾ ਹੀ ਨਹੀਂ, ਜੇ ਤੁਰਦਾ ਹੈ ਤਾਂ ਅੰਨ੍ਹਿਆਂ ਵਾਂਗੂ; ਤਾਂ ਹੀ ਇੰਨੇ ਟਕਰਾਅ ਹੋ ਰਹੇ ਹਨ। ਜੇ ਧਰਮੀ ਸੁਜਾਖੇ ਹੁੰਦੇ ਤਾਂ ਏਨੇ ਟਕਰਾਅ ਕਿਉਂ ਹੁੰਦੇ। ਇਕ ਬੜੀ ਹੀ ਸੁੰਦਰ ਕਥਾ ਹੈ। ਇਕ ਅੰਨ੍ਹੇ ਨੇ ਪੈਦਲ ਜਾਣਾ ਸੀ, ਤਿੰਨ ਕੋਹ ਪੈਂਡਾ ਸੀ ਅਤੇ ਇਕੱਲੇ ਨੇ ਜਾਣਾ ਸੀ; ਰਾਤ ਸੀ ਜਾਣਾ ਵੀ ਜ਼ਰੂਰ ਸੀ। ਇਕ ਮਿੱਤਰ ਨੇ ਉਸ ਦੇ ਹੱਥ ਵਿਚ ਲਾਲਟੈਨ ਦੇ ਦਿੱਤੀ ਤੇ ਕਹਿਣ ਲੱਗਾ ਤੈਨੂੰ ਤਾਂ ਨਹੀਂ ਦਿਸਦਾ ਪਰ ਬਾਕੀ ਲੋਕ ਤਾਂ ਅੱਖਾਂ ਵਾਲੇ ਹਨ ਵੇਖ ਲੈਣਗੇ ਤੇਰਾ ਰਸਤਾ ਬਣਦਾ ਜਾਵੇਗਾ। ਅੰਨ੍ਹਾ ਸਮਝ ਗਿਆ। ਪਰ ਥੋੜ੍ਹਾ ਹੀ ਤੁਰਿਆ ਹੋਵੇਗਾ ਕਿਸੇ ਵਿਚ ਆ ਕੇ ਟੱਕਰ ਮਾਰੀ। ਅੰਨ੍ਹੇ ਨੇ ਗੁੱਸੇ ਨਾਲ ਕਿਹਾ ਤੂੰ ਅੰਨ੍ਹਾ ਹੈਂ ਤੈਨੂੰ ਲਾਲਟੈਨ ਨਜ਼ਰ ਨਹੀਂ ਆਈ। ਦੂਸਰੇ ਨੇ ਵੀ ਅੱਗੋਂ ਕਿਹਾ ਤੈਨੂੰ ਲਾਲਟੈਨ ਨਜ਼ਰ ਨਹੀਂ ਆਈ। ਅਸਲ ਵਿਚ ਦੋਵੇਂ ਹੀ ਅੰਨ੍ਹੇ ਸਨ ਦੋਵੇਂ ਹੀ ਲਾਲਟੈਨਾਂ ਲੈ ਕੇ ਤੁਰੇ ਸਨ, ਟਕਰਾਅ ਗਏ।

ਬਾਹਰ ਦੀ ਰੋਸ਼ਨੀ ਕੀ ਸਵਾਰੇਗੀ ਜਦੋਂ ਤੱਕ ਅੱਖਾਂ ਵਿਚ ਰੋਸ਼ਨੀ ਨਾ ਹੋਵੇ। ਅੱਖਾਂ ਦੀ ਰੋਸ਼ਨੀ ਨੇ ਵੀ ਕੁਝ ਨਹੀਂ ਸੰਵਾਰਨਾ ਜਦੋਂ ਤਕ ਗੁਰਸ਼ਬਦ ਦੀ ਰੋਸ਼ਨੀ ਨਾ ਮਿਲੀ। ਜਿਨ੍ਹਾਂ ਨੂੰ ਸਤਿਗੁਰੂ ਦੇ ਸ਼ਬਦ ਦੀ ਰੋਸ਼ਨੀ ਮਿਲ ਗਈ ਉਹ ਅਸਲ ਸੁਜਾਖੇ ਹਨ। ਉਹ ਆਪ ਹੁਕਮ ਰਜ਼ਾ ਦੇ ਮਾਰਗ ਤੇ ਤੁਰੇ ਹਨ ਅਤੇ ਜੋ ਵੀ ਭੁੱਲਿਆ ਮਿਲਿਆ ਹੈ ਉਸਨੂੰ ਵੀ ਸ਼ਬਦ ਦੀ ਰੋਸ਼ਨੀ ਦੇ ਕੇ ਪਰਮਾਤਮਾ ਦੇ ਰਸਤੇ ਤੇ ਪਾਇਆ ਹੈ। ਗੁਰੂ ਅੰਗਦ ਦੇਵ ਜੀ ਦੀ ਦ੍ਰਿਸ਼ਟੀ ਵਿਚ ਅੰਨ੍ਹੇ ਉਹ ਹਨ ਜੋ ਰੱਬ ਦਾ ਰਾਹ ਭੁੱਲੇ ਹਨ। ਅਤੇ ਸੁਜਾਖੇ ਉਹ ਹਨ ਜਿਨ੍ਹਾਂ ਨੂੰ ਹੁਕਮ ਰਜ਼ਾ ਦਾ ਰਸਤਾ ਨਜ਼ਰ ਆਉਂਦਾ ਹੈ ਤੇ ਉਸ ਰਸਤੇ 'ਤੇ ਤੁਰਦੇ ਹਨ ਤੇ ਮਾਲਕ ਤੱਕ ਪੁੱਜਦੇ ਹਨ।



## 35

ਮ: ੨ ॥ ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸਹੀ ਹੇਇ ॥
ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ ॥
ਓਥੈ ਹਟੁ ਨ ਚਲਈ ਨ ਕੋ ਕਿਰਸ ਕਰੇਇ ॥
ਸਉਦਾ ਮੂਲਿ ਨ ਹੋਵਈ ਨ ਕੋ ਲਏ ਨ ਦੇਇ ॥
ਜੀਆ ਕਾ ਅਹਾਰੁ ਜੀਅ ਖਾਣਾ ਏਹੁ ਕਰੇਇ ॥
ਵਿਚਿ ਉਪਾਇ ਸਾਇਰਾ ਤਿਨਾ ਭਿ ਸਾਰ ਕਰੇਇ ॥
ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸਹੀ ਹੇ ॥
(ਰਾਮਕਲੀ ਕੀ ਵਾਰ, ਪੰਨਾ ੯੫੫)

ਸਤਿਗੁਰੂ ਫੁਰਮਾਉਂਦੇ ਹਨ ਕਿ ਚਿੰਤਾ ਰਿਜ਼ਕ ਦੀ ਨਾ ਕਰ ਇਹ ਫ਼ਿਕਰ ਤਾਂ ਪ੍ਰਭੂ ਆਪ ਹੀ ਕਰ ਰਿਹਾ ਹੈ। ਉਸਨੇ ਜਲ ਵਿਚ ਅੱਧੀਆਂ ਜੂਨਾਂ ਪੈਦਾ ਕੀਤੀਆਂ ਹਨ। ਭਗਤ ਨਾਮਦੇਵ ਅਨੁਸਾਰ ਜੇ ਸਾਰੇ ਚੌਰਾਸੀ ਲੱਖ ਜੀਵ ਹਨ ਤਾਂ ਅੱਧੇ ਪਾਣੀ ਵਿਚ ਹਨ–

ਬਇਆਲੀਸ ਲਖ ਜੀਅ ਜਲ ਮਹਿ ਹੋਤੇ
ਬੀਠਲ ਭੈਲਾ ਕਾਇ ਕਰਉ ॥

(ਆਸਾ ਨਾਮ ਦੇਉ, ਪੰਨਾ ੪੮੫)

ਏਨੇ ਜਲ ਵਿਚ ਜੀਵ ਹਨ ਉਨ੍ਹਾਂ ਨੂੰ ਵੀ ਰੋਜ਼ੀ ਦਿੰਦਾ ਹੈ। ਉਥੇ ਕੋਈ ਦੁਕਾਨ ਨਹੀਂ ਚਲਦੀ ਨਾ ਹੀ ਕੋਈ ਖੇਤੀ ਕਰਦਾ ਹੈ। ਉਥੇ ਕੋਈ ਸੌਦਾ ਨਹੀਂ ਹੋ ਰਿਹਾ ਕੋਈ ਲੈਣ-ਦੇਣ ਨਹੀਂ ਹੁੰਦਾ। ਉਥੇ ਜੀਵਾਂ ਦਾ ਰਿਜ਼ਕ ਜੀਵ ਹੀ ਹਨ। ਜਿਨ੍ਹਾਂ ਨੂੰ ਉਸ ਪ੍ਰਭੂ ਨੇ ਸਮੁੰਦਰਾਂ ਵਿਚ ਪੈਦਾ ਕੀਤਾ ਹੈ ਉਨ੍ਹਾਂ ਦੀ ਸਾਰ ਸੰਭਾਲ ਵੀ ਆਪ ਹੀ ਕਰਦਾ ਹੈ। ਸੋ ਸਤਿਗੁਰੂ ਦਾ ਫੁਰਮਾਨ ਹੈ ਕਿ ਰੋਜ਼ੀ ਦੀ ਚਿੰਤਾ ਤੁਸੀਂ ਨਾ ਕਰੋ ਰੋਜ਼ੀ ਦੀ ਚਿੰਤਾ ਤਾਂ ਪਰਮਾਤਮਾ ਆਪ ਕਰ ਰਿਹਾ ਹੈ।

ਮਨੁੱਖ ਨੇ ਕਰਨਾ ਹੀ ਹੈ ਤਾਂ ਪਰਮਾਤਮਾ ਦਾ ਚਿੰਤਨ ਕਰੇ ਉਸਦਾ ਚੇਤਾ ਕਰੇ। ਸਿਮਰਨ ਸ਼ਕਤੀ ਰੋਟੀ ਯਾਦ ਕਰਨ ਵਾਸਤੇ ਨਹੀਂ ਇਹ ਤਾਂ ਪਰਮਾਤਮਾ ਨੂੰ ਯਾਦ ਕਰਨ ਵਾਸਤੇ ਹੈ। ਇਕ ਬੱਚਾ ਚਿੰਤਾ ਕਰੇ ਤਾਂ ਮਾਤਾ-ਪਿਤਾ ਕਹਿੰਦੇ ਹਨ ਨਾ ਬੇਟਾ ਤੂੰ ਚਿੰਤਾ ਨਾ ਕਰ ਸਾਡੇ ਜੀਉਂਦਿਆਂ ਤੈਨੂੰ ਚਿੰਤਾ ਕਰਨ ਦੀ ਲੋੜ ਨਹੀਂ। ਫਿਰ ਉਸ ਪਰਮ ਪਿਤਾ ਦੇ ਹੁੰਦਿਆਂ ਜੀਵ ਚਿੰਤਾ ਕਿਉਂ ਕਰੇ। ਅਸਲ ਵਿਚ ਚਿੰਤਾ ਕਰਕੇ ਇਹ ਚਿੰਤਨ ਕਰਨ ਦਾ ਸਮਾਂ ਬਰਬਾਦ ਕਰ ਰਿਹਾ ਹੈ। ਜਿਹੜਾ ਸਮਾਂ ਉਸ ਰਾਜ਼ਕ ਦੀ ਯਾਦ ਵਿਚ ਗੁਜ਼ਾਰਨਾ ਸੀ ਇਹ ਜੀਵ ਉਹ ਸਾਰਾ ਸਮਾਂ ਰੋਟੀ ਦੀ ਯਾਦ ਵਿਚ ਗੁਆ ਦਿੰਦਾ ਹੈ। ਖਾਂਦੇ ਤਾਂ ਸਾਰੇ ਜੀਵ ਹਨ ਪਰ ਖਾਣ ਦੀ ਚਿੰਤਾ ਕੇਵਲ ਮਨੁੱਖ ਹੀ ਕਰਦਾ ਹੈ। ਮਨੁੱਖ ਨੂੰ ਛੱਡ ਕੇ ਕੋਈ ਜੀਵ ਚਿੰਤਾ ਨਹੀਂ ਕਰਦਾ। ਪਰਿੰਦਿਆਂ ਦੇ ਕੋਲ ਨਾ ਤਾਂ ਕੋਈ ਘਰ ਹੈ, ਨਾ ਧਨ ਹੈ, ਦਰਖਤ ਤੇ ਪਾਣੀ ਦੀ ਆਸ ਕਰਕੇ ਆ ਬੈਠਦੇ ਹਨ ਪਰਮਾਤਮਾ ਉਨ੍ਹਾਂ ਨੂੰ ਵੀ ਦਿੰਦਾ ਹੈ।

ਰਿਜ਼ਕ ਕਿਸੇ ਹੋਰ ਬੰਦੇ ਦੇ ਹੱਥ ਨਹੀਂ ਸਾਰਿਆਂ ਨੂੰ ਰੱਬ ਦੀ ਹੀ ਆਸ ਹੈ।

ਨਾ ਰਿਜਕੁ ਦਸਤ ਆ ਕਸੇ ਹਮਾਰਾ ਏਕੁ ਆਸ ਵਸੇ।
ਅਸਤਿ ਏਕੁ ਦਿਗਰਿ ਕੁਈ ਏਕ ਤੁਈ ਏਕ ਤੁਈ॥ ਮ: ੧॥
ਪਰੰਦਏ ਨ ਗਿਰਾਹ ਜਰ॥ ਦਰਖਤ ਆਬ ਆਸ ਕਰ॥
ਦਿਹੰਦ ਸੁਈ ਏਕ ਤੁਈ ਏਕ ਤੁਈ॥

(ਵਾਰ ਮਾਝ, ਪੰਨਾ ੧੪੪)

ਉਸ ਰਿਜ਼ਕ ਦਾਤੇ 'ਤੇ ਸਤਿਗੁਰੂ ਅਮਰਦਾਸ ਜੀ ਨੂੰ ਕਿੰਨਾ ਭਰੋਸਾ ਹੈ। ਅਨੰਦ ਸਾਹਿਬ ਵਿਚ ਫੁਰਮਾਉਂਦੇ ਹਨ—

ਮਾਤਾ ਕੇ ਉਦਰ ਮਹਿ ਪ੍ਰਤਿਪਾਲ ਕਰੇ ਸੋ ਕਿਉ ਮਨਹੁ ਵਿਸਾਰੀਐ।
ਮਨਹੁ ਕਿਉ ਵਿਸਾਰੀਐ ਏਵਡੁ ਦਾਤਾ ਜਿ ਅਗਨਿ ਮਹਿ ਅਹਾਰੁ ਪਹੁਚਾਵਏ॥

(ਪੰਨਾ ੯੨੦)

ਇਕ ਵਿਦਵਾਨ ਕਹਿੰਦੇ ਹਨ—

ਜਬ ਦਾਂਤ ਨ ਥੇ ਤਬ ਦੂਧ ਦੀਆ
ਜਬ ਦਾਂਤ ਦੀਏ ਤਬ ਅੰਨ ਨਾ ਦੇਹੈ।

ਰਿਜ਼ਕ ਤਾਂ ਉਹ ਅਪਰਾਧੀਆਂ ਪਾਪੀਆਂ ਨੂੰ ਵੀ ਦੇ ਰਿਹਾ ਹੈ।

ਦੀਨ ਦਇਆਲ ਦਇਆ ਨਿਧਿ ਦੋਖਨ ਦੇਖਤ ਹੈ ਪਰ ਦੇਤ ਨਾ ਹਾਰੈ॥

ਜਾਪ ਸਾਹਿਬ ਵਿਚ ਇਕ ਪੰਗਤੀ ਹੈ—

ਰੋਜ਼ੀ ਦਿਹੰਦ ਹੈ ਕਿ ਰਾਜ਼ਕ ਰਹਿੰਦ ਹੈ।

ਭਾਈ ਨੰਦ ਲਾਲ ਕਹਿੰਦੇ ਹਨ ਇਸ ਗੋਲ ਰੋਟੀ ਵਾਸਤੇ ਕੀ ਕਮੀਨਿਆਂ ਦੇ ਪਿੱਛੇ ਫਿਰਦਾ ਹੈਂ ਤੂੰ ਸੁਣਿਆ ਨਹੀਂ ਕਿ ਦਾਣੇ ਦੇ ਲਾਲਚ ਨੇ ਆਦਮ ਨੂੰ ਸਦਾ ਲਈ ਦਾਣੇ ਦਾ ਮੁਹਤਾਜ ਕੈਦੀ ਬਣਾ ਦਿਤਾ ਸੀ।

ਬਰਾਇ ਗਿਰਦਾਏ ਨਾਂ, ਗਿਰਦ ਹਰ ਦੂਨਾ ਚਿ ਮੇ ਗਰਦੀ।
ਤਮਅ ਦੀਦੀ ਕਿ ਆਦਮ-ਰਾ ਅਸੀਰੇ ਦਾਨਾ ਮੇ ਸਾਜ਼ਦ।

(ਗ਼ਜ਼ਲ ਨੰ: ੨੧)

ਜ਼ਫ਼ਰਨਾਮੇ ਵਿਚ ਕਿੰਨਾ ਸੁੰਦਰ ਸ਼ੇਅਰ ਹੈ ਕਿ ਉਹ ਪਰਮਾਤਮਾ ਸ਼ਰਣ ਪਾਲਕ ਹੈ, ਹੱਥ ਫੜਨ ਵਾਲਾ ਹੈ, ਭੁੱਲਾਂ ਬਖਸ਼ਣ ਵਾਲਾ ਹੈ, ਮਨ ਭਾਉਂਦੀ ਰੋਜ਼ੀ ਦੇਣ ਵਾਲਾ ਹੈ।

ਅਮਾਂ ਬਖਸ਼ ਬਖਸ਼ੰਦਾ ਓ ਦਸਤਗੀਰ
ਖਤਾ ਬਖਸ਼ ਰੋਜ਼ੀ ਦਿਹੋ ਦਿਲ ਪਜ਼ੀਰ।

ਜਿਨ੍ਹਾਂ ਨੂੰ ਰੱਬ ਭੁਲ ਕੇ ਰੋਟੀ ਦਾ ਜ਼ਿਆਦਾ ਫ਼ਿਕਰ ਹੈ, ਜਿਨ੍ਹਾਂ ਨੂੰ ਗੁਰੂ ਭੁੱਲ ਕੇ ਰੋਟੀ ਦਾ ਜ਼ਿਆਦਾ ਫ਼ਿਕਰ ਹੈ ਪੰਥ ਪ੍ਰਕਾਸ਼ ਵਿਚ ਉਨ੍ਹਾਂ ਬੰਦਿਆਂ ਦਾ ਹਵਾਲਾ ਦੇ ਕੇ ਜਗਤ ਦੇ ਸਾਰੇ ਬੰਦਿਆਂ ਲਈ ਕਿੰਨੀ ਸੋਹਣੀ ਨਸੀਹਤ ਅੰਕਤ ਕੀਤੀ ਹੈ।

ਗੁਰੂ ਤੇਗ਼ ਬਹਾਦਰ ਸਾਹਿਬ ਜਦੋਂ ਅੰਮ੍ਰਿਤਸਰ ਮੱਥਾ ਟੇਕਣ ਆਏ। ਪੁਜਾਰੀਆਂ ਨੂੰ ਰੋਟੀ ਦਾ ਫ਼ਿਕਰ ਪੈ ਗਿਆ। ਉਨ੍ਹਾਂ ਨੂੰ ਇਹ ਪਤਾ ਨਹੀਂ ਲੱਗਾ ਕਿ ਇਹ ਰੋਟੀ ਖੋਹਣ ਵਾਲੇ ਨਹੀਂ ਇਹ ਤਾਂ ਰੋਟੀ ਦੇਣ ਵਾਲੇ ਹਨ। ਪੁਜਾਰੀਆਂ ਦੇ ਦੌੜਨ ਬਾਰੇ ਲਿਖਿਆ ਹੈ ਕਿ ਜਿਵੇਂ ਕਿਸੇ ਸ਼ੇਰ ਨੂੰ ਵੇਖ ਕੇ ਕੋਈ ਕੁੱਤਾ ਰੋਟੀ ਦਾ ਟੁਕੜਾ ਚੁੱਕ ਕੇ ਦੌੜਦਾ ਹੈ ਕਿ ਸ਼ੇਰ ਮੇਰੀ ਰੋਟੀ ਨਾ ਖੋਹ ਲਵੇ ਐਸੀ ਕਰਤੂਤ ਪੁਜਾਰੀਆਂ ਕੀਤੀ ਸੀ। ਬਾਬਾ ਮੱਖਣ ਸ਼ਾਹ ਨੇ ਠੀਕ ਹੀ ਕਿਹਾ ਸੀ ਤੁਸੀਂ ਅੰਮ੍ਰਿਤਸਰੀਏ ਨਹੀਂ ਤੁਸੀਂ ਅੰਦਰਸੜੀਏ ਹੋ। ਇਹ ਵਾਕ ਮਸੰਦਾਂ ਲਈ ਸੀ। ਇਹ ਗੁਰੂ ਸਾਹਿਬ ਦਾ ਵਾਕ ਮੱਖਣ ਸ਼ਾਹ ਨੇ ਦੁਹਰਾਇਆ ਸੀ।

ਪੇਖ ਸਿੰਘ ਕਉ ਜੈਸੇ ਸੁਆਨ। ਦੌੜਤ ਟੁਕੜ ਚਾਇ ਅਜਾਨ।
ਮਤ ਕਿਤ ਸ਼ੇਰ ਖੋਸ ਇਹ ਲੇਈ। ਕਰੀ ਕਰਤੂਤ ਪੁਜਾਰੀਉ ਵੇਈ।
ਨਹਿ ਮਸੰਦ ਤੁਮ ਅੰਮ੍ਰਿਤਸਰੀਏ। ਤ੍ਰਿਸ਼ਨਾ ਅਗਣ ਤੇ ਅੰਤਰਸੜੀਏ।

ਇਹ ਸੱਚ ਹੈ। ਜੇ ਤੇ ਗੁਰੂ ਅੰਗਦ ਦੇਵ ਦਾ ਬਚਨ ਮੰਨ ਲਈਏ ਤਾਂ ਰੱਬ ਤੇ ਰਾਜ਼ਕ ਤੇ ਵਿਸ਼ਵਾਸ ਹੋ ਜਾਵੇ ਤਾਂ ਅਸੀਂ ਅੰਮ੍ਰਿਤਸਰੀਏ ਹਾਂ ਪਰ ਜੇ ਉਸ 'ਤੇ ਭਰੋਸਾ ਨਾ ਹੋਇਆ ਫਿਰ ਤਾਂ ਅਸੀਂ ਅੰਤਰਸੜੀਏ ਹੀ ਹਾਂ।



# 36

ਮ: ੨॥ ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ
ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ॥
(ਵਾਰ ਮਾਰੂ, ਪੰਨਾ ੧੦੯੩)

ਪਰਮਾਤਮਾ ਸਭ ਦੇ ਦਿਲਾਂ ਦੀਆਂ ਆਪ ਜਾਣਦਾ ਹੈ ਕਿਉਂਕਿ ਜੀਵਾਂ ਨੂੰ ਆਪ ਸਿਰਜਦਾ ਹੈ ਆਪ ਹੀ ਜੀਵਾਂ ਦੇ ਕਾਰਜ ਰਾਸ ਕਰਦਾ ਹੈ। ਸਤਿਗੁਰੂ ਫੁਰਮਾਉਂਦੇ ਹਨ ਉਸ ਪਰਮਾਤਮਾ ਅਗੇ ਹੀ ਭਾਵਨੀ ਨਾਲ ਅਰਦਾਸ ਕਰਨੀ ਚਾਹੀਦੀ ਹੈ।

ਪੰਜਾਬੀ ਦਾ ਇਕ ਮੁਹਾਵਰਾ ਹੈ ਕਿ ਅੰਨ੍ਹੇ ਅਗੇ ਰੋਣਾ ਅੱਖੀਆਂ ਦਾ ਖੋਣਾ। ਅੰਨ੍ਹਾ ਕੋਈ ਅੱਥਰੂ ਵੇਖ ਰਿਹਾ ਹੈ? ਅਸੀਂ ਜਦੋਂ ਆਪਣੀ ਕੋਈ ਵੇਦਨਾ ਉਸ ਬੰਦੇ ਅਗੇ ਕਹਿੰਦੇ ਹਾਂ ਤਾਂ ਨਿਰਾਸਤਾ ਤੋਂ ਬਿਨਾਂ ਕੁਝ ਵੀ ਪੱਲੇ ਨਹੀਂ ਪੈਂਦਾ। ਇਕ ਵਿਦਵਾਨ ਕਹਿੰਦੇ ਹਨ ਮਨੁੱਖ ਅਗੇ ਦੁੱਖ ਰੋਵੇਂਗਾ ਤਾਂ ਉਹ ਤੇਰਾ ਦੁੱਖ ਤਾਂ ਦੂਰ ਨਹੀਂ ਕਰ ਸਕੇਗਾ ਪਰ ਸੰਸਾਰ ਵਿਚ ਭੰਡੇਗਾ ਜ਼ਰੂਰ। ਮਨੁੱਖ ਕੋਲ ਤਾਂ ਆਪਣੇ ਦੁੱਖ ਏਨੇ ਹਨ ਕਿ ਜੇ ਤੂੰ ਸੁਣਨਾ ਚਾਹੇਂ ਤਾਂ ਅੱਕ ਜਾਏਂਗਾ ਥੱਕ ਜਾਏਂਗਾ, ਦੁੱਖ ਨਹੀਂ ਮੁੱਕਣੇ ਤੂੰ ਨੱਸ ਜਾਵੇਂਗਾ।

ਜਿਸੁ ਮਾਨੁਖ ਪਹਿ ਕਰਉ ਬੇਨਤੀ ਸੋ ਅਪੁਨੈ ਦੁਖਿ ਭਰਿਆ॥
ਪਾਰਬ੍ਰਹਮੁ ਜਿਨਿ ਰਿਦੈ ਅਰਾਧਿਆ ਤਿਨਿ ਭਉ ਸਾਗਰੁ ਤਰਿਆ॥
ਗੁਰ ਹਰਿ ਬਿਨੁ ਕੋ ਨ ਬ੍ਰਿਥਾ ਦੁਖੁ ਕਾਟੈ॥
ਪ੍ਰਭ ਤਜਿ ਅਵਰ ਸੇਵਕ ਜੇ ਹੋਈ ਹੈ ਤਿਤੁ ਮਾਨੁ ਮਹਤੁ ਜਸੁ ਘਾਟੈ॥
(ਗੂਜਰੀ ਮ: ੫, ਪੰਨਾ ੪੯੭)

ਇਕ ਫ਼ਕੀਰ ਨੂੰ ਇਕ ਬਾਦਸ਼ਾਹ ਨੇ ਪੁੱਛਿਆ ਕਿ ਫ਼ਕੀਰ ਕਦੀ ਮੇਰੀ ਯਾਦ ਵੀ ਆਉਂਦੀ ਹੈ ਕਿ ਨਹੀਂ। ਫਕੀਰ ਨੇ ਬੜੀ ਸੁੰਦਰ ਗੱਲ ਕਹੀ। ਕਹਿਣ ਲੱਗਾ

ਆਉਂਦੀ ਹੈ ਪਰ ਤੇਰੀ ਯਾਦ ਆਉਂਦਿਆਂ ਹੀ ਮੈਨੂੰ ਭਿਖਾਰੀ ਬਣਾ ਦਿੰਦੀ ਹੈ। ਪਰ ਜਦੋਂ ਰੱਬ ਦੀ ਯਾਦ ਆਉਂਦੀ ਹੈ ਤਾਂ ਮੈਨੂੰ ਸ਼ਹਿਨਸ਼ਾਹ ਬਣਾ ਦਿੰਦੀ ਹੈ। ਤੇਰੀ ਯਾਦ ਆਉਂਦੀ ਹੈ ਤਾਂ ਮੈਂ ਮੰਗਣ ਲਈ ਤਿਆਰ ਹੋ ਜਾਂਦਾ ਹਾਂ ਪਰ ਜਦੋਂ ਰੱਬ ਦੀ ਯਾਦ ਆਉਂਦੀ ਹੈ ਤਾਂ ਮੈਂ ਵੰਡਣ ਲਈ ਤਿਆਰ ਹੋ ਜਾਂਦਾ ਹਾਂ ਇਸ ਲਈ ਰੱਬ ਕਰੇ ਰੱਬ ਦੀ ਯਾਦ ਹੀ ਬਣੀ ਰਹੇ ਤੇਰੀ ਯਾਦ ਨਾ ਹੀ ਆਵੇ ਤਾਂ ਚੰਗਾ ਹੈ।

ਸਲੋਕ ਮਃ ੨॥ ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ॥
ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ॥
(ਸਾਰੰਗ ਕੀ ਵਾਰ, ਪੰਨਾ ੧੨੩੭)

ਮਨੁੱਖ ਦਾ ਮਨ ਇਕ ਕੋਠਾ ਹੈ ਅਤੇ ਸਰੀਰ ਇਸ ਮਕਾਨ ਦੀ ਛੱਤ ਹੈ। ਮਾਇਆ ਦੀ ਪਾਹ ਇਸ ਮਨ ਕੋਠੇ ਨੂੰ ਜੰਦਰਾ ਵੱਜਿਆ ਹੋਇਆ ਹੈ ਇਸ ਤਾਲੇ ਨੂੰ ਖੋਲ੍ਹਣ ਵਾਸਤੇ ਗੁਰੂ ਹੀ ਕੁੰਜੀ ਹੈ। ਸਤਿਗੁਰੂ ਫੁਰਮਾਉਂਦੇ ਹਨ ਗੁਰੂ ਤੋਂ ਬਿਨਾਂ ਮਨ ਦਾ ਦਰਵਾਜ਼ਾ ਨਹੀਂ ਖੁਲ੍ਹ ਸਕਦਾ ਹੋਰ ਕਿਸੇ ਦੇ ਹੱਥ ਵਿਚ ਇਸ ਤਾਲੇ ਦੀ ਕੁੰਜੀ ਨਹੀਂ।

ਮਾਇਆ ਦੀ ਪਾਹ ਨੇ ਅਨੇਕਤਾ ਵਿਖਾਈ ਤੇ ਅਨੇਕਤਾ ਤੋਂ ਭਰਮ ਪੈਦਾ ਹੋ ਗਏ। ਸਤਿਗੁਰਾਂ ਕੁੰਜੀ ਲਾ ਕੇ ਭਰਮ ਦਾ ਤਾਲਾ ਖੋਲ੍ਹ ਦਿੱਤਾ ਕਿ ਹੇ ਜੀਵ ਅਨੇਕਤਾ ਇਕ ਦੀ ਹੀ ਹੈ। ਪਸਾਰੇ ਦੇ ਮਗਰ ਇਕ ਹੈ।

ਸਲੋਕ ਮਃ ੨॥ ਆਪਿ ਉਪਾਇ ਨਾਨਕਾ ਆਪੇ ਰਖੈ ਵੇਕ॥
ਮੰਦਾ ਕਿਸਨੋ ਆਖੀਐ ਜਾ ਸਭਨਾਂ ਸਾਹਿਬੁ ਏਕੁ॥
ਸਭਨਾ ਸਾਹਿਬ ਏਕੁ ਹੈ ਵੇਖੈ ਧੰਧੈ ਲਾਇ॥
ਕਿਸੈ ਥੋੜਾ ਕਿਸੈ ਅਗਲਾ ਖਾਲੀ ਕੋਈ ਨਾਹਿ॥
ਆਵਹਿ ਨੰਗੇ ਜਾਹਿ ਨੰਗੇ ਵਿਚੇ ਕਰਹਿ ਵਿਥਾਰ॥
ਨਾਨਕ ਹੁਕਮੁ ਨ ਜਾਣੀਐ ਅਗੈ ਕਾਈ ਕਾਰ॥
(ਸਾਰੰਗ ਕੀ ਵਾਰ, ਪੰਨਾ ੧੨੩੮)

ਸਤਿਗੁਰਾਂ ਦਾ ਫੁਰਮਾਨ ਹੈ ਕਿ ਪਰਮਾਤਮਾ ਸਾਰੇ ਜੀਵਾਂ ਨੂੰ ਆਪ ਪੈਦਾ ਕਰਕੇ ਉਨ੍ਹਾਂ ਦੇ ਸੁਭਾਅ ਵਿਚ ਫਰਕ ਰੱਖਦਾ ਹੈ। ਬੁਰਾ ਕਿਸਨੂੰ ਕਹੀਏ ਜਦੋਂ ਕਿ ਸਭ ਦਾ ਮਾਲਕ ਸਿਰਜਣਹਾਰ ਇਕ ਹੈ। ਉਸ ਸਾਰਿਆਂ ਦੇ ਮਾਲਕ ਦੀ ਸਭ ਤੇ ਨਜ਼ਰ ਹੈ ਧੰਧੇ ਵਿਚ ਲਾ ਕੇ ਸਭ ਨੂੰ ਵੇਖਦਾ ਹੈ। ਕਿਸੇ ਨੂੰ ਮਾਇਆ ਦਾ ਥੋੜਾ ਜੰਜਾਲ ਹੈ ਕਿਸੇ ਨੂੰ ਜ਼ਿਆਦਾ ਹੈ ਪਰ ਇਸ ਮਾਇਆ ਦੇ ਜੰਜਾਲ ਤੋਂ ਖਾਲੀ ਕੋਈ ਨਹੀਂ। ਜੀਵ ਇਸ ਸੰਸਾਰ ਵਿਚ ਖਾਲੀ ਹੱਥ ਆਉਂਦੇ ਹਨ ਅਤੇ ਖਾਲੀ ਹੀ ਜਾਂਦੇ ਹਨ। ਏਥੇ ਨੰਗ ਦਾ ਅਰਥ ਭੁੱਖ ਨੰਗ ਹੈ ਜਿਸਦੇ ਕੋਲ ਕੁਝ ਨਹੀਂ ਪਰ ਇਹ ਜਾਣਦਿਆਂ

ਹੋਇਆਂ ਵੀ ਕਿ ਸੰਸਾਰ ਤੇ ਖਾਲੀ ਆਇਆ ਹਾਂ ਖਾਲੀ ਜਾਣਾ ਹੈ; ਫਿਰ ਵੀ ਜਗਤ ਵਿਚ ਲੋਕ ਖਿਲਾਰਾ ਖਿਲਾਰਦੇ ਹਨ। ਸਤਿਗੁਰੂ ਫੁਰਮਾਉਂਦੇ ਹਨ ਕਿ ਰੱਬੀ ਹੁਕਮ ਮੰਨਿਆ ਜਾ ਸਕਦਾ ਹੈ ਪਰ ਬੁੱਝਿਆ ਨਹੀਂ ਜਾ ਸਕਦਾ ਕਿ ਅਗੇ ਪ੍ਰਲੋਕ ਵਿਚ ਜੀਵਾਂ ਨੂੰ ਕਿਹੜੀ ਕਾਰ ਮਿਲੇਗੀ।

ਹਰ ਜੀਵ ਦੇ ਸੁਭਾਅ ਵਿਚ ਪਰਮਾਤਮਾ ਨੇ ਵਿਲੱਖਣਤਾ ਰੱਖੀ ਹੈ। ਹਰ ਜੀਵ ਦੀ ਅਵਾਜ਼ ਵਿਚ ਫ਼ਰਕ ਹੈ। ਅਸੀਂ ਅਵਾਜ਼ ਸੁਣ ਕੇ ਕਹਿ ਸਕਦੇ ਹਾਂ ਕਿ ਇਹ ਕੁੱਤਾ ਹੈ, ਬਿੱਲੀ ਹੈ, ਕਾਂ ਹੈ, ਕੋਇਲ ਹੈ, ਘੋੜਾ ਹੈ, ਗਧਾ ਹੈ, ਗਿੱਦੜ ਹੈ, ਸ਼ੇਰ ਹੈ, ਮਨੁੱਖ ਕਿ ਇਸਤਰੀ ਹੈ। ਹਰ ਇਕ ਦੀ ਨੁਹਾਰ ਵਿਚ ਫਰਕ ਰੱਖਿਆ ਹੈ ਉਂਗਲੀਆਂ ਦੀਆਂ ਲਕੀਰਾਂ ਵੱਖ-ਵੱਖ ਹਨ। ਹਰ ਬੰਦੇ ਦੀ ਅਵਾਜ਼ ਵੱਖ-ਵੱਖ ਹੈ ਅਤੇ ਸੁਭਾਅ ਵੀ ਵੱਖ-ਵੱਖ ਹੈ। ਪਿਉ ਪੁੱਤਰ ਦਾ ਸੁਭਾਅ ਨਹੀਂ ਰਲਦਾ।

ਭਰਾ ਭਰਾ ਦਾ ਸੁਭਾਅ ਨਹੀਂ ਰਲਦਾ। ਇਹ ਵਿਲੱਖਣਤਾ ਵੀ ਉਸਦੀ ਦਾਤ ਹੈ। ਫਿਰ ਸਾਰਿਆਂ ਨੂੰ ਮਾਇਆ ਦੇ ਧੰਦੇ ਵਿਚ ਲਗਾਇਆ ਹੈ ਕਿਸੇ ਨੂੰ ਥੋੜ੍ਹਾ ਕਿਸੇ ਨੂੰ ਜ਼ਿਆਦਾ ਲਗਾਇਆ ਹੈ ਇਸ ਧੰਦੇ ਤੋਂ ਕੋਈ ਦੇਵੀ ਦੇਵਤਾ ਵੀ ਨਹੀਂ ਬਚਿਆ।

ਫੇਰ ਏਸੇ ਮਾਇਆ ਦਾ ਪ੍ਰਭਾਵ ਗੁਰੂ ਤੇਗ਼ ਬਹਾਦਰ ਸਾਹਿਬ ਲਿਖਦੇ ਹਨ ਕਿ—

ਸਾਧੋ ਰਚਨਾ ਰਾਮ ਬਨਾਈ॥
ਇਕਿ ਬਿਨਸੈ ਇਕਿ ਅਸਥਿਰੁ ਮਾਨੈ
ਅਚਰਜੁ ਲਖਿਓ ਨ ਜਾਈ॥

(ਗਉੜੀ ਮ: ੯, ਪੰਨਾ ੨੧੯)

ਇਕ ਦਾ ਸਾਹਮਣੇ ਸਸਕਾਰ ਕਰਕੇ ਵੀ ਆਪਣਾ ਮਨ ਨਹੀਂ ਮੰਨਦਾ ਕਿ ਮੈਂ ਵੀ ਜਾਣਾ ਹੈ। ਅਸੀਂ ਸ਼ਮਸ਼ਾਨ ਘਾਟ ਵਿਚ ਸਸਕਾਰ ਤੋਂ ਬਾਅਦ ਲੋਕਾਂ ਨੂੰ ਗੱਲਾਂ ਕਰਦੇ ਵੇਖਦੇ ਹਾਂ ਕਿ ਮਾਸੂਮ ਜਿਹਾ ਮੂੰਹ ਬਣਾ ਕੇ ਇਸਤਰੀ ਪੁਰਸ਼ ਕਹਿੰਦੇ ਹਨ ਵੇਖੋਂ ਵਿਚਾਰਾ ਚਲਾ ਗਿਆ ਹੈ। ਇਹ ਕਿਸ ਨੂੰ ਯਾਦ ਹੁੰਦਾ ਹੈ ਕਿ ਮੈਂ ਵੀ ਜਾਣਾ ਹੈ। ਸਤਿਗੁਰੂ ਕਹਿੰਦੇ ਹਨ ਇਹ ਅਸਚਰਜ ਹੈ ਕਿ ਮਰੇ ਦੇ ਕੋਲ ਖਲੋ ਕੇ ਵੀ ਦੂਸਰਾ ਬੰਦਾ ਆਪਣੇ ਆਪ ਨੂੰ ਅਮਰ ਤੇ ਅਸਥਿਰ ਮੰਨ ਰਿਹਾ ਹੈ।

ਫਿਰ ਇਹ ਦੇਖਕੇ ਵੀ ਕਿ ਕਿੰਨੇ ਲੋਕ ਖਾਲੀ ਹੱਥ ਚਲੇ ਗਏ ਹਨ ਮੈਂ ਕੁਝ ਸਿੱਖਿਆ ਲੈ ਲਵਾਂ। ਮਾਇਆ ਦੇ ਧੰਦੇ ਦਾ ਹੀ ਇਹ ਪ੍ਰਭਾਵ ਹੈ ਕਿ ਲੋਕ ਵਿਸਥਾਰ ਕਰਦੇ ਹਨ; ਸੰਸਾਰ ਵਿਚ ਖਿਲਾਰੇ ਖਿਲਾਰਦੇ ਹਨ।

ਮਿਸਰ ਵਿਚ ਇਕ ਸਾਧੂਆਂ ਦਾ ਆਸ਼ਰਮ ਸੀ। ਜਦੋਂ ਕੋਈ ਸਾਧੂ ਮਰ ਜਾਂਦਾ ਸੀ ਨਜ਼ਦੀਕ ਇਕ ਖੱਡ ਸੀ ਉਹ ਮੁਰਦੇ ਨੂੰ ਖੱਡ ਵਿਚ ਉਤਾਰ ਕੇ ਰਸਤੇ ਅੱਗੇ ਇਕ ਭਾਰੀ ਪੱਥਰ ਕਰ ਦਿੰਦੇ ਸਨ। ਅਕਸਰ ਉਹ ਦਰਵਾਜ਼ਾ ਉਸ ਵੇਲੇ ਹੀ ਖੁਲ੍ਹਦਾ ਸੀ ਜਦੋਂ ਕੋਈ ਮਰਦਾ ਸੀ। ਇਕ ਸਾਧੂ ਮਰ ਗਿਆ। ਉਸਦੀ ਲਾਸ਼ ਨੂੰ ਕੱਪੜੇ ਵਿਚ ਲਪੇਟ ਕੇ ਪਰੰਪਰਾ ਅਨੁਸਾਰ ਜਿਵੇਂ ਲੋਕ ਕੁਝ ਅੱਗੇ ਲਈ ਸਾਮਾਨ ਮੁਰਦੇ ਲਈ ਰਖਦੇ ਹਨ ਉਹ ਬੰਨ੍ਹਕੇ ਖੱਡ ਵਿਚ ਉਤਾਰ ਦਿੱਤਾ। ਪਰ ਮਰਜ਼ੀ ਮਾਲਕ ਦੀ ਉਹ ਪੂਰਾ ਮਰਿਆ ਨਹੀਂ ਸੀ ਉਸਨੂੰ ਖੱਡ ਵਿਚ ਹੋਸ਼ ਆ ਗਈ। ਉਹ ਅੰਦਰੋਂ ਪਹਾੜੀ ਵਿਚੋਂ ਰਿਸਦਾ ਪਾਣੀ ਪੀਣ ਲੱਗਾ। ਉਸਨੂੰ ਹਨੇਰੇ ਵਿਚ ਦਿੱਸਣ ਲੱਗ ਪਿਆ। ਉਹ ਕੀੜੇ ਮਕੌੜੇ ਖਾ ਕੇ ਆਪਣਾ ਪੇਟ ਭਰਨ ਲੱਗਾ। ਅਤੇ ਨਿਤ ਅਰਦਾਸ ਕਰਨ ਲੱਗਾ ਕਿ ਹੇ ਪਰਮਾਤਮਾ! ਇਕ ਬੰਦਾ ਮਰ ਜਾਏ ਇਹ ਦਰਵਾਜ਼ਾ ਖੁਲ੍ਹੇ ਤੇ ਮੈਂ ਬਾਹਰ ਜਾਵਾਂ। ਆਖ਼ਰ ਕਈ ਸਾਲਾਂ ਬਾਅਦ ਕੋਈ ਹੋਰ ਮਰਿਆ, ਪੱਥਰ ਪਾਸੇ ਹੋਇਆ, ਇਹ ਛੇਤੀ ਨਾਲ ਬਾਹਰ ਆਇਆ, ਇਸਦੀ ਸ਼ਕਲ ਬਦਲ ਚੁੱਕੀ ਸੀ। ਇਹ ਹੋਰ ਦਾ ਹੋਰ ਹੋ ਚੁਕਾ ਸੀ। ਲੋਕ ਡਰ ਹੀ ਗਏ ਕਿ ਕੋਈ ਭੂਤ ਪ੍ਰੇਤ ਆ ਗਿਆ ਹੈ। ਪਰ ਇਸਨੇ ਆਪਣਾ ਹਾਲ ਦੱਸਿਆ।

ਲੋਕ ਹੈਰਾਨ ਸਨ ਕਿ ਇਸਨੇ ਮੁਰਦਿਆਂ ਦੇ ਕਫਨ ਇਕੱਠੇ ਕਰ ਕੇ ਗਠੜੀ ਬੰਨ੍ਹੀ ਸੀ। ਇਕ ਸਾਧੂ ਲਿਖਦਾ ਕਹਿੰਦਾ ਹੈ ਮੈਨੂੰ ਸਾਰਾ ਜਗਤ ਹੀ ਐਸਾ ਮੁਰਦਾਘਾਟ ਜਾਪਦਾ ਹੈ ਜਿੱਥੇ ਲੋਕ ਦੂਸਰਿਆਂ ਦੇ ਕਫ਼ਨ ਉਤਾਰ ਰਹੇ ਹਨ ਅਤੇ ਲੋਕਾਂ ਨੂੰ ਆਪਣਾ ਮਰਨਾ ਯਾਦ ਨਹੀਂ।

ਫਿਰ ਇਹ ਵੀ ਧਿਆਨ ਨਹੀਂ ਕਿ ਅੱਗੋਂ ਕਿਹੜੇ ਪਾਸੇ ਜਾਵਾਂਗੇ? ਹੁਣ ਤਾਂ ਮੈਂ ਦੂਸਰਿਆਂ ਤੇ ਜ਼ੁਲਮ ਕਰ ਰਿਹਾ ਹਾਂ ਪਤਾ ਨਹੀਂ ਕੱਲ੍ਹ ਮੈਨੂੰ ਕਿਹੜੀ ਕਾਰ ਮਿਲੇਗੀ। ਕੀ ਚੰਦੂ ਨੂੰ ਯਾਦ ਸੀ ਕਿ ਕੱਲ੍ਹ ਮੇਰੀ ਨੱਕ ਵਿਚ ਨੱਥ ਹੋਵੇਗੀ ਤੇ ਮੈਨੂੰ ਹੱਟੀ ਹੱਟੀ ਤੋਂ ਮੰਗਣਾ ਪਵੇਗਾ। ਕੀ ਲਖਪਤ ਰਾਇ ਨੂੰ ਯਾਦ ਸੀ ਕਿ ਹਾਹਨੂੰਵਾਨ ਅੱਜ ਸਿੰਘਾਂ ਤੇ ਮੈਂ ਜ਼ੁਲਮ ਕਰ ਰਿਹਾ ਹਾਂ ਕੱਲ੍ਹ ਮੈਂ ਸਿੰਘਾਂ ਦੀ ਕੈਦ ਵਿਚ ਹੋਵਾਂਗਾ। ਇਸ ਸਲੋਕ ਦਾ ਸਾਰੰਸ਼ ਹੈ ਕਿ ਮਾਲਕ ਦੀ ਰਚਨਾ ਨੂੰ ਮੰਦਾ ਨਾ ਆਖ ਤੇ ਜੰਜਾਲ ਵਿਚ ਨਾ ਫਸ, ਅੱਗੇ ਦਾ ਧਿਆਨ ਕਰ।



# 37

ਸਲੋਕ ਮ: ੨ ॥ ਸਾਹ ਚਲੇ ਵਣਜਾਰਿਆ ਲਿਖਿਆ ਦੇਵੈ ਨਾਲਿ ॥
ਲਿਖੇ ਉਪਰਿ ਹੁਕਮੁ ਹੋਇ ਲਈਐ ਵਸਤੁ ਸਮਾਲਿ ॥
ਵਸਤੁ ਲਈ ਵਣਜਾਰਈ ਵਖਰੁ ਬਧਾ ਪਾਇ ॥
ਕੇਈ ਲਾਹਾ ਲੈ ਚਲੇ ਇਕਿ ਚਲੇ ਮੂਲੁ ਗਵਾਇ ॥
ਥੋੜਾ ਕਿਨੈ ਨ ਮੰਗਿਓ ਕਿਸੁ ਕਹੀਐ ਸਾਬਾਸਿ ॥
ਨਦਰਿ ਤਿਨਾ ਕਉ ਨਾਨਕਾ ਜਿ ਸਾਬਤੁ ਲਾਇ ਰਾਸਿ ॥
(ਸਾਰੰਗ ਕੀ ਵਾਰ, ਪੰਨਾ ੧੨੩੮)

ਸਤਿਗੁਰੂ ਫੁਰਮਾਉਂਦੇ ਹਨ ਪਰਮਾਤਮਾ ਸ਼ਾਹ ਦੇ ਭੇਜੇ ਹੋਏ ਜੀਵ ਵਣਜਾਰੇ ਉਸ ਵਪਾਰੀ ਸ਼ਾਹ ਪਾਸੋਂ ਵਿਦਿਆ ਹੋ ਕੇ ਇਥੇ ਜਗਤ ਵਿਚ ਆਉਂਦੇ ਹਨ। ਉਨ੍ਹਾਂ ਦੇ ਭਾਗਾਂ ਵਿਚ ਲਿਖੀ ਸੁਆਸਾਂ ਦੀ ਰਾਸ ਪੂੰਜੀ ਦਿੰਦਾ ਹੈ। ਉਸ ਲਿਖੇ ਲੇਖ ਅਨੁਸਾਰ ਪ੍ਰਭੂ ਦਾ ਹੁਕਮ ਵਰਤਦਾ ਹੈ ਤੇ ਜੀਵ ਨਾਮ ਰੂਪ ਵਸਤੂ ਨੂੰ ਸੰਭਾਲ ਲੈਂਦਾ ਹੈ। ਜਦੋਂ ਜੀਵ ਰੂਪ ਵਸਤੂ ਨੂੰ ਸੰਭਾਲਦਾ ਹੈ ਇਸ ਨਾਮ ਦੀ ਪ੍ਰਾਪਤੀ ਹੋ ਜਾਂਦੀ ਹੈ। ਇਸ ਨਾਮ ਰੂਪ ਵਸਤੂ ਨੂੰ ਪ੍ਰਾਪਤ ਕਰਕੇ ਪੱਲੇ ਬੰਨ੍ਹ ਲਿਆ। ਕਈ ਜੀਵ ਵਪਾਰੀ ਇਥੋਂ ਨੱਫਾ ਖੱਟ ਕੇ ਜਾਂਦੇ ਹਨ, ਕਈ ਰਾਸ ਗੁਆ ਕੇ ਚਲੇ ਜਾਂਦੇ ਹਨ। ਇਥੇ ਥੋੜ੍ਹਾ ਕਿਸੇ ਨਹੀਂ ਮੰਗਿਆ। ਮਾਇਆ ਵੀ ਜਿਨ੍ਹਾਂ ਮੰਗੀ ਉਨ੍ਹਾਂ ਕਿਹਾ ਥੋੜ੍ਹੀ ਹੈ ਹੋਰ ਦੇ ਹੋਰ ਦੇ। ਨਾਮ ਵੀ ਜਿਨ੍ਹਾਂ ਮੰਗਿਆ ਉਨ੍ਹਾਂ ਵੀ ਕਿਹਾ ਹੋਰ ਸਿਮਰਨ ਕਰਾਂ ਹੋਰ ਦੇ ਹੋਰ ਦੇ। ਇਨ੍ਹਾਂ ਵਿਚੋਂ ਸ਼ਾਬਾਸ਼ ਕਿਸ ਨੇ ਖੱਟੀ ?

ਸ਼ਾਬਾਸ਼ ਉਨ੍ਹਾਂ ਖੱਟੀ ਜਿਨ੍ਹਾਂ ਤੇ ਮਿਹਰ ਦੀ ਨਜ਼ਰ ਹੋਈ ਤੇ ਜਿਨ੍ਹਾਂ ਨੇ ਸੁਆਸਾਂ ਦੀ ਸਾਰੀ ਪੂੰਜੀ ਨਾਮ ਦੇ ਵਾਪਾਰ ਲਈ ਲਗਾ ਦਿੱਤੀ।

ਇਸ ਸਲੋਕ ਦਾ ਤਤਸਾਰ ਕਿ ਜੀਵ ਵਣਜਾਰੇ ਹਨ ਪਰਮਾਤਮਾ ਸ਼ਾਹ ਹੈ। ਉਸ ਸ਼ਾਹ ਪਾਸੋਂ ਵਸਤੂ ਲੈ ਕੇ ਇਸ ਸੰਸਾਰ ਵਿਚ ਵਣਜ ਕਰਨ ਵਾਸਤੇ ਆਏ

ਹਨ। ਕੁਝ ਲਾਹਾ ਖੱਟ ਕੇ ਗਏ ਹਨ ਕੁਝ ਮੂਲ ਵੀ ਗੁਆ ਕੇ ਵਾਪਸ ਗਏ ਹਨ। ਗੁਰ ਵਾਕ ਹੈ–

ਗੁਰਮੁਖਿ ਲਾਹਾ ਲੈ ਗਏ ਮਨਮੁਖ ਚਲੇ ਮੂਲੁ ਗਵਾਇ ਜੀਉ॥

(ਸ੍ਰੀ ਰਾਗ ਮ: ੫, ਪੰਨਾ ੭੪)

ਦੁਨੀਆਂ ਵਿਚ ਖਰਾ ਸੌਦਾ ਵੇਚਣਾ ਸੀ ਪਰ ਐਸਾ ਨਹੀਂ ਹੋਇਆ। ਇਹ ਸਾਰੀ ਜ਼ਿੰਦਗੀ ਖੋਟਾ ਸੌਦਾ ਹੀ ਵੇਚਦਾ ਰਿਹਾ ਹੈ। ਇਸ ਨਾਲ ਇੰਜ ਹੋਇਆ ਜਿਵੇਂ ਕੋਈ ਖਰਾ ਸੋਨਾ ਲੈ ਕੇ ਤੁਰਿਆ ਹੋਵੇ ਪਰ ਰਸਤੇ ਵਿਚ ਕੋਈ ਸੋਨਾ ਬਦਲ ਦੇਵੇ, ਇਹ ਜਿੱਥੇ ਜਾਏ ਇਸਦਾ ਮਾਲ ਖੋਟਾ ਹੋਵੇ, ਆਖ਼ਰ ਐਸਾ ਬੰਦਾ ਸਭ ਕੁਝ ਗੁਆ ਬੈਠਦਾ ਹੈ। ਵਾਪਸ ਜਾਣ ਲੱਗਿਆਂ ਉਸਦੀ ਕੀ ਹਾਲਤ ਹੋਵੇਗੀ ਅਸੀਂ ਭਲੀ ਭਾਂਤ ਜਾਣਦੇ ਹਾਂ।

ਮਨੁੱਖ ਪਰਮਾਤਮਾ ਪਾਸੋਂ ਸ਼ੁੱਧ ਸੋਨਾ ਲੈ ਕੇ ਤੁਰਿਆ ਸੀ ਪਰ ਰਸਤੇ ਵਿਚ ਮਾਇਆ ਨਾਲ ਮੇਲ ਹੋ ਗਿਆ ਉਸ ਨੇ ਸਭ ਕੁਝ ਬਦਲ ਦਿੱਤਾ। ਇਸਨੂੰ ਨਾਮ ਦੀ ਬਜਾਏ ਹਉਮੈ ਦੇ ਦਿੱਤੀ। ਸ਼ਾਂਤੀ ਦੀ ਬਜਾਏ ਕਰੋਧ ਦੇ ਦਿੱਤਾ। ਇਸ ਨੂੰ ਪ੍ਰੇਮ ਦੀ ਬਜਾਏ ਮੋਹ ਦੇ ਦਿੱਤਾ। ਇਸਨੂੰ ਮਿੱਤਰਤਾ ਦੀ ਬਜਾਏ ਦੁਸ਼ਮਣੀ ਦੇ ਦਿੱਤੀ। ਹੁਣ ਇਹ ਐਸਾ ਸੌਦਾ ਲੈ ਕੇ ਜਾਏ ਤਾਂ ਇਹ ਸੌਦਾ ਕੌਣ ਲਵੇਗਾ।

ਨਾਮ ਦੀ ਗੱਲ ਤਾਂ ਹਰ ਇਕ ਸੁਣਨ ਲਈ ਤਿਆਰ ਸੀ ਹੰਕਾਰ ਦੀ ਗੱਲ ਕੌਣ ਸੁਣਦਾ ਹੈ। ਪ੍ਰੇਮ ਦੀ ਗੱਲ ਤਾਂ ਹਰ ਇਕ ਸੁਣਨ ਲਈ ਤਿਆਰ ਸੀ ਦੁਸ਼ਮਣੀ ਕੌਣ ਸਿੱਖੇ। ਇਹ ਹੈਰਾਨ ਹੋਇਆ ਕਿ ਮੈਨੂੰ ਤਾਂ ਬੜਾ ਸ਼ੁੱਧ ਮਾਲ ਮਿਲਿਆ ਸੀ, ਪਰ ਮੇਰੇ ਥੈਲੇ ਵਿਚੋਂ ਕੁਝ ਹੋਰ ਹੀ ਨਿਕਲ ਰਿਹਾ ਹੈ।

ਮਾਇਆ ਦੀ ਲੁੱਟ ਦਾ ਜ਼ਿਕਰ ਸਤਿਗੁਰੂ ਅਮਰਦਾਸ ਜੀ ਅਨੰਦ ਸਾਹਿਬ ਵਿਚ ਕਰਦੇ ਹਨ–

ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ॥
ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲੁ ਰਚਾਇਆ॥
ਜਾ ਤਿਸੁ ਭਾਣਾ ਤਾ ਜੰਮਿਆ ਪਰਵਾਰਿ ਭਲਾ ਭਾਇਆ॥
ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ॥
ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ॥

(ਅਨੰਦ, ਪੰਨਾ ੯੨੧)

ਇਹ ਜੀਵ ਮਾਇਆ ਨੂੰ ਛਲਣਾ ਚਾਹੁੰਦਾ ਹੈ ਪਰ ਮਾਇਆ ਇਸ ਕੋਲੋਂ ਛਲੀ ਨਹੀਂ ਜਾਂਦੀ। ਇਹ ਸਾਰੀ ਉਮਰ ਮਾਇਆ ਨੂੰ ਧੋਖਾ ਦੇਣ ਵਿਚ ਲਗਾ ਦੇਂਦਾ ਹੈ ਪਰ ਮਿਲਦਾ ਕੁਝ ਵੀ ਨਹੀਂ; ਮਾਇਆਧਾਰੀ ਆਖ਼ਰ ਆਪ ਛਲਿਆ ਜਾਂਦਾ ਹੈ।

ਮੈਂ ਸੁਣਿਆ ਹੈ ਕਿ ਦੋ ਭਰਾ ਸਨ, ਇਕ ਮੱਝ ਸੀ। ਇਹੀ ਪੂੰਜੀ ਸੀ। ਮਾਤਾ ਪਿਤਾ ਮਰ ਚੁੱਕੇ ਸਨ। ਵੱਡਾ ਚਤੁਰ ਸੀ ਉਹ ਛੋਟੇ ਨੂੰ ਕਹਿਣ ਲੱਗਾ ਅਸੀਂ ਮੱਝ ਅੱਧੀ-ਅੱਧੀ ਵੰਡ ਲਈਏ। ਛੋਟੇ ਨੇ ਕਿਹਾ ਠੀਕ ਹੈ ਵੱਡੇ ਨੇ ਕਿਹਾ ਕਿ ਤੂੰ ਅਗਲਾ ਪਾਸਾ ਲੈਣਾ ਹੈ ਕਿ ਪਿਛਲਾ। ਛੋਟਾ ਭੋਲਾ ਸੀ ਮੱਝ ਦੇ ਸਿੰਙ ਬੜੇ ਸੋਹਣੇ ਸਨ, ਮੱਥਾ ਮੂੰਹ ਬੜਾ ਸੋਹਣਾ ਸੀ। ਛੋਟੇ ਨੇ ਕਿਹਾ ਮੈਂ ਅਗਲਾ ਪਾਸਾ ਲਵਾਂਗਾ। ਵੱਡਾ ਬੜਾ ਹੁਸ਼ਿਆਰ ਸੀ ਉਸਨੇ ਕਿਹਾ ਠੀਕ ਹੈ ਅਗਲਾ ਪਾਸਾ ਤੇਰਾ ਪਿਛਲਾ ਮੇਰਾ। ਪੱਠੇ ਤੂੰ ਪਾਏਂਗਾ ਪਾਣੀ ਤੂੰ ਪਿਲਾਏਂਗਾ ਕਿਉਂਕਿ ਅਗਲਾ ਪਾਸਾ ਤੇਰਾ ਹੈ। ਦੁੱਧ ਚੋਣ ਵਾਸਤੇ ਵੱਡਾ ਬਹਿ ਗਿਆ। ਛੋਟਾ ਹੈਰਾਨ ਹੋ ਗਿਆ ਕਿ ਦੁੱਧ ਚੋਣ ਇਹ ਬੈਠ ਗਿਆ ਹੈ। ਪੱਠੇ ਪਾਣੀ ਦੀ ਸੇਵਾ ਮੈਂ ਕਰਦਾ ਰਿਹਾ ਹਾਂ ਫਲ ਇਹ ਲੈ ਗਿਆ। ਉਸਦੇ ਦਿਮਾਗ਼ ਵਿਚ ਵੀ ਇਕ ਗੱਲ ਆਈ। ਜਦੋਂ ਬਾਲਟੀ ਦੁੱਧ ਦੀ ਭਰ ਗਈ ਇਸਨੇ ਡੰਡਾ ਚੁੱਕਿਆ ਤੇ ਮੱਝ ਦੇ ਮੂੰਹ 'ਤੇ ਮਾਰਿਆ। ਮੱਝ ਨੇ ਲੱਤ ਮਾਰੀ ਦੁੱਧ ਦੀ ਬਾਲਟੀ ਨੂੰ ਲੱਤ ਵੱਜੀ ਸਾਰਾ ਦੁੱਧ ਰੁੜ੍ਹ ਗਿਆ। ਵੱਡਾ ਕਹਿਣ ਲੱਗਾ ਇਹ ਕੀ ਕੀਤਾ ਹੈ। ਛੋਟਾ ਕਹਿਣ ਲੱਗਾ ਅਗਲਾ ਪਾਸਾ ਮੇਰਾ ਹੈ ਮੈਂ ਜਿਵੇਂ ਮਰਜ਼ੀ ਕਰਾਂ। ਵੱਡਾ ਸਮਝਦਾ ਸੀ ਮੈਂ ਇਸਨੂੰ ਛਲ ਲਿਆ ਹੈ ਇਹ ਭੋਲਾ ਹੈ ਮੈਂ ਚਤੁਰ ਹਾਂ।

ਇਸੇ ਤਰ੍ਹਾਂ ਇਹ ਜੀਵ ਸਮਝਦਾ ਹੈ ਮੈਂ ਮਾਇਆ ਨੂੰ ਛਲ ਲਿਆ ਹੈ। ਇਹ ਬੜੀ ਭੋਲੀ ਹੈ ਹੁਣ ਸੁਖ ਦੀ ਮੱਝ ਨੂੰ ਪੱਠੇ ਪਾਏਗੀ ਮਾਇਆ ਤੇ ਦੁੱਧ ਚੋਵਾਂਗਾ ਮੈਂ। ਸੇਵਾ ਮਾਇਆ ਕਰੇਗੀ ਤੇ ਸੁਖ ਮੈਂ ਲਵਾਂਗਾ ਪਰ ਉਹ ਸੁਖ ਦੀ ਮੱਝ ਦੇ ਮੂੰਹ ਤੇ ਐਸਾ ਡੰਡਾ ਮਾਰਦੀ ਹੈ ਇਸਦੀ ਸੁਖਾਂ ਦੀ ਭਰੀ ਬਾਲਟੀ ਸਾਰੀ ਰੁੜ੍ਹ ਜਾਂਦੀ ਹੈ। ਮਨੁੱਖ ਵੇਖਦਾ ਰਹਿ ਜਾਂਦਾ ਹੈ ਕਿ ਮੇਰੇ ਨਾਲ ਕੀ ਹੋਇਆ ਹੈ। ਗੁਰਵਾਕ ਹੈ :

ਮਾਇਆ ਐਸੀ ਮੋਹਨੀ ਭਾਈ॥
ਜੇਤੇ ਜੀਅ ਤੇਤੇ ਡਹਕਾਈ॥

ਜੀਵ ਵਣਜਾਰਾ ਅਖ਼ੀਰ ਰੋਂਦਾ ਹੈ ਕਿ ਦਾਤ ਲਈ ਸੀ ਪਰਮਾਤਮਾ ਪਾਸੋਂ ਪਰ ਵਰਤਣ ਵੇਲੇ ਮਾਇਆ ਦੇ ਵਿਹੜੇ ਵਿਚ ਆ ਬੈਠਾ ਹਾਂ। ਅਸੀਂ ਸਰੀਰ ਤੋਂ ਲੈ ਕੇ ਸਾਰੇ ਪਦਾਰਥ ਲਏ ਹਨ ਪਰਮਾਤਮਾ ਪਾਸੋਂ ਪਰ ਵਰਤਣ ਵੇਲੇ ਪੁੱਛਿਆ ਹੈ ਕਿ ਮਾਇਆ ਮਾਈ ਇਹ ਕਿਵੇਂ ਵਰਤਾਂ? ਉਸਨੇ ਅੱਜ ਤਕ ਕਿਸੇ ਨੂੰ ਸਿੱਧੀ ਮਤ ਨਹੀਂ ਦਿੱਤੀ।

ਚੰਗਾ ਢੰਗ ਇਹੀ ਹੈ ਕਿ ਜੀਵ ਵਣਜਾਰਾ ਦਾਤ ਲਵੇ ਪ੍ਰਭੂ ਕੋਲੋਂ ਤਾਂ ਆ ਜਾਏ ਸਤਿਗੁਰੂ ਦੀ ਸ਼ਰਣ ਵਿਚ ਤੇ ਪੁੱਛੇ ਹੇ ਸਤਿਗੁਰੂ! ਦਾਤ ਤਾਂ ਦਿੱਤੀ ਹੈ

ਪਰਮਾਤਮਾ ਨੇ, ਇਸਨੂੰ ਵਰਤਾਂ ਕਿਵੇਂ ? ਸਤਿਗੁਰੂ ਸਿੱਖਿਆ ਦਿੰਦੇ ਹਨ ਕਿ ਇਸ ਦਾਤ ਨਾਲ ਸਿਮਰਨ ਕਰ, ਸੇਵਾ ਕਰ। ਸਿਮਰਨ ਨਾਲ ਤੇਰੇ ਵਿਚ ਆਤਮਿਕ ਬਲ ਪੈਦਾ ਹੋਵੇਗਾ। ਸਿਮਰਨ ਨਾਲ ਇਕ ਚਾਅ ਪੈਦਾ ਹੋਵੇਗਾ ਕਿ ਮੈਂ ਰੱਬ ਦੇ ਬੰਦਿਆਂ ਦੀ ਸੇਵਾ ਕਰਾਂ। ਸਿਮਰਨ ਸੇਵਾ ਲਈ ਤਿਆਰ ਕਰੇਗਾ, ਸੇਵਾ ਕਰਕੇ ਤੇਰੇ ਅੰਦਰ ਜੋ ਖਲਕਤ ਨਾਲ ਸਾਂਝ ਬਣੇਗੀ ਉਹ ਤੇਰਾ ਹਿਰਦਾ ਪ੍ਰੇਮ ਨਾਲ ਭਰ ਦੇਵੇਗੀ। ਇਸ ਪ੍ਰੇਮ ਭਰੇ ਹਿਰਦੇ ਵਿਚ, ਦਇਆਲੂ ਹਿਰਦੇ ਵਿਚ ਨਾਮ ਟਿਕਦਾ ਹੈ। ਐਸਾ ਹਿਰਦਾ ਲੈ ਕੇ ਜਦੋਂ ਪਰਮਾਤਮਾ ਦੀ ਹਜ਼ੂਰੀ ਵਿਚ ਜਾਵੇਂਗਾ ਤੈਨੂੰ ਹੀ ਨਹੀਂ ਤੇਰੀ ਜਣਨੀ ਨੂੰ ਵੀ ਸ਼ਾਬਾਸ਼ ਮਿਲੇਗੀ।

ਮਾਈ ਖਾਟਿ ਆਇਓ ਘਰਿ ਪੂਤਾ॥
ਹਰਿ ਧਨੁ ਚਲਤੇ ਹਰਿ ਧਨੁ ਬੈਸੇ ਹਰਿ ਧਨੁ ਜਾਗਤ ਸੂਤਾ॥

(ਗੂਜਰੀ ਮ: ੫, ਪੰਨਾ ੪੯੫)



## 38

ਮ: ੨॥ ਜਿਨ ਵਡਿਆਈ ਤੇਰੇ ਨਾਮ ਕੀ ਤੇ ਰਤੇ ਮਨ ਮਾਹਿ॥
ਨਾਨਕ ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤੁ ਨਾਹਿ॥
ਨਾਨਕ ਅੰਮ੍ਰਿਤੁ ਮਨੈ ਮਾਹਿ ਪਾਈਐ ਗੁਰ ਪਰਸਾਦਿ॥
ਤਿਨੀ ਪੀਤਾ ਰੰਗ ਸਿਉ ਜਿਨ ਕਉ ਲਿਖਿਆ ਆਦਿ॥

(ਸਾਰੰਗ ਕੀ ਵਾਰ, ਪੰਨਾ ੧੨੩੮)

ਹੇ ਪਰਮਾਤਮਾ! ਜਿਨ੍ਹਾਂ ਪਿਆਰਿਆਂ ਨੂੰ ਤੇਰੇ ਨਾਮ ਦੀ ਵਡਿਆਈ ਮਿਲੀ ਹੈ ਉਹ ਮਨੋਂ ਤੇਰੇ ਪ੍ਰੇਮ ਰੰਗ ਵਿਚ ਰੱਤੇ ਹਨ। ਸਤਿਗੁਰੂ ਫ਼ੁਰਮਾਉਂਦੇ ਹਨ ਹੋਰ ਬਹੁਤ ਸਾਰੇ ਅੰਮ੍ਰਿਤ ਲੋਕ ਕਹਿੰਦੇ ਹਨ ਪਰ ਸਿਰਫ਼ ਇਕ ਨਾਮ ਹੀ ਅੰਮ੍ਰਿਤ ਹੈ ਦੂਜਾ ਕੋਈ ਅੰਮ੍ਰਿਤ ਨਹੀਂ। ਉਹ ਨਾਮ ਅੰਮ੍ਰਿਤ ਮਨੁੱਖ ਦੇ ਮਨ ਵਿਚ ਹੀ ਹੈ ਪਰ ਗੁਰੂ ਦੀ ਕਿਰਪਾ ਦੁਆਰਾ ਉਸ ਦੀ ਪ੍ਰਾਪਤੀ ਹੁੰਦੀ ਹੈ। ਧੁਰੋਂ ਹੀ ਜਿਨ੍ਹਾਂ ਦੇ ਭਾਗਾਂ ਵਿਚ ਲਿਖਿਆ ਆਇਆ ਹੈ ਇਹ ਨਾਮ ਅੰਮ੍ਰਿਤ ਉਨ੍ਹਾਂ ਹੀ ਬੜੇ ਪ੍ਰੇਮ ਨਾਲ ਪੀਤਾ ਹੈ।

ਸਤਿਗੁਰੂ ਅੰਗਦ ਦੇਵ ਜੀ ਫ਼ੁਰਮਾਉਂਦੇ ਹਨ ਕਿ ਅਸਲ ਵਿਚ ਜੋ ਪਰਮਾਤਮਾ ਦਾ ਨਾਮ ਅੰਮ੍ਰਿਤ ਹੈ ਉਸਨੂੰ ਭੁਲਾ ਕੇ ਲੋਕਾਂ ਨੇ ਹੋਰ ਹੋਰ ਅੰਮ੍ਰਿਤ ਬਾਰੇ ਜੋ ਕਿਹਾ ਹੈ ਉਹ ਠੀਕ ਨਹੀਂ। ਅਸਲ ਵਿਚ ਪਰਮਾਤਮਾ ਵੀ ਇਕ ਹੈ ਉਸਦਾ ਨਾਮ ਅੰਮ੍ਰਿਤ ਵੀ ਇਕ ਹੀ ਹੈ। ਅੰਮ੍ਰਿਤ ਤਾਂ ਉਹ ਹੈ ਜੋ ਮੌਤ ਤੋਂ ਪਾਰ ਹੈ; ਜੋ ਅਮਰ ਕਰ ਦੇਵੇ ਉਹ ਅੰਮ੍ਰਿਤ ਹੈ। ਗੁਰਬਾਣੀ ਵਿਚ ਨਾਮ ਨੂੰ ਅੰਮ੍ਰਿਤ ਕਿਹਾ ਹੈ। ਇਹ ਉਸ ਪਿਆਰੇ ਦੇ ਬਚਨ ਹਨ। ਉਸਦੇ ਬਚਨਾਂ ਨੂੰ ਅੰਮ੍ਰਿਤ ਕਿਹਾ ਹੈ। ਗੁਰੂ ਦੇ ਬਚਨਾਂ ਵਿਚ ਉਸ ਪਿਆਰੇ ਦੇ ਬਚਨ ਹਨ ਇਸੇ ਲਈ ਗੁਰੂ ਦੀ ਬਾਣੀ ਅੰਮ੍ਰਿਤ ਹੈ। ਉਸ ਪਿਆਰੇ ਦੀ ਸਿਫ਼ਤ ਸਾਲਾਹ ਦੀ ਕਥਾ ਵਿਚ ਉਸ ਪਿਆਰੇ ਦੇ ਨਾਮ ਦੀ ਮਹਿਮਾ ਹੈ ਇਸ ਲਈ ਕਥਾ ਵਿਚ ਅੰਮ੍ਰਿਤ ਹੈ। ਬਾਣੀ ਦੀਆਂ ਕੁਝ ਪੰਗਤੀਆਂ ਇਸ ਪ੍ਰਕਾਰ ਹਨ :

ਅੰਮ੍ਰਿਤਸਰੁ ਸਤਿਗੁਰੁ ਸਤਵਾਦੀ ਜਿਤੁ ਨਾਤੈ ਕਊਆ ਹੰਸੁ ਹੋਹਿ॥

(ਗੂਜਰੀ ਮ: ੪, ਪੰਨਾ ੪੯੩)

ਗੁਰਿ ਅੰਮ੍ਰਿਤ ਹਰਿ ਮੁਖਿ ਚੋਇਆ ਮੇਰੀ ਜਿੰਦੜੀਏ,
ਫਿਰਿ ਮਰਦਾ ਬਹੁੜਿ ਜੀਵਾਇਆ ਰਾਮ॥

(ਬਿਹਾਗੜਾ ਮ: ੪, ਪੰਨਾ ੫੩੯)

ਅੰਮ੍ਰਿਤੁ ਹਰਿ ਹਰਿ ਨਾਮ ਹੈ ਮੇਰੀ ਜਿੰਦੜੀਏ ਅੰਮ੍ਰਿਤ ਗੁਰਮਤਿ ਪਾਏ ਰਾਮ॥
ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ ਹਰਿ ਅੰਮ੍ਰਿਤਿ ਬਿਖੁ ਲਹਿ ਜਾਏ ਰਾਮ॥

(ਬਿਹਾਗੜਾ ਮ: ੪, ਪੰਨਾ ੫੩੮)

ਹਰਿ ਅੰਮ੍ਰਿਤ ਕਥਾ ਸਰੇਸਟ ਊਤਮ ਗੁਰਬਚਨੀ ਸਹਜੇ ਚਾਖੀ॥
ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ ਜਿਉ ਸੂਰਜ ਰੈਣਿ ਕਿਰਾਖੀ॥

(ਸਿਰੀ ਰਾਗ, ਪੰਨਾ ੮੭)

ਬਾਣੀ ਵਿਚ ਐਸਾ ਵੀ ਲਿਖਿਆ ਹੈ ਕਿ ਹਰ ਦੇਹੀ ਅੰਦਰ ਅੰਮ੍ਰਿਤ ਹੈ ਪਰ ਗੁਰਮੁਖਾਂ ਦਾ ਬਚਦਾ ਹੈ ਮਨਮੁਖਾਂ ਦਾ ਲੁੱਟਿਆ ਜਾਂਦਾ ਹੈ। ਪੰਜ ਚੋਰ ਅੰਦਰ ਹੀ ਹਨ ਜੋ ਇਸ ਦਾ ਅੰਮ੍ਰਿਤ ਲੁੱਟਦੇ ਹਨ।

ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ॥
ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ ਕੋਇ ਨ ਸੁਣੈ ਪੂਕਾਰਾ॥

(ਸੋਰਠਿ ਮ: ੩, ਪੰਨਾ ੬੦੦)

ਇਸ ਪੰਗਤੀ ਵਿਚ ਅੰਮ੍ਰਿਤ ਦਾ ਅਰਥ ਅੰਮ੍ਰਿਤ ਵੀਚਾਰ ਹੈ। ਉਹ ਵੀਚਾਰ ਜੋ ਨਿਰਣਾ ਕਰੇ ਕਿ ਇਸ ਸਰੀਰ ਵਿਚ ਮਿਥਿਆ ਕੀ ਹੈ ਅਤੇ ਅਮਰ ਕੀ ਹੈ। ਇਹ ਬਿਬੇਕ, ਇਹ ਆਤਮਿਕ ਵੀਚਾਰ, ਇਹ ਤਤ ਵੀਚਾਰ ਇਹ ਪੰਜ ਚੋਰ ਲੁੱਟਦੇ ਹਨ। ਇਹ ਅਮਰ ਆਤਮਾ ਅਤੇ ਨਾਸ਼ਵਾਨ ਸਰੀਰ ਦਾ ਨਿਰਣਾ ਕਰਨ ਵਾਲੀ ਵੀਚਾਰ ਨੂੰ ਲੁੱਟੀ ਜਾਂਦੇ ਹਨ। ਇਨ੍ਹਾਂ ਦਾ ਲੁੱਟਿਆ ਆਤਮਾ ਪਰਮਾਤਮਾ ਦੀ ਵੀਚਾਰ ਸੁਣਨ ਵਾਸਤੇ ਤਿਆਰ ਹੀ ਨਹੀਂ ਹੁੰਦਾ। ਉਹ ਤਾਂ ਕਹਿੰਦਾ ਹੈ ਇਹ ਜਗ ਮਿਠਾ ਅਗਲਾ ਕਿਨ ਡਿਠਾ।

ਪਰ ਗੁਰੂ ਦੀ ਅੰਮ੍ਰਿਤ ਵੀਚਾਰ ਨੇ, ਨਾਮ ਦੀ ਵੀਚਾਰ ਨੇ ਇਨ੍ਹਾਂ ਪੰਜਾਂ ਚੋਰਾਂ ਤੋਂ ਸੁਚੇਤ ਕੀਤਾ ਹੈ ਕਿ ਜਿਸ ਵੇਲੇ ਜਮ ਨੇ ਆ ਕੇ ਸਰੀਰ ਮੜੋਲੀ ਢਾਹ ਦਿੱਤੀ, ਇਸ ਸਰੀਰ ਦੇਹੁਰੇ ਨੂੰ ਲੁੱਟ ਲਿਆ ਤਾਂ ਉਹ ਪੰਜੇ ਚੋਰ ਜੋ ਸਾਥੀ ਜਾਪਦੇ ਸਨ ਉਹ ਲੁਟੇਰੇ ਭੱਜ ਜਾਣਗੇ।

ਢਾਹਿ ਮੜੋਲੀ ਲੂਟਿਆ ਦੇਹੁਰਾ ਸਾਧਨ ਪਕੜੀ ਏਕ ਜਨਾ॥
ਜਮ ਡੰਡਾ ਗਲਿ ਸੰਗਲੁ ਪੜਿਆ ਭਾਗਿ ਗਏ ਸੇ ਪੰਚ ਜਨਾ॥

(ਗਉੜੀ ਚੇਤੀ ਮ: ੧, ਪੰਨਾ ੧੫੫)

ਸਤਿਗੁਰਾਂ ਦੇ ਅਨੁਸਾਰ ਉਹ ਸਭ ਕੁਝ ਅੰਮ੍ਰਿਤ ਹੈ ਜੋ ਨਾਮ ਅੰਮ੍ਰਿਤ ਨਾਲ ਜੋੜੇ ਅਤੇ ਉਹ ਸਭ ਕੁਝ ਜ਼ਹਿਰ ਹੈ ਜੋ ਨਾਮ ਅੰਮ੍ਰਿਤ ਨਾਲੋਂ ਤੋੜੇ। ਸੋ ਅੰਮ੍ਰਿਤ

ਦੋ ਨਹੀਂ ਅੰਮ੍ਰਿਤ ਇਕ ਹੀ ਹੈ; ਉਹ ਹੈ ਪਰਮਾਤਮਾ ਦਾ ਨਾਮ ਅੰਮ੍ਰਿਤ ਜੋ ਅਮਰ ਕਰ ਦਿੰਦਾ ਹੈ ਅਤੇ ਸਰੀਰ ਅਤੇ ਆਤਮਾ ਦੇ ਸਾਖਿਆਤ ਦਰਸ਼ਨ ਕਰਵਾ ਦਿੰਦਾ ਹੈ।

ਇਕ ਬੜੀ ਸੁੰਦਰ ਕਥਾ ਹੈ। ਇਕ ਮਹਾਂਪੁਰਖ ਨੂੰ ਕੋਈ ਪੁੱਛ ਰਿਹਾ ਸੀ ਆਤਮਾ ਦੀ ਅਮਰਤਾ ਅਤੇ ਸਰੀਰ ਦੀ ਨਾਸ਼ਮਾਨਤਾ ਦਾ ਕਿਵੇਂ ਗਿਆਨ ਹੋਵੇ ਤਾਂ ਉਸ ਮਹਾਂਪੁਰਖ ਨੇ ਕਿਹਾ ਇਹ ਨਾਰੀਅਲ ਨੂੰ ਤੋੜ ਪਰ ਗਰੀ ਨਾ ਟੁੱਟੇ। ਉਹ ਕਹਿਣ ਲੱਗਾ ਇਹ ਨਾਰੀਅਲ ਕੱਚਾ ਹੈ ਗਰੀ ਸਾਬਤ ਨਹੀਂ ਨਿਕਲ ਸਕੇਗੀ। ਉਸ ਨੇ ਦੂਸਰਾ ਦੇ ਦਿੱਤਾ। ਹੁਣ ਸੇਵਕ ਕਹਿਣ ਲੱਗਾ ਇਕ ਪੱਕਾ ਹੈ ਇਸ ਵਿਚੋਂ ਗਰੀ ਸਾਬਤ ਨਿਕਲ ਆਏਗੀ।

ਮਹਾਂਪੁਰਖ ਕਹਿਣ ਲੱਗੇ ਗੁਰੂ ਦੀ ਸ਼ਰਣ ਵਿਚ ਗੁਰੂ ਦੀ ਅੰਮ੍ਰਿਤ ਕਥਾ ਨਾਲ, ਸੇਵਾ ਸਿਮਰਨ ਨਾਲ ਜੀਵਨ ਪਕਦਾ ਹੈ ਅਤੇ ਆਪਣੇ ਆਪ ਹੀ ਸਰੀਰ ਦੀ ਨਾਸ਼-ਮਾਨਤਾ ਨਜ਼ਰ ਆ ਜਾਂਦੀ ਹੈ। ਇਹ ਗੁਰੂ ਦੇ ਬਖਸ਼ੇ ਨਾਮ ਅੰਮ੍ਰਿਤ ਦੀ ਬਰਕਤ ਹੈ ਕਿ ਸਰੀਰ ਨੂੰ ਉਪਦੇਸ਼ ਦਿੱਤਾ ਜਾਂਦਾ ਹੈ ਕਿ ਤੂੰ ਆਪਣੇ ਆਪ ਨੂੰ ਅਮਰ ਨਾ ਸਮਝ ਤੂੰ ਨਾਸ਼ਵਾਨ ਹੈਂ। ਆਤਮਾ ਦਾ ਅਨੁਭਵ ਹੁੰਦਿਆਂ ਹੀ ਇੰਦ੍ਰੇ ਇਸਦੇ ਕਾਬੂ ਵਿਚ ਆ ਜਾਂਦੇ ਹਨ।

ਇਹ ਸਾਰੀਆਂ ਨਾਮ ਅੰਮ੍ਰਿਤ ਦੀਆਂ ਬਰਕਤਾਂ ਹਨ। ਨਾ ਅੰਮ੍ਰਿਤ ਖੀਰ ਸਮੁੰਦਰ ਵਿਚ ਹੈ ਨਾ ਹੀ ਕਿਸੇ ਹੋਰ ਥਾਂ ਤੇ ਹੈ। ਅੰਮ੍ਰਿਤ ਨਾਮ ਹੈ ਅਤੇ ਮਿਲਦਾ ਸਤਿਗੁਰੂ ਦੀ ਕ੍ਰਿਪਾ ਨਾਲ ਹੈ ਅਤੇ ਸਤਿਗੁਰੂ ਕਹਿੰਦੇ ਹਨ ਅੰਮ੍ਰਿਤ ਨਾਮ ਹੀ ਹੈ। ਦਸਮ ਪਾਤਸ਼ਾਹ ਨੇ ਜੋ ਅੰਮ੍ਰਿਤ ਦੀ ਬਖਸ਼ਿਸ਼ ਕੀਤੀ ਉਹ ਕੋਈ ਕਰਮਕਾਂਡ ਨਹੀਂ, ਕੋਈ ਰਸਮ ਨਹੀਂ ਉਹ ਤਾਂ ਸਿੱਧਾ ਨਾਮ ਅੰਮ੍ਰਿਤ ਨਾਲ ਜੋੜਨ ਦਾ ਉਪਰਾਲਾ ਹੈ ਅਤੇ ਅੰਮ੍ਰਿਤਧਾਰੀ ਸਿਪਾਹੀ ਅਕਾਲ ਦੀ ਗੋਦ ਵਿਚ ਬੈਠ ਜਾਂਦਾ ਹੈ। ਦਸਮੇਸ਼ ਦਾ ਬਖ਼ਸ਼ਿਆ ਅੰਮ੍ਰਿਤ ਨਾਮ ਅੰਮ੍ਰਿਤ ਹੈ।



## 39

ਮ: ੨॥ ਕੀਤਾ ਕਿਆ ਸਾਲਾਹੀਐ ਕਰੇ ਸੋਇ ਸਾਲਾਹਿ॥
ਨਾਨਕ ਏਕੀ ਬਾਹਰਾ ਦੂਜਾ ਦਾਤਾ ਨਾਹਿ॥
ਕਰਤਾ ਸੋ ਸਾਲਾਹੀਐ ਜਿਨਿ ਕੀਤਾ ਆਕਾਰ॥
ਦਾਤਾ ਸੋ ਸਾਲਾਹੀਐ ਜਿ ਸਭਸੈ ਦੇਇ ਆਧਾਰੁ॥
ਨਾਨਕ ਆਪਿ ਸਦੀਵ ਹੈ ਪੂਰਾ ਜਿਸੁ ਭੰਡਾਰੁ॥
ਵਡਾ ਕਰਿ ਸਾਲਾਹੀਐ ਅੰਤੁ ਨ ਪਾਰਾਵਾਰੁ॥
(ਸਾਰੰਗ ਕੀ ਵਾਰ, ਪੰਨਾ ੧੨੩੮)

ਸਤਿਗੁਰੂ ਉਪਦੇਸ਼ ਕਰਦੇ ਹਨ ਕਿ ਤੂੰ ਰਚੇ ਦੀ ਸਿਫਤ ਕਰਦਾ ਹੈਂ। ਇਸ ਸਲਾਹਣ ਦਾ ਕੀ ਫਾਇਦਾ ਹੈ। ਜਿਸ ਨੇ ਰਚਨਾ ਰਚੀ ਹੈ, ਜਿਸਨੇ ਜੀਵ ਪੈਦਾ ਕੀਤਾ ਹੈ ਉਸ ਸਿਰਜਣਹਾਰ ਦੀ ਸਿਫਤ ਕਰ। ਉਸ ਇਕ ਪਰਮਾਤਮਾ ਤੋਂ ਬਿਨਾਂ ਹੋਰ ਕੋਈ ਦੂਜਾ ਦਾਤਾ ਨਹੀਂ। ਉਸ ਕਰਤੇ ਦੀ ਮਹਿਮਾ ਕਰਨੀ ਚਾਹੀਦੀ ਹੈ ਜਿਸ ਨੇ ਇਹ ਸਾਰਾ ਆਕਾਰ ਬਣਾਇਆ ਹੈ। ਉਸ ਦਾਤੇ ਨੂੰ ਸਲਾਹੁਣਾ ਚਾਹੀਦਾ ਹੈ ਜੋ ਸਾਰਿਆਂ ਜੀਵਾਂ ਨੂੰ ਆਸਰਾ ਦਿੰਦਾ ਹੈ। ਸਤਿਗੁਰੂ ਫੁਰਮਾਉਂਦੇ ਹਨ ਉਹ ਪਰਮਾਤਮਾ ਸਦਾ ਲਈ ਹੈ ਅਤੇ ਉਸਦਾ ਭੰਡਾਰਾ ਵੀ ਸਦਾ ਲਈ ਭਰਪੂਰ ਰਹਿੰਦਾ ਹੈ। ਉਸ ਮਾਲਕ ਨੂੰ ਵੱਡਾ ਕਰਕੇ ਸਾਲਾਹੁਣਾ ਚਾਹੀਦਾ ਹੈ ਜਿਸਦਾ ਅੰਤ ਪਾਰਾਵਾਰ ਨਹੀਂ; ਉਹ ਵੀ ਬੇਅੰਤ ਹੈ ਉਸਦੀ ਵਡਿਆਈ ਵੀ ਬੇਅੰਤ ਹੈ।

ਮਨੁੱਖ ਦੇ ਮਨ 'ਤੇ ਪਦਾਰਥਾਂ ਦਾ ਏਨਾ ਪ੍ਰਭਾਵ ਹੈ ਕਿ ਇਸ ਦੀ ਮੰਗ ਵਿਚ ਪਹਿਲਾਂ ਤਾਂ ਪਦਾਰਥ ਹੀ ਹਨ। ਪਰਮਾਤਮਾ ਦਾ ਤਾਂ ਕਿਤੇ ਅਖ਼ੀਰ ਤੇ ਨੰਬਰ ਆਉਂਦਾ ਹੈ। ਕੀਤੇ ਹੋਏ ਨੂੰ, ਉਸਦੇ ਬਣਾਏ ਪਦਾਰਥ ਨੂੰ ਮਨੁੱਖ ਪਹਾੜ ਜਿਡਾ ਸਮਝਦਾ ਹੈ ਅਤੇ ਕਰਨਹਾਰ ਨੂੰ ਤੀਲੇ ਵਰਗਾ ਸਮਝਦਾ ਹੈ। ਗੁਰਵਾਕ ਹੈ—

ਕੀਤੇ ਕਉ ਮੇਰੈ ਸੰਮਾਨੈ ਕਰਣਹਾਰੁ ਤ੍ਰਿਣੁ ਜਾਨੈ॥
ਤੂੰ ਦਾਤਾ ਮਾਗਨ ਕਉ ਸਗਲੀ ਦਾਨੁ ਦੇਹਿ ਪ੍ਰਭ ਭਾਨੈ॥
(ਸੋਰਠਿ ਮ: ੫, ਪੰਨਾ ੬੧੩)

ਇਸ ਨੂੰ ਦਾਤ ਪਿਆਰੀ ਲਗਦੀ ਹੈ ਅਤੇ ਦਾਤਾਰ ਵਿਸਰ ਜਾਂਦਾ ਹੈ। ਇਹ ਵਿਚਾਰਾ ਜੀਵ ਨਹੀਂ ਜਾਣਦਾ ਕਿ ਮੌਤ ਅਵੱਸ਼ ਆਏਗੀ; ਫਿਰ ਦਾਤ ਕੰਮ ਨਹੀਂ ਆਵੇਗੀ ਦਾਤਾਰ ਹੀ ਸਹਾਰਾ ਬਣੇਗਾ।

**ਦਾਤਿ ਪਿਆਰੀ ਵਿਸਰਿਆ ਦਾਤਾਰਾ॥**
**ਜਾਣੈ ਨਾਹੀ ਮਰਣੁ ਵਿਚਾਰਾ॥**

(ਧਨਾਸਰੀ ਮ: ੫, ਪੰਨਾ ੬੭੬)

ਇਕ ਸਮਰਾਟ ਨੇ ਪਰਿਵਾਰ ਦਾ ਪਿਆਰ ਪਰਖਣ ਵਾਸਤੇ ਇਕ ਕੌਤਕ ਰਚ ਦਿੱਤਾ। ਜਿੰਨੇ ਕੀਮਤੀ ਪਦਾਰਥ ਸਨ ਉਹ ਆਪਣੇ ਆਸੇ-ਪਾਸੇ ਰੱਖ ਦਿੱਤੇ। ਜਿਨ੍ਹਾਂ ਵਿਚ ਬੜੇ ਕੀਮਤੀ ਹੀਰੇ ਸਨ, ਸੋਨਾ ਚਾਂਦੀ ਸੀ, ਬੜੇ ਕੀਮਤੀ ਵਸਤਰ ਸਨ, ਸੁੰਦਰ ਵਸਤਰ, ਉਨ੍ਹਾਂ ਦੇ ਉਪਰ ਹੀਰੇ ਸੋਨਾ ਰੱਖ ਦਿੱਤਾ। ਤੇ ਇਨ੍ਹਾਂ ਪਦਾਰਥਾਂ ਦੇ ਵਿਚਕਾਰ ਇਕ ਫਟੀ ਹੋਈ ਬੋਰੀ 'ਤੇ ਬਾਦਸ਼ਾਹ ਆਪ ਬੈਠ ਗਿਆ। ਤੇ ਪਰਿਵਾਰ ਨੂੰ, ਰਾਣੀਆਂ ਨੂੰ ਕਿਹਾ ਜੋ ਜੋ ਕਿਸੇ ਨੂੰ ਚਾਹੀਦਾ ਹੈ ਚੁੱਕ ਲਵੇ।

ਰਾਣੀਆਂ ਆਈਆਂ, ਬੜੇ ਸੁੰਦਰ ਰੇਸ਼ਮੀ ਕੱਪੜੇ ਸਨ ਉਨ੍ਹਾਂ ਉਤੇ ਬੜੇ ਕੀਮਤੀ ਹੀਰੇ ਮੋਤੀਆਂ ਦੇ ਹਾਰ ਸਨ ਉਹ ਛੇਤੀ ਛੇਤੀ ਚੁੱਕਣ ਲਗੀਆਂ। ਇਸ ਚੁੱਕਣ ਚੁਕਾਣ ਵਿਚ ਕੱਪੜੇ ਖਿਲਰ ਵੀ ਗਏ, ਹੀਰੇ ਮੋਤੀ ਖਿਲਰ ਗਏ, ਹਾਥਾਪਾਈ ਵੀ ਹੋ ਗਈਆਂ। ਰਾਜੇ ਨੂੰ ਵੀ ਪੁਕਾਰਿਆ ਕਿ ਦੂਸਰੀ ਮੇਰੇ ਨਾਲ ਵਧੀਕੀ ਕਰ ਰਹੀ ਹੈ। ਰਾਜਾ ਬੜੀ ਧੀਰਜ ਨਾਲ ਵੇਖਦਾ ਰਿਹਾ।

ਇਕ ਰਾਣੀ ਨੇ ਕੋਈ ਕੱਪੜਾ, ਕੋਈ ਹੀਰਾ, ਕੋਈ ਸੋਨਾ ਚਾਂਦੀ ਨਹੀਂ ਚੁੱਕਿਆ। ਉਹ ਸਭ ਚੀਜ਼ਾਂ ਦੇ ਉਪਰੋਂ ਗੁਜ਼ਰ ਕੇ ਜਿੱਥੇ ਰਾਜਾ ਫਟੀ ਬੋਰੀ 'ਤੇ ਬੈਠਾ ਸੀ ਉਥੇ ਆ ਕੇ ਰਾਜੇ ਦੇ ਚਰਨ ਫੜ ਕੇ ਬੈਠ ਗਈ। ਦੂਸਰੀਆਂ ਰਾਣੀਆਂ ਕਹਿਣ ਲੱਗੀਆਂ ਇਹ ਮੂਰਖ ਹੀ ਰਹੀ। ਰਾਜੇ ਨੇ ਅੱਜ ਸਭ ਕੁਝ ਬਾਹਰ ਰੱਖ ਦਿੱਤਾ ਹੈ ਜੋ ਲੈ ਗਈ ਸੋ ਲੈ ਗਈ ਇਸ ਮੂਰਖ ਨੂੰ ਅੱਜ ਤੋਂ ਬਾਅਦ ਕੀ ਮਿਲੇਗਾ।

ਜਦੋਂ ਲੁੱਟ ਖੋਹ ਮੁੱਕੀ ਰਾਜੇ ਨੇ ਸਾਰੀਆਂ ਰਾਣੀਆਂ ਨੂੰ ਕਿਹਾ ਸਾਮਾਨ ਮਿਲ ਗਿਆ ਹੈ। ਸਾਰੀਆਂ ਨੇ ਕਿਹਾ ਮਿਲ ਗਿਆ। ਸਮਰਾਟ ਨੇ ਕੋਲ ਬੈਠੀ ਨੂੰ ਪੁੱਛਿਆ ਤੂੰ ਸਾਮਾਨ ਨਹੀਂ ਚੁੱਕਿਆ। ਉਹ ਕਹਿਣ ਲੱਗੀ ਤੁਹਾਡੇ ਚਰਨ ਹੀ ਕਾਫ਼ੀ ਹਨ। ਸਾਮਾਨ ਕੀ ਕਰਨਾ ਹੈ ਸਾਮਾਨ ਦਾ ਮਾਲਕ ਹੀ ਕਾਫ਼ੀ ਹੈ।

ਗੁਰਵਾਕ ਹੈ—

**ਵਾਰਿ ਵਾਰਉ ਅਨਿਕ ਡਾਰਉ ਸੁਖੁ ਪ੍ਰਿਅ ਸੁਹਾਗ ਪਲਕ ਰਾਤ॥ ਰਹਾਉ॥**
**ਕਨਿਕ ਮੰਦਰ ਪਾਟ ਸੇਜ ਸਖੀ ਨਹੀ ਮੋਹਿ ਨਾਹਿ ਇਨਿ ਸਿਉ ਤਾਤ॥**

ਮੁਕਤ ਲਾਲ ਅਨਿਕ ਭੋਗ ਬਿਨੁ ਨਾਮ ਨਾਨਕ ਹਾਤ॥
ਰੂਖੋ ਭੋਜਨੁ ਭੂਮਿ ਸੈਨ ਸਖੀ ਪ੍ਰਿਅ ਸੰਗਿ ਸੂਖ ਬਿਹਾਤ॥

(ਕਾਨੜਾ ਮ: ੫, ਪੰਨਾ ੧੩੦੬)

ਅਹੇ ਤੋਰੋ, ਮੁਖੁ ਜੋਰੋ॥ ਗੁਰੁ ਗੁਰੁ ਕਰਤ ਮਨ ਲੋਰੋ॥
ਪ੍ਰਿਅ ਪ੍ਰੀਤਿ ਪਿਆਰੋ ਮੋਰੋ॥ ਰਹਾਉ॥
ਗ੍ਰਿਹਿ ਸੇਜ ਸੁਹਾਵੀ ਆਂਗਨਿ ਚੈਨਾ
ਤੋਰੋ ਰੀ ਤੋਰੋ ਪੰਚ ਦੂਤਨ ਸਿਉ ਸੰਗੁ ਤੋਰੋ॥

(ਕਾਨੜਾ ਮ: ੫, ਪੰਨਾ ੧੩੦੬)

ਰਾਣੀਆਂ ਨੂੰ ਹੁਣ ਸਮਝ ਆਈ ਜਦੋਂ ਸਮਰਾਟ ਨੇ ਕਿਹਾ ਤੁਹਾਨੂੰ ਸਾਮਾਨ ਮੁਬਾਰਕ ਇਸ ਨੂੰ ਸਾਜਣ ਮੁਬਾਰਕ। ਹੁਣ ਰੋਣ ਲੱਗੀਆਂ ਪਰ ਹੁਣ ਕੀ ਹੋ ਸਕਦਾ ਹੈ। ਚੋਣ ਜ਼ਿੰਦਗੀ ਵਿਚ ਇਕ ਵਾਰ ਹੈ ਜੋ ਕਰ ਲਈ ਸੋ ਹੋ ਗਈ।

ਦਾਤ ਮੰਗਣ ਵਾਲੇ ਨੂੰ ਦਾਤ ਮੁਬਾਰਕ ਅਤੇ ਦਾਤਾਰ ਮੰਗਣ ਵਾਲੇ ਨੂੰ ਦਾਤਾਰ ਮੁਬਾਰਕ ਪਰ ਹੁਣ ਪਤਾ ਲਗਦਾ ਹੈ ਕਿ ਦਾਤਾਰ ਨੂੰ ਭੁਲਾ ਬੈਠਾ ਹਾਂ। ਮੈਂ ਉਸ ਦੇ ਕੋਲ ਹੁੰਦਿਆਂ ਦਾਤੇ ਵੱਲ ਪਿੱਠ ਕਰਕੇ ਦਾਤ ਨੂੰ ਪਹਿਲ ਦਿੱਤੀ ਹੈ। ਮੈਨੂੰ ਪਤਾ ਨਹੀਂ ਸੀ ਕਿ ਦਾਤ ਮੇਰੇ ਵੱਲ ਪਿੱਠ ਕਰ ਜਾਏਗੀ ਫਿਰ ਮੈਂ ਕਿਸਦੇ ਆਸਰੇ ਰਹਾਂਗਾ।

ਸਤਿਗੁਰੂ ਫੁਰਮਾਉਂਦੇ ਹਨ ਤੂੰ ਨਾਸ਼ਮਾਨ ਪਦਾਰਥਾਂ ਨਾਲ ਮਨ ਨਾ ਜੋੜ। ਉਸ ਨਾਲ ਚਿਤ ਜੋੜ ਜੋ ਸਦਾ ਦਾ ਸਾਥੀ ਹੈ। ਉਹ ਦਾਤਾਂ ਕਰਕੇ ਨਹੀਂ। ਇਹ ਬੰਦੇ ਦੀ ਸੋਚ ਹੈ ਕਿ ਦਾਤਾਂ ਕਰਕੇ ਦਾਤਾਰ ਹੈ ਨਾ ਦੇਵੇ ਤਾਂ ਕਾਹਦਾ ਦਾਤਾ ਹੈ। ਨਹੀਂ, ਦਾਤਾਂ ਉਸ ਕਰਕੇ ਹਨ।

ਸਭੇ ਥੋਕ ਪਰਾਪਤੇ ਜੇ ਆਵੈ ਇਕੁ ਹਥਿ॥



# 40

ਸਲੋਕ ਮਃ ੨ ॥ ਤਿਸ ਸਿਉ ਕੈਸਾ ਬੋਲਣਾ ਜਿ ਆਪੇ ਜਾਣੈ ਜਾਣੁ ॥
ਚੀਰੀ ਜਾਕੀ ਨ ਫਿਰੈ ਸਾਹਿਬੁ ਸੋ ਪਰਵਾਣੁ ॥
ਚੀਰੀ ਜਿਸਕੀ ਚਲਣਾ ਮੀਰ ਮਲਕ ਸਲਾਰ ॥
ਜੋ ਤਿਸ ਭਾਵੈ ਨਾਨਕਾ ਸਾਈ ਭਲੀ ਕਾਰ ॥
ਜਿਨ੍ਾ ਚੀਰੀ ਚਲਣਾ ਹਥਿ ਤਿਨਾ ਕਿਛੁ ਨਾਹਿ ॥
ਸਾਹਿਬ ਕਾ ਫੁਰਮਾਣੁ ਹੋਇ ਉਠੀ ਕਰਲੈ ਪਾਹਿ ॥
ਜੇਹਾ ਚੀਰੀ ਲਿਖਿਆ ਤੇਹਾ ਹੁਕਮੁ ਕਮਾਹਿ ॥
ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ ॥
(ਸਾਰੰਗ ਕੀ ਵਾਰ, ਪੰਨਾ ੧੨੩੯)

ਜੋ ਜੀਵਾਂ ਦੇ ਦਿਲਾਂ ਦੀ ਜਾਨਣਹਾਰ ਪ੍ਰਭੂ ਹੈ ਉਸ ਅਗੇ ਬੋਲਣਾ ਸ਼ੋਭਦਾ ਨਹੀਂ। ਉਹ ਮਾਲਕ ਐਸਾ ਹੈ ਜਿਸਦਾ ਹੁਕਮ ਮੋੜਿਆ ਨਹੀਂ ਜਾ ਸਕਦਾ। ਜਿਸਦੀ ਸਾਹਿਬੀ ਹਰ ਜੀਵ ਕਬੂਲਦਾ ਹੈ ਉਹ ਸਰਬ ਪ੍ਰਵਾਨਤ ਸਾਹਿਬ ਹੈ। ਪਾਤਸ਼ਾਹ ਅਮੀਰ ਮਲਕ ਤੇ ਫ਼ੌਜਾਂ ਦੇ ਸਰਦਾਰ ਸਾਰਿਆਂ ਨੂੰ ਉਸਦੀ ਰਜ਼ਾ ਵਿਚ ਤੁਰਨਾ ਪੈਂਦਾ ਹੈ। ਸਾਹਿਬ ਸਤਿਗੁਰੂ ਫੁਰਮਾਉਂਦੇ ਹਨ ਸਾਨੂੰ ਉਹ ਕਾਰ ਭਲੀ ਸਮਝ ਕੇ ਕਰਨੀ ਚਾਹੀਦੀ ਹੈ ਜੋ ਉਸ ਮਾਲਕ ਨੂੰ ਚੰਗੀ ਲੱਗੇ। ਇਨ੍ਹਾਂ ਜੀਵਾਂ ਦੇ ਹੱਥ ਵਿਚ ਕੁਝ ਨਹੀਂ ਇਨ੍ਹਾਂ ਤਾਂ ਉਸ ਮਾਲਕ ਦੇ ਹੁਕਮ ਵਿਚ ਚਲਣਾ ਹੈ। ਸਾਹਿਬ ਦਾ ਫੁਰਮਾਨ ਹੁੰਦਾ ਹੈ ਤਾਂ ਇਹ ਉਠਕੇ ਰਸਤੇ ਪੈ ਜਾਂਦੇ ਹਨ। ਕਰਲੈ ਦਾ ਅਰਥ ਰਸਤਾ ਹੈ। ਜੈਸਾ ਹੁਕਮ ਲਿਖਿਆ ਹੋਇਆ ਆਉਂਦਾ ਹੈ ਇਹ ਜੀਵ ਉਸੇ ਤਰ੍ਹਾਂ ਹੁਕਮ ਮੰਨਦੇ ਹਨ। ਉਸ ਸਾਹਿਬ ਦੇ ਘੱਲੇ ਹੋਏ ਇਸ ਦੁਨੀਆਂ ਵਿਚ ਆਉਂਦੇ ਹਨ ਅਤੇ ਉਸਦੇ ਸੱਦੇ ਹੋਏ ਉਠ ਕੇ ਚਲੇ ਜਾਂਦੇ ਹਨ।

ਸਤਿਗੁਰੂ ਅੰਗਦ ਦੇਵ ਜੀ ਦੀ ਬਾਣੀ ਵਿਚੋਂ ਪਰਮਾਤਮਾ ਦੇ ਮਹਾਨ ਹੁਕਮ ਦੀ ਮਹਾਨਤਾ, ਹੁਕਮੀ ਦਾ ਹੁਕਮ ਮੰਨਣ ਦੀ ਪ੍ਰੇਰਨਾ ਅਤੇ ਹੁਕਮ ਮੰਨਣ ਨਾਲ

ਪ੍ਰਵਾਨਗੀ ਮਿਲਣ ਦੀ ਵਿਆਖਿਆ ਹੈ। ਵਾਰ-ਵਾਰ ਹੁਕਮ ਮੰਨਣ ਦੀ ਪ੍ਰੇਰਨਾ ਦਿੰਦੇ ਹਨ। ਫੁਰਮਾਉਂਦੇ ਹਨ ਕਿ ਹੁਕਮ ਤਾਂ ਅਟੱਲ ਹੈ ਉਹ ਤਾਂ ਵਰਤੇਗਾ। ਦਿਨ ਅਵੱਸ਼ ਆਵੇਗਾ ਰਾਤ ਆਵੇਗੀ ਤੂੰ ਕਹੇਂ ਮੈਂ ਰਾਤ ਨੂੰ ਨਹੀਂ ਮੰਨਦਾ ਤਾਂ ਆਖੀ ਜਾ। ਪਰ ਰਾਤ ਤਾਂ ਹੈ। ਤੂੰ ਆਖੀ ਜਾ ਮੈਂ ਬੁਢਾਪੇ ਨੂੰ ਨਹੀਂ ਮੰਨਦਾ ਪਰ ਬੁਢਾਪਾ ਤਾਂ ਜ਼ਰੂਰ ਆਵੇਗਾ। ਤੂੰ ਆਖੀ ਜਾ ਮੈਂ ਮੌਤ ਨੂੰ ਨਹੀਂ ਮੰਨਦਾ ਪਰ ਹੁਕਮ ਹੈ ਉਹ ਤਾਂ ਜ਼ਰੂਰ ਵਰਤੇਗਾ ਮੌਤ ਆਵੇਗੀ। ਫਿਰ ਜੋ ਟਲਦਾ ਨਹੀਂ ਅਵੱਸ਼ ਹੀ ਵਰਤਣਾ ਹੈ ਤੂੰ ਖਿੜੇ ਮੱਥੇ ਕਿਉਂ ਨਹੀਂ ਕਬੂਲ ਕਰਦਾ। ਤੂੰ ਖਿੜੇ ਮੱਥੇ ਕਬੂਲ ਕਰੇਂ ਤਾਂ ਇਸ ਨਾਲ ਮਾਲਕ ਪ੍ਰਸੰਨ ਹੋਵੇਗਾ ਅਤੇ ਤੂੰ ਵੀ ਨਿਹਾਲ ਹੋ ਜਾਵੇਂਗਾ।

ਉਸਦਾ ਹੁਕਮ ਆ ਗਿਆ ਹੈ ਉਸਨੇ ਸਾਨੂੰ ਭੇਜਿਆ ਹੈ; ਜਦੋਂ ਰਜ਼ਾ ਵਰਤੇਗੀ ਤਾਂ ਜ਼ਰੂਰ ਵਾਪਸ ਜਾਣਾ ਪਵੇਗਾ।

**ਜਾਂ ਆਏ ਤਾ ਤਿਨਹਿ ਪਠਾਏ ਚਾਲੇ ਤਿਨੈ ਬੁਲਾਇ ਲਇਆ।**

(ਰਾਮਕਲੀ ਮ: ੧, ਪੰਨਾ ੯੦੭)

ਏਸੇ ਪੰਗਤੀ ਦੀ ਵਿਆਖਿਆ ਕਰਦੇ ਇਕਬਾਲ ਕਹਿੰਦੇ ਹਨ–

**ਲਾਈ ਹਯਾਤ ਆਏ ਕਜ਼ਾ ਲੇ ਚਲੀ ਚਲੇ।**
**ਨਾ ਅਪਨੀ ਖੁਸ਼ੀ ਸੇ ਆਏ ਨਾ ਅਪਨੀ ਖੁਸ਼ੀ ਚਲੇ।**

ਕਬੀਰ ਸਾਹਿਬ ਜੀ ਕਹਿੰਦੇ ਹਨ ਬੰਦੇ ਤੂੰ ਬੰਦਗੀ ਧਾਰਨ ਕਰ। ਉਸਦਾ ਫੁਰਮਾਨ ਤਾਂ ਹਰ ਇਕ ਸਿਰ 'ਤੇ ਹੈ ਕੋਈ ਦਲੀਲ ਅਪੀਲ ਨਹੀਂ। ਉਹ ਤਾਂ ਮੰਨਣਾ ਹੀ ਪਵੇਗਾ। ਮੰਨਣ ਵਿਚ ਹੀ ਸੁਖ ਹੈ। ਉਹੀ ਦਰਿਆ ਹੈ ਉਹੀ ਮਲਾਹ ਹੈ ਉਸੇ ਕਰਕੇ ਹੀ ਨਿਸਤਾਰਾ ਹੋਣਾ ਹੈ।

**ਫੁਰਮਾਨੁ ਤੇਰਾ ਸਿਰੈ ਊਪਰਿ ਫਿਰਿ ਨ ਕਰਤ ਬੀਚਾਰ॥**
**ਤੁਹੀ ਦਰੀਆ ਤੁਹੀ ਕਰੀਆ ਤੁਝੈ ਤੇ ਨਿਸਤਾਰ॥**
**ਬੰਦੇ ਬੰਦਗੀ ਇਕਤੀਆਰ। ਸਾਹਿਬੁ ਰੋਸੁ ਧਰਉ ਕਿ ਪਿਆਰ॥**

(ਗਉੜੀ ਕਬੀਰ ਜੀ, ਪੰਨਾ ੩੩੮)

ਉਸ ਮਾਲਕ ਦੀ ਹਕੂਮਤ ਹਰ ਜੁਗ ਵਿਚ ਸਦਾ ਤੋਂ ਹੀ ਜਾਣੀ ਜਾਂਦੀ ਹੈ। ਉਸ ਮਾਲਕ ਦੇ ਦਰ 'ਤੇ ਉਹੀ ਸਰਦਾਰ ਹਨ ਜੋ ਹੁਕਮ ਮੰਨਦੇ ਹਨ। ਹੁਕਮੀ ਕਾਰ ਵਾਸਤੇ ਤਾਂ ਉਸਨੇ ਜੀਵ ਨੂੰ ਜਗਤ ਵਿਚ ਭੇਜਿਆ ਹੈ।

ਨਾਗਾਰਚੀ ਸਤਿਗੁਰੂ ਨੇ ਇਹ ਰੱਬੀ ਹੁਕਮ ਸ਼ਬਦ ਰਾਹੀਂ ਸੁਣਾ ਦਿਤਾ ਹੈ।

**ਸਚੇ ਕੀ ਸਿਰਕਾਰ ਜੁਗੁ ਜੁਗੁ ਜਾਣੀਐ॥**
**ਹੁਕਮੁ ਮੰਨੇ ਸਿਰਦਾਰੁ ਦਰਿ ਦੀਬਾਣੀਐ॥**
**ਫੁਰਮਾਨੀ ਹੈ ਕਾਰ ਖਸਮਿ ਪਠਾਇਆ॥**
**ਤਬਲਬਾਜ ਬੀਚਾਰ ਸਬਦਿ ਸੁਣਾਇਆ॥**

(ਮਾਝ ਕੀ ਵਾਰ ਸਲੋਕ ਮ: ੧, ਪੰਨਾ ੧੪੨)

ਗੁਰੂ ਦਾ ਹੁਕਮ ਸੁਣ ਕੇ ਜੋ ਤਿਆਰ ਹੋ ਗਏ ਉਨ੍ਹਾਂ ਸਫਰ ਖ਼ਰਚ ਤਿਆਰ ਕੀਤਾ। ਉਨ੍ਹਾਂ ਆਪਣੇ ਆਪ ਨੂੰ ਸੰਕੋਚਿਆ। ਇਹ ਧਿਆਨ ਵੀ ਆਇਆ ਕਿ ਜਿਸਦੇ ਭੇਜੇ ਆਏ ਹਾਂ ਉਸਦੇ ਸਾਹਮਣੇ ਜਾਣਾ ਹੈ ਤੇ ਕਿਹੜਾ ਮੂੰਹ ਲੈ ਕੇ ਜਾਣਾ ਹੈ। ਉਸਨੇ ਫੁਰਮਾਨੀ ਕਾਰ ਵਾਸਤੇ ਸਾਨੂੰ ਭੇਜਿਆ ਹੈ।

ਫੁਰਮਾਨੀ ਕਾਰ ਕੀ ਹੈ ਉਸਦਾ ਹੁਕਮ ਆਪ ਮੰਨਣਾ ਤੇ ਦੂਸਰਿਆਂ ਨੂੰ ਮੰਨਣ ਵਾਸਤੇ ਪ੍ਰੇਰਨਾ ਦੇਣੀ। ਸਤਿਗੁਰੂ ਨਾਨਕ ਦੇਵ ਜੀ ਨੇ ਸਾਰੀ ਜ਼ਿੰਦਗੀ ਹੁਕਮ ਮੰਨਿਆ ਤੇ ਹੁਕਮ ਮੰਨਣ ਦੀ ਪ੍ਰੇਰਨਾ ਸ਼ਬਦ ਰਾਹੀਂ ਦਿੱਤੀ। ਕਿਹਾ ਕਿ ਹੁਕਮ ਰਾਹੀਂ ਉਸ ਮਾਲਕ ਨਾਲ ਬਣ ਆਉਂਦੀ ਹੈ। ਉਸ ਦੀ ਹਜ਼ੂਰੀ ਵਿਚ ਸੱਚ ਹੀ ਕਬੂਲ ਹੁੰਦਾ ਹੈ ਸਾਹਿਬ ਤੇਰੇ ਕੋਲੋਂ ਲੇਖਾ ਮੰਗੇਗਾ ਦੁਨੀਆਂ ਵੇਖਕੇ ਰੱਬ ਨਾ ਭੁੱਲ।

ਹੁਕਮਿ ਰਜਾਈ ਸਾਖਤੀ ਦਰਗਹ ਸਚੁ ਕਬੂਲੁ ॥
ਸਾਹਿਬੁ ਲੇਖਾ ਮੰਗਸੀ ਦੁਨੀਆ ਦੇਖਿ ਨ ਭੂਲੁ ॥ ਮ: ੧ ॥

(ਮਾਰੂ ਵਾਰ, ਪੰਨਾ ੧੦੯੦)

ਹੰਕਾਰੀ ਬੰਦੇ ਦਾ ਸੁਭਾਅ ਬਣ ਜਾਂਦਾ ਹੈ ਕਿ ਉਸਨੂੰ ਮਰਨਾ ਭੁੱਲ ਜਾਂਦਾ ਹੈ। ਉਹ ਆਪਣੇ ਆਪ ਨੂੰ ਸਦਾ ਲਈ ਅਮਰ ਸਮਝਦਾ ਹੈ ਅਤੇ ਫਿਰ ਉਹ ਹੁਕਮ ਮੰਨਦਾ ਨਹੀਂ ਦੂਸਰਿਆਂ 'ਤੇ ਹੁਕਮ ਕਰਦਾ ਹੈ। ਹੁਕਮ ਮੰਨ ਕੇ ਅੰਮ੍ਰਿਤ ਪੀਣਾ ਸੀ। ਪਰ ਉਹ ਹੁਕਮ ਕਰਕੇ ਮਜ਼ਲੂਮਾਂ ਦਾ ਖ਼ੂਨ ਪੀਂਦਾ ਹੈ ਅਤੇ ਉਸ ਖ਼ੂਨ ਦਾ ਲੇਖਾ ਦੇਣਾ ਪੈਂਦਾ ਹੈ। ਰੱਬ ਲੇਖਾ ਲੈਂਦਾ ਹੈ।

ਇਕ ਵਾਰ ਜੰਗਲ ਵਿਚ ਇਕ ਫਕੀਰ ਨੂੰ ਕੁਝ ਸ਼ਿਕਾਰੀ ਮਿਲੇ। ਫਕੀਰ ਨੇ ਕਿਹਾ ਤੁਸੀਂ ਜੰਗਲ ਵਿਚ ਸ਼ਿਕਾਰ ਕਰਨ ਆਏ ਹੋ ਕਿਤੇ ਆਪ ਸ਼ਿਕਾਰ ਨਾ ਹੋ ਜਾਣਾ। ਯਾਦ ਰੱਖਣਾ ਬਾਕੀ ਜੋ ਮਰਜ਼ੀ ਖਾਉ ਪਰ ਹਾਥੀ ਦੇ ਬੱਚੇ ਦਾ ਮਾਸ ਨਾ ਖਾਣਾ। ਫਕੀਰ ਚਲਾ ਗਿਆ। ਸ਼ਿਕਾਰੀਆਂ ਨੂੰ ਹੋਰ ਕੋਈ ਸ਼ਿਕਾਰ ਨਾ ਮਿਲਿਆ ਹਾਥੀ ਦਾ ਬੱਚਾ ਹੀ ਮਿਲਿਆ ਉਨ੍ਹਾਂ ਮਾਰ ਦਿੱਤਾ। ਤਿੰਨ ਤਾਂ ਉਸਦਾ ਮਾਸ ਖਾ ਗਏ ਪਰ ਇਕ ਨੇ ਫਕੀਰ ਦੀ ਗੱਲ ਯਾਦ ਰੱਖੀ ਉਸਨੇ ਉਹ ਮਾਸ ਨਹੀਂ ਖਾਧਾ। ਹੱਥਣੀ ਆਪਣੇ ਬੱਚੇ ਨੂੰ ਲੱਭਦੀ ਪਾਗ਼ਲ ਹੋਈ ਫਿਰਦੀ ਸੀ। ਸ਼ਿਕਾਰੀ ਸੁੱਤੇ ਸਨ ਉਸਨੇ ਸੁੱਤਿਆਂ ਦਾ ਮੂੰਹ ਸੁੰਘਿਆ। ਜਿਸ-ਜਿਸ ਮੂੰਹ ਵਿਚੋਂ ਉਸਨੂੰ ਆਪਣੇ ਬੱਚੇ ਦੇ ਖ਼ੂਨ ਦੀ ਬਾਸ ਆ ਗਈ ਉਸਨੂੰ ਮਾਰ ਦਿੱਤਾ। ਇਕ ਦੇ ਮੂੰਹ ਵਿਚੋਂ ਉਹ ਬਾਸ ਨਹੀਂ ਆਈ ਉਸਨੂੰ ਛੱਡ ਦਿੱਤਾ। ਤਿੰਨ ਮਾਰੇ ਗਏ। ਬਚਿਆ ਸ਼ਿਕਾਰੀ ਫਕੀਰ ਨੂੰ ਮਿਲਿਆ ਤੇ ਉਸਨੇ ਫਕੀਰ ਨੂੰ ਸਾਰੀ ਗੱਲ ਦੱਸੀ। ਉਸ ਫਕੀਰ ਨੇ ਕਿਹਾ ਮੈਂ ਤੁਹਾਡੇ ਭਲੇ ਲਈ ਕਿਹਾ ਸੀ; ਤੂੰ ਮੰਨ ਲਈ ਤੂੰ ਬਚ ਗਿਆ ਹੈਂ। ਜਿਨ੍ਹਾਂ ਨਹੀਂ

ਮੰਨੀ ਉਹ ਮਰ ਗਏ ਹਨ। ਫਕੀਰ ਨੇ ਸ਼ਿਕਾਰੀ ਨੂੰ ਇਕ ਗੱਲ ਕਹੀ ਕਿ ਐ ਖ਼ੁਦਾ ਦੇ ਬੰਦੇ ਧਿਆਨ ਨਾਲ ਸੁਣ।

ਖ਼ੁਦਾ ਵੀ ਬੰਦਿਆਂ ਦੇ ਮੂੰਹ ਸੁੰਘਦਾ ਹੈ। ਜਿਸ-ਜਿਸ ਨੇ ਉਸਦੇ ਬੱਚਿਆਂ ਦਾ ਖ਼ੂਨ ਪੀਤਾ ਹੈ ਉਹ ਨਹੀਂ ਛੱਡੇਗਾ। ਹੱਥਣੀ ਕੋਲੋਂ ਤਾਂ ਸ਼ਾਇਦ ਸ਼ਿਕਾਰੀ ਬਚ ਜਾਂਦੇ। ਜੰਗਲ ਵਿਚ ਨਾ ਸੌਂਦੇ ਤਾਂ ਬਚ ਜਾਂਦੇ। ਪਰ ਪਰਮਾਤਮਾ ਕੋਲੋਂ ਕੋਈ ਕਿਥੇ ਜਾਵੇਗਾ। ਦੁਨੀਆਂ ਵੇਖ ਕੇ ਰੱਬ ਨਾ ਭੁੱਲ। ਤੂੰ ਆਪਣੇ ਹੁਕਮ ਦੀ ਮਸਤੀ ਵਿਚ ਉਸ ਰੱਬੀ ਹੁਕਮ ਨੂੰ ਨਾ ਭੁੱਲ ਨਹੀਂ ਤਾਂ ਉਹ ਤੇਰੇ ਕੋਲੋਂ ਲੇਖਾ ਲਵੇਗਾ।

ਪਾਪੀ ਕਰਮ ਕਮਾਵਦੇ ਕਰਦੇ ਹਾਇ ਹਾਇ॥
ਨਾਨਕ ਜਿਉ ਮਥਨਿ ਮਧਾਣੀਆ ਤਿਉ ਮਥੇ ਧ੍ਰਮ ਰਾਇ॥

(ਮ: ੫, ਪੰਨਾ ੧੪੨੫)

ਸਤਿਗੁਰੂ ਅੰਗਦ ਦੇਵ ਕਹਿੰਦੇ ਹਨ ਬੰਦੇ ਨੂੰ ਆਪਣੇ ਹੁਕਮ ਦਾ ਭਰਮ ਹੈ। ਚੰਗਾ ਹੈ ਛੇਤੀ ਪਤਾ ਲੱਗ ਜਾਏ ਕਿ ਉਸ ਪ੍ਰਭੂ ਦਾ ਹੁਕਮ ਅਟੱਲ ਹੈ। ਉਸ ਦੇ ਹੁਕਮ ਵਿਚ ਆਏ ਹਾਂ। ਹੁਕਮ ਵਿਚ ਜੀ ਰਹੇ ਹਾਂ। ਹੁਕਮ ਵਿਚ ਹੀ ਵਾਪਸ ਜਾਵਾਂਗੇ। ਫਿਰ ਚੰਗਾ ਹੈ ਹੁਕਮੀ ਬੰਦੇ ਬਣ ਕੇ ਜੀਵੀਏ ਤੇ ਉਸਦੇ ਦਰ ਤੇ ਪ੍ਰਵਾਣ ਹੋਈਏ।

ਮਿਟਾ ਦੇ ਅਪਨੀ ਹਸਤੀ ਕੋ ਅਗਰ ਕਿਛ ਮਰਤਬਾ ਚਾਹੇਂ।
ਕਿ ਦਾਨਾ ਖ਼ਾਕ ਸੇ ਮਿਲ ਕਰ ਗੁਲੇ ਗੁਲਜ਼ਾਰ ਹੋਤਾ ਹੈ।



# 41

ਮ: ੨॥ ਸਿਫਤ ਜਿਨਾਂ ਕਉ ਬਖਸੀਐ ਸੇਈ ਪੋਤੇਦਾਰ॥
ਕੁੰਜੀ ਜਿਨ ਕਉ ਦਿਤੀਆ ਤਿਨ੍ਾ ਮਿਲੇ ਭੰਡਾਰ॥
ਜਹ ਭੰਡਾਰੀ ਹੂ ਗੁਣ ਨਿਕਲਹਿ ਤੇ ਕੀਅਹਿ ਪਰਵਾਣੁ॥
ਨਦਰ ਤਿਨ੍ਾ ਕਉ ਨਾਨਕਾ ਨਾਮੁ ਜਿਨਾ ਨੀਸਾਣੁ॥
(ਸਾਰੰਗ ਕੀ ਵਾਰ, ਪੰਨਾ ੧੨੩੯)

ਪਰਮਾਤਮਾ ਦੇ ਅਸਲ ਖ਼ਜ਼ਾਨਚੀ ਉਹ ਹਨ ਜਿਨ੍ਹਾਂ ਨੂੰ ਪਰਮਾਤਮਾ ਦੇ ਦਰ ਤੋਂ ਸਿਫ਼ਤ ਸਾਲਾਹ ਦੀ ਦਾਤ ਮਿਲੀ ਹੈ, ਬਖ਼ਸ਼ੀਸ਼ ਹੋਈ ਹੈ। ਜਿਨ੍ਹਾਂ ਨੂੰ ਪਰਮਾਤਮਾ ਆਪਣੇ ਖ਼ਜ਼ਾਨੇ ਦੀ ਚਾਬੀ ਦੇ ਦਿੰਦਾ ਹੈ ਉਨ੍ਹਾਂ ਨੂੰ ਰੱਬੀ ਭੰਡਾਰ ਮਿਲ ਜਾਂਦਾ ਹੈ। ਜਿੱਥੇ ਹਿਰਦੇ ਵਿਚ ਰੱਬੀ ਖ਼ਜ਼ਾਨੇ ਬਣਦੇ ਹਨ, ਉਨ੍ਹਾਂ ਖ਼ਜ਼ਾਨਿਆਂ ਵਿਚੋਂ ਰੱਬੀ ਗੁਣ ਪ੍ਰਗਟ ਹੁੰਦੇ ਹਨ। ਉਹ ਗੁਣ ਪਰਮਾਤਮਾ ਦੇ ਦਰ 'ਤੇ ਪ੍ਰਵਾਨ ਹੁੰਦੇ ਹਨ। ਇਨ੍ਹਾਂ ਗੁਣਾਂ ਸਦਕਾ ਮਨੁੱਖ ਪ੍ਰਭੂ ਦੀ ਹਜ਼ੂਰੀ ਵਿਚ ਕਬੂਲ ਹੁੰਦੇ ਹਨ।

ਚਾਬੀ ਦਾ ਕੋਈ ਏਡਾ ਵੱਡਾ ਵਜ਼ਨ ਨਹੀਂ ਹੁੰਦਾ, ਪਰ ਵੱਡੇ ਤੋਂ ਵੱਡੇ ਤਾਲੇ ਨੂੰ ਖੋਲ੍ਹ ਦਿੰਦੀ ਹੈ। ਇਕ ਵਾਰ ਮੈਂ ਸਿੰਘਾਪੁਰ ਸਾਂ। ਇਹ ਸੰਨ 1979 ਦਾ ਜ਼ਿਕਰ ਹੈ। ਗੁਰਦੁਆਰੇ ਦੇ ਜੋ ਮੈਨੇਜਰ ਸਨ ਉਨ੍ਹਾਂ ਦਾ ਤਖ਼ੱਲਸ ਦੁਖੀਆ ਸੀ। ਸਾਰੇ ਉਨ੍ਹਾਂ ਨੂੰ ਆਦਰ ਨਾਲ ਦੁਖੀਆ ਸਾਹਿਬ ਕਹਿੰਦੇ ਸਨ। ਦਰਵਾਜ਼ੇ ਨੂੰ ਖਿੱਚਿਆਂ ਤਾਲਾ ਬੰਦ ਹੋ ਜਾਂਦਾ ਸੀ। ਮੇਰੇ ਕੋਲੋਂ ਚਾਬੀ ਅੰਦਰ ਰਹਿ ਗਈ, ਦਰਵਾਜ਼ਾ ਬੰਦ ਹੋ ਗਿਆ। ਮੈਂ ਦੁਖੀਆ ਸਾਹਿਬ ਕੋਲ ਗਿਆ। ਉਨ੍ਹਾਂ ਨੂੰ ਦੱਸਿਆ ਕਿ ਚਾਬੀ ਅੰਦਰ ਰਹਿ ਗਈ ਹੈ। ਉਹ ਹੱਸ ਕੇ ਕਹਿਣ ਲੱਗੇ ਫਿਰ ਕੀ ਹੋਇਆ, ਚਾਬੀਆਂ ਹੀ ਚਾਬੀਆਂ ਹਨ। ਜਿੰਨੀਆਂ ਆਖੋ ਚਾਬੀਆਂ ਦੇ ਦਿੰਦੇ ਹਾਂ। ਉਨ੍ਹਾਂ ਨੇ ਚਾਬੀਆਂ ਦੇ ਗੁੱਛਿਆਂ ਨਾਲ ਭਰਿਆ ਡੱਬਾ ਮੈਨੂੰ ਦੇ ਦਿੱਤਾ ਤੇ ਕਹਿਣ ਲੱਗੇ ਅਰਾਮ ਨਾਲ ਬੈਠ ਕੇ ਲਗਾਉ, ਕੋਈ ਨਾ ਕੋਈ ਲੱਗ ਜਾਏਗੀ। ਮੈਂ ਘੰਟਾ ਭਰ ਖਪਦਾ ਰਿਹਾ। ਵਾਰੀ-

ਵਾਰੀ ਚਾਬੀਆਂ ਲਗਾਈਆਂ ਪਰ ਲੱਗੀ ਕੋਈ ਨਾ। ਉਨੇ ਚਿਰ ਨੂੰ ਫਿਰਦੇ ਫਿਰਾਂਦੇ ਦੁਖੀਆ ਸਾਹਿਬ ਇਧਰ ਆ ਗਏ। ਮੈਨੂੰ ਕਹਿਣ ਲੱਗੇ ਚਾਬੀ ਨਹੀਂ ਲੱਗਦੀ? ਮੈਂ ਕਿਹਾ ਨਹੀਂ। ਹੱਸ ਕੇ ਕਹਿਣ ਲੱਗੇ ਇਸ ਤਾਲੇ ਦੀ ਚਾਬੀ ਹੋਵੇ ਤੇ ਲੱਗੇ। ਇਹਦੀ ਚਾਬੀ ਇਹਦੇ ਵਿਚ ਹੈ ਹੀ ਨਹੀਂ। ਇਕੋ ਚਾਬੀ ਸੀ ਜੋ ਤੁਹਾਡੇ ਕੋਲੋਂ ਅੰਦਰ ਰਹਿ ਗਈ ਹੈ। ਖ਼ੈਰ, ਮੇਰੇ ਕੋਲ ਇਕ ਮਾਸਟਰ ਕੀ ਹੈ, ਉਸ ਨਾਲ ਸਾਰੇ ਤਾਲੇ ਖੁੱਲ੍ਹ ਜਾਂਦੇ ਹਨ। ਮੈਂ ਕਿਹਾ, ਤੁਸੀਂ ਮੈਨੂੰ ਇਨਾ ਕਿਉਂ ਖਪਾਇਆ ਹੈ, ਪਹਿਲੇ ਹੀ ਦੱਸ ਦਿੰਦੇ। ਉਹ ਸ਼ਾਇਰ ਵੀ ਸਨ, ਕਹਿਣ ਲੱਗੇ ਮੈਂ ਸੋਚਿਆ ਨਾਲੇ ਤਾਂ ਅੱਗੇ ਲਈ ਚਾਬੀ ਦਾ ਧਿਆਨ ਰੱਖਣਗੇ ਅਤੇ ਨਾਲੇ ਦਿਹਾੜੀ ਦੀ ਕਥਾ ਮਿਲ ਜਾਏਗੀ। ਮੈਂ ਉਨ੍ਹਾਂ ਦਾ ਬੜਾ ਧੰਨਵਾਦ ਕੀਤਾ।

ਸੱਸ ਜਦੋਂ ਨੂੰਹ ਨੂੰ ਘਰ ਦੀਆਂ ਚਾਬੀਆਂ ਦਿੰਦੀ ਹੈ ਤਾਂ ਨੂੰਹ ਦੀ ਖ਼ੁਸ਼ੀ ਵੇਖਣ ਵਾਲੀ ਹੁੰਦੀ ਹੈ। ਜਿਸਨੂੰ ਘਰ ਦੀਆਂ ਚਾਬੀਆਂ ਮਿਲ ਗਈਆਂ ਉਹ ਤਾਂ ਘਰ ਦਾ ਮਾਲਕ ਹੁੰਦਾ ਹੈ। ਜਿੱਥੇ ਮਾਲਕ ਹੁੰਦਾ ਹੈ, ਉਥੇ ਜ਼ਿੰਮੇਵਾਰ ਵੀ ਹੁੰਦਾ ਹੈ।

ਸਤਿਗੁਰੂ ਨੂੰ ਰੱਬੀ ਖ਼ਜ਼ਾਨਿਆਂ ਦੀਆਂ ਚਾਬੀਆਂ ਪਰਮਾਤਮਾ ਨੇ ਦਿੱਤੀਆਂ ਹਨ। ਸਤਿਗੁਰੂ ਦੇ ਹੱਥ ਵਿਚ ਚਾਬੀ ਹੈ। ਰੱਬੀ ਖ਼ਜ਼ਾਨਾ ਜੋ ਮਨੁੱਖ ਦੇ ਅੰਦਰ ਹੈ, ਗੁਰੂ ਦੀ ਕ੍ਰਿਪਾ ਬਿਨਾਂ ਉਸ ਦਰ ਦਾ ਖੁਲ੍ਹਣਾ ਮੁਸ਼ਕਿਲ ਹੈ। ਗੁਰ ਵਾਕ ਹੈ—

> ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ
> ਗੁਰੁ ਪੂਰੈ ਭਾਗਿ ਮਿਲਾਵਣਿਆ ॥

ਰੱਬੀ ਖ਼ਜ਼ਾਨਿਆਂ ਦੀ ਕੁੰਜੀ ਵੀ ਗੁਰੂ ਦੇ ਹੱਥ ਵਿਚ ਹੈ ਅਤੇ ਜੋ ਅਸੀਂ ਬੰਧਨਾਂ ਦੀ ਕੈਦ ਵਿਚ ਹਾਂ, ਸਾਡੀਆਂ ਬੇੜੀਆਂ ਦੀਆਂ ਚਾਬੀਆਂ ਵੀ ਸਤਿਗੁਰੂ ਦੇ ਹੱਥ ਵਿਚ ਹਨ।

> ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ ॥
> ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ ॥
> (ਸਲੋਕ ਮ: ੨, ਸਾਰੰਗ ਕੀ ਵਾਰ)

ਜਿੰਨੇ ਵੀ ਧਾਰਮਿਕ ਸਾਧਨ ਹਨ ਅਸਲ ਵਿਚ ਇਹ ਚਾਬੀਆਂ ਸਨ। ਸ਼ਾਇਦ ਕਿਸੇ ਵੇਲੇ ਤਾਲੇ ਠੀਕ ਹੋਣ, ਚਾਬੀਆਂ ਲਗਦੀਆਂ ਹੋਣ, ਪਰ ਅੱਜ ਤਾਂ ਕਰਮਕਾਂਡ ਦੀਆਂ ਚਾਬੀਆਂ ਕਿਸੇ ਤਾਲੇ ਨੂੰ ਨਹੀਂ ਖੋਲ੍ਹ ਰਹੀਆਂ।

ਅੱਜ ਤਾਂ ਇਕ ਹੀ ਮਾਸਟਰ ਕੀ ਹੈ। ਉਹ ਹੈ ਸਤਿਗੁਰ ਅੰਗਦ ਦੇਵ ਜੀ ਦੇ ਪਾਸ। ਉਹ ਕਹਿੰਦੇ ਹਨ, ਉਹ ਚਾਬੀ, ਮਾਸਟਰ ਕੀ ਹੈ ਪਰਮਾਤਮਾ ਦੀ ਸਿਫ਼ਤ ਸਾਲਾਹ ਦੀ। ਇਹ ਰੱਬ ਦੀ ਕੀਰਤੀ, ਰੱਬ ਦੀ ਮਹਿਮਾ ਦੀ ਐਸੀ ਚਾਬੀ ਹੈ ਜਿਸ

ਨਾਲ ਜਿੰਨੇ ਰੱਬੀ ਖ਼ਜ਼ਾਨੇ ਹਨ, ਉਹ ਸਾਰੇ ਹੀ ਖੁਲ੍ਹ ਜਾਂਦੇ ਹਨ ਅਤੇ ਮਨੁੱਖ ਮਾਲੋ ਮਾਲ ਹੋ ਜਾਂਦਾ ਹੈ।

ਇਕ ਸੰਤ ਭੀਖਾ ਜੀ ਹੋਏ ਹਨ। ਅਕਸਰ ਉਹ ਜਿੱਥੇ ਜਾਂਦੇ ਸਨ ਇਕ ਗੱਲ ਕਹਿੰਦੇ ਸਨ ਕਿ ਜਗਤ ਵਿਚ ਗ਼ਰੀਬ ਕੋਈ ਨਹੀਂ, ਕੰਗਾਲ ਕੋਈ ਨਹੀਂ। ਹਰ ਮਨੁੱਖ ਦੀ ਗਠੜੀ ਵਿਚ ਲਾਲ ਹਨ। ਉਹ ਲਾਲ ਹਨ ਪਰਮਾਤਮਾ ਦੀ ਸਿਫ਼ਤ-ਸਾਲਾਹ ਦੇ। ਜਿਨ੍ਹਾਂ ਨੂੰ ਗਠੜੀ ਖੋਲ੍ਹਣੀ ਆ ਗਈ ਉਹ ਧਨਵਾਨ ਹਨ, ਪਰ ਜਿਨ੍ਹਾਂ ਨੂੰ ਗੰਢ ਖੋਲ੍ਹਣੀ ਨਹੀਂ ਆਈ ਉਹ ਕੰਗਾਲ ਹਨ। ਗੰਢ ਖੋਲ੍ਹਣੀ ਨਹੀਂ ਆਈ ਭਾਵ ਗੁਰੂ ਦੀ ਬਖ਼ਸ਼ਿਸ਼ ਨਹੀਂ ਹੋਈ। ਸਿਫ਼ਤ-ਸਾਲਾਹ ਨਹੀਂ ਕੀਤੀ। ਇਹ ਰਤਨ ਪ੍ਰਗਟ ਨਹੀਂ ਹੋ ਸਕੇ।

**ਭੀਖਾ ਭੁਖਾ ਕੋ ਨਹੀ ਸਭ ਕੀ ਗਠੜੀ ਲਾਲ॥**
**ਖੋਲ ਨਾ ਜਾਣੈ ਗੰਠੜੀ ਯਾਂ ਤੇ ਭਇਉ ਕੰਗਾਲ॥**

ਇਹ ਗੰਢ ਖੋਲ੍ਹਣੀ ਸਤਿਗੁਰੂ ਦੱਸਦੇ ਹਨ ਅਤੇ ਇਹ ਖੋਜ ਅੰਦਰ ਦੀ ਹੈ ਬਾਹਰ ਦੀ ਨਹੀਂ। ਅੰਦਰ ਰਤਨ ਹਨ। ਕਿਤੇ ਗਠੜੀ ਕਿਹਾ ਹੈ, ਕਿਤੇ ਕੋਠੜੀ ਕਿਹਾ ਹੈ, ਪਰ ਉਸ ਕੋਠੜੀ ਵਿਚ ਹਨੇਰਾ ਹੈ। ਬਾਹਰ ਦਾ ਪ੍ਰਕਾਸ਼ ਉਥੇ ਕੰਮ ਨਹੀਂ ਕਰਦਾ। ਪ੍ਰਕਾਸ਼ ਰੱਬ ਦੀ ਦਾਤ ਹੈ। ਸਾਨੂੰ ਭਲੀ ਭਾਂਤ ਪਤਾ ਹੈ ਕਿ ਜੇ ਅਚਾਨਕ ਲਾਈਟ ਚਲੀ ਜਾਏ ਤਾਂ ਪਰਿਵਾਰ ਦੇ ਮੈਂਬਰਾਂ ਦੇ ਮੂੰਹੋਂ ਜੋ ਪਹਿਲੀ ਗੱਲ ਨਿਕਲਦੀ ਹੈ ਉਹ ਇਹੀ ਹੈ ਕਿ ਓਹੋ ਬੱਤੀ ਬੰਦ ਹੋ ਗਈ। ਹੁਣ ਸਭ ਤੋਂ ਪਹਿਲਾਂ ਕੰਮ ਏਹੀ ਹੈ ਕਿ ਰੌਸ਼ਨੀ ਕਿਵੇਂ ਹੋਵੇ। ਜਿਹੜਾ ਵੀ ਕੰਮ ਕਰਦੇ ਹੋਈਏ ਉਹ ਵਿੱਚੇ ਛੱਡਣਾ ਪੈਂਦਾ ਹੈ। ਪਹਿਲਾ ਕੰਮ ਹੈ ਰੌਸ਼ਨੀ ਕਰੀਏ। ਹਨੇਰੇ ਵਿਚ ਤਾਂ ਉਹ ਚੀਜ਼ਾਂ ਜੋ ਅਸੀਂ ਆਪ ਹੀ ਟਿਕਾਈਆਂ ਹੁੰਦੀਆਂ ਹਨ, ਠੇਡੇ ਲੱਗ ਕੇ ਉਹ ਡਿਗਦੀਆਂ ਹਨ ਤੇ ਟੁੱਟਦੀਆਂ ਹਨ। ਏਸੇ ਲਈ ਸਿਆਣੇ ਕਹਿੰਦੇ ਹਨ ਕਿ ਹਨੇਰੇ ਵਿਚ ਕੁਝ ਨਾ ਕਰ, ਰੁਕ ਜਾ, ਪਹਿਲੇ ਪ੍ਰਕਾਸ਼ ਕਰ।

ਅੰਦਰ ਹਨੇਰਾ ਹੈ ਤਾਂ ਐਵੇਂ ਟੱਕਰਾਂ ਨਾ ਮਾਰ, ਪਹਿਲੇ ਪ੍ਰਕਾਸ਼ ਕਰ। ਉਹ ਪ੍ਰਕਾਸ਼ ਹੈ ਸਤਿਗੁਰੂ ਦੇ ਸ਼ਬਦ ਦਾ। ਸ਼ਬਦ ਦੀ ਰੌਸ਼ਨੀ ਵਿਚ ਰਤਨਾਂ ਦੀ ਭਰੀ ਹੋਈ ਕੋਠੜੀ, ਜਿਸਦੀ ਕੋਈ ਉਪਮਾ ਨਹੀਂ, ਉਹ ਖੁਲ੍ਹ ਜਾਂਦੀ ਹੈ।

**ਸਤਿਗੁਰ ਸਬਦਿ ਉਜਾਰੋ ਦੀਪਾ॥**
**ਬਿਨਸਿਓ ਅੰਧਕਾਰ ਤਿਹ ਮੰਦਰਿ,**
**ਰਤਨ ਕੋਠੜੀ ਖੁਲ੍ਹੀ ਅਨੂਪਾ॥ ਰਹਾਉ॥**
**ਬਿਸਮਨ ਬਿਸਮ ਭਏ ਜਉ ਪੇਖਿਓ**
**ਕਹਨੁ ਨ ਜਾਇ ਵਡਿਆਈ॥**

ਮਗਨ ਭਏ ਊਹਾਂ ਸੰਗਿ ਮਾਤੇ
ਓਤਿ ਪੋਤਿ ਲਪਟਾਈ॥

(ਬਿਲਾਵਲ ਮ: ੫, ਪੰਨਾ ੮੨੧)

ਇਹ ਕੋਠੜੀ ਖੁਲ੍ਹਦੀ ਹੈ ਸਤਿਗੁਰੂ ਦੀ ਕ੍ਰਿਪਾ ਨਾਲ। ਚਾਬੀ ਹੈ ਗੁਰ ਸ਼ਬਦ ਦੀ। ਸ਼ਬਦ ਦਾ ਪ੍ਰਕਾਸ਼ ਹੀ ਚਾਬੀ ਹੈ। ਮਿਲਦੀ ਹੈ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਪਾਸੋਂ। ਪਰ ਅਸੀਂ ਅੰਮ੍ਰਿਤਧਾਰੀ ਹੋ ਕੇ ਸੁਚੇਤ ਹੋਈਏ, ਚਾਬੀ ਤਾਂ ਹੀ ਲੱਗੇਗੀ। ਇਕ ਸ਼ਰਾਬੀ ਪਤੀ ਤਾਲੇ ਨਾਲ ਘੁਲ ਰਿਹਾ ਸੀ। ਉਪਰੋਂ ਪਤਨੀ ਨੇ ਕਿਹਾ ਦੂਸਰੀ ਚਾਬੀ ਸੁੱਟ ਦਿਆਂ। ਪਤੀ ਕਹਿਣ ਲੱਗਾ ਤਾਲਾ ਹੀ ਸੁੱਟ, ਚਾਬੀ ਤਾਂ ਹੈ, ਤਾਲਾ ਹੀ ਨਹੀਂ ਲੱਭਦਾ। ਅਸੀਂ ਸ਼ਬਦ ਦੀ ਚਾਬੀ ਲਾਈਏ ਪਰ ਅੰਮ੍ਰਿਤਧਾਰੀ ਹੋ ਕੇ, ਸੁਚੇਤ ਹੋ ਕੇ।



## 42

ਮ: ੨॥ ਕਥਾ ਕਹਾਣੀ ਬੇਦੀ ਆਣੀ ਪਾਪੁ ਪੁੰਨੁ ਬੀਚਾਰੁ॥
ਦੇ ਦੇ ਲੈਣਾ ਲੈ ਲੈ ਦੇਣਾ ਨਰਕਿ ਸੁਰਗਿ ਅਵਤਾਰ॥
ਉਤਮ ਮਧਿਮ ਜਾਤੀਂ ਜਿਨਸੀ ਭਰਮਿ ਭਵੈ ਸੰਸਾਰੁ॥
ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚਿ ਆਈ॥
ਗੁਰਮੁਖਿ ਆਖੀ ਗੁਰਮੁਖਿ ਜਾਤੀ ਸੁਰਤੀ ਕਰਮਿ ਧਿਆਈ॥
ਹੁਕਮੁ ਸਾਜਿ ਹੁਕਮੈ ਵਿਚਿ ਰਖੈ ਹੁਕਮੈ ਅੰਦਰਿ ਵੇਖੈ॥
ਨਾਨਕ ਅਗਹੁ ਹਉਮੈ ਤੁਟੈ ਤਾਂਕੋ ਲਿਖੀਐ ਲੇਖੈ॥
(ਸਾਰੰਗ ਕੀ ਵਾਰ, ਪੰਨਾ ੧੨੪੩)

ਜਿਹੜੀ ਕਥਾ ਵੇਦਾਂ ਨੇ ਲਿਆਂਦੀ ਹੈ, ਜਿਹੜੀ ਕਹਾਣੀ ਵੇਦਾਂ ਨੇ ਸੁਣਾਈ ਹੈ, ਉਹ ਇਹ ਵੀਚਾਰ ਹੈ ਕਿ ਪਾਪ ਕੀ ਹੈ ਅਤੇ ਪੁੰਨ ਕੀ ਹੈ। ਜੋ ਦੇਵਾਂਗੇ, ਦਾਨ ਕਰਾਂਗੇ, ਉਹੀ ਅੱਗੇ ਵਾਪਸ ਮਿਲੇਗਾ ਅਤੇ ਜੋ ਏਥੇ ਲਵਾਂਗੇ ਉਹ ਅੱਗੇ ਵਾਪਸ ਕਰਨਾ ਪਵੇਗਾ। ਕੀਤੇ ਕਰਮਾਂ ਅਨੁਸਾਰ ਨਰਕ ਹੈ, ਸਵਰਗ ਹੈ। ਕੀਤੇ ਕਰਮਾਂ ਅਨੁਸਾਰ ਜਨਮ ਹੈ। ਉੱਤਮ ਜਾਤ ਵਿਚ ਜਨਮ ਜਾਂ ਨੀਚ ਜਾਤ ਵਿਚ ਜਨਮ ਇਹ ਵੀ ਕੀਤੇ ਦਾਨ ਪੁੰਨ ਅਨੁਸਾਰ ਹੈ। ਇਹ ਇਕ ਵਹਿਮ ਸੀ। ਐਸੇ ਭਰਮਾਂ ਵਿਚ ਦੁਨੀਆਂ ਖ਼ੁਆਰ ਹੁੰਦੀ ਹੈ।

ਜੋ ਅਮਰ ਕਰਨ ਵਾਲੀ ਅੰਮ੍ਰਿਤ ਬਾਣੀ ਹੈ, ਜੋ ਤੱਤ ਪ੍ਰਭੂ ਦਾ ਵਖਿਆਣ ਕਰਦੀ ਹੈ। ਇਹ ਸਤਿਗੁਰਾਂ ਜਦੋਂ ਰੱਬ ਦੀ ਸਿਫ਼ਤ ਸਾਲਾਹ ਕੀਤੀ, ਉਸ ਨੇ ਗਿਆਨ ਬਖ਼ਸ਼ਿਆ, ਉਸ ਨੇ ਧਿਆਨ ਬਖ਼ਸ਼ਿਆ। ਉਸ ਬਖ਼ਸ਼ੇ ਹੋਏ ਗਿਆਨ ਧਿਆਨ ਵਿਚ ਬਾਣੀ ਪ੍ਰਗਟ ਹੋਈ ਹੈ। ਇਹ ਬਾਣੀ ਗੁਰੂ ਨੇ ਉਚਾਰੀ ਹੈ, ਇਸ ਬਾਣੀ ਨੂੰ ਜਾਣਿਆ ਹੈ ਸੁਰਤ ਵਾਲਿਆਂ ਗੁਰਮੁਖਾਂ ਨੇ, ਪਰਮਾਤਮਾ ਦੀ ਬਖ਼ਸ਼ਿਸ਼ ਨਾਲ ਇਹ ਬਾਣੀ ਧਿਆਈ ਹੈ।

ਪਰਮਾਤਮਾ ਹੁਕਮ ਦੁਆਰਾ ਜੀਵਾਂ ਨੂੰ ਸਾਜਦਾ ਹੈ, ਹੁਕਮ ਵਿਚ ਹੀ ਰਖਦਾ ਹੈ। ਹੁਕਮ ਵਿਚ ਹੀ ਇਨ੍ਹਾਂ ਦੀ ਦੇਖ-ਭਾਲ, ਸੰਭਾਲ ਕਰਦਾ ਹੈ। ਸਤਿਗੁਰੂ ਫੁਰਮਾਉਂਦੇ ਹਨ ਕਿ ਗੁਰਬਾਣੀ ਦੀ ਬਰਕਤ ਨਾਲ ਪਹਿਲਾਂ ਜੀਵ ਦਾ ਹੰਕਾਰ ਟੁੱਟਦਾ ਹੈ ਤਾਂ ਜੀਵ ਪ੍ਰਭੂ ਦੀ ਹਜ਼ੂਰੀ ਵਿਚ ਕਬੂਲ ਹੁੰਦਾ ਹੈ।

ਇਸ ਪ੍ਰਕਰਣ ਵਿਚ ਸਤਿਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ : ਵੇਦ ਨੂੰ ਪੁਕਾਰਨ ਵਾਲਾ ਪੰਡਤ ਵਿਆਖਿਆ ਕਰਦਾ ਹੈ ਕਿ ਪੁੰਨ ਪਾਪ ਹੀ ਨਰਕ ਸਵਰਗ ਦਾ ਮੂਲ ਬੀਜ ਹਨ। ਜੋ ਮਨੁੱਖ ਬੀਜਦਾ ਹੈ ਉਹੀ ਵਢਦਾ ਹੈ। ਫਿਰ ਜਿਹੜਾ ਕੀਤੇ ਦਾ ਫਲ ਖਾਂਦਾ ਹੈ ਉਹੀ ਇਸ ਗੱਲ ਨੂੰ ਜਾਣਦਾ ਹੈ। ਪਰ ਸੱਤਵਾਦੀ ਪੁਰਸ਼ ਰੱਬੀ ਗਿਆਨ ਨੂੰ ਹੀ ਵੱਡਾ ਕਰਕੇ ਆਖਦੇ ਹਨ। ਉਸਦਾ ਗਿਆਨ ਵੱਡਾ ਹੈ, ਜੋ ਪਰਮਾਤਮਾ ਦਾ ਨਾਮ ਸਦਾ ਕਾਇਮ ਰਹਿਣ ਵਾਲਾ ਹੈ। ਫਿਰ ਚੰਗਾ ਹੈ ਕਿ ਮਨੁੱਖ ਸੱਚ ਹੀ ਬੀਜੇ ਅਤੇ ਸੱਚ ਹੀ ਉੱਗੇਗਾ। ਇਸ ਸੱਚ ਦੇ ਫਲ ਨਾਲ ਦਰਗਾਹ ਵਿਚ ਸਤਿਕਾਰ ਵਾਲਾ ਥਾਂ ਮਿਲੇਗਾ। ਲੇਖਾ ਪੱਤਾ ਤਾਂ ਵਪਾਰੀਆਂ ਦਾ ਹੁੰਦਾ ਹੈ ਕਿ ਕੀ ਦੇਵੇਗਾ ਤੇ ਕੀ ਮਿਲੇਗਾ। ਇਹ ਤਾਂ ਵਪਾਰ ਹੈ। ਵੇਦ ਤਾਂ ਵਪਾਰੀ ਹੈ। ਗਿਆਨ ਹੀ ਅਸਲ ਪੂੰਜੀ ਹੈ। ਪਰ ਇਹ ਗਿਆਨ ਦੀ ਰਾਸ ਵੇਦਾਂ ਵਿਚੋਂ ਨਹੀਂ ਮਿਲਦੀ। ਇਹ ਪਰਮਾਤਮਾ ਦੀ ਬਖ਼ਸ਼ਿਸ਼ ਨਾਲ ਹੀ ਪੱਲੇ ਪੈਂਦੀ ਹੈ। ਪਰ ਇਸ ਗਿਆਨ ਦੀ ਰਾਸ ਪੂੰਜੀ ਤੋਂ ਬਿਨਾਂ ਸਫਲ ਸੌਦਾ ਲੱਦ ਕੇ ਭਾਵ ਖੱਟ ਕੇ ਕੋਈ ਵਪਾਰੀ ਰੱਬੀ ਹਜ਼ੂਰੀ ਵਿਚ ਨਹੀਂ ਗਿਆ।

ਮਃ ੧॥ ਬੇਦੁ ਪੁਕਾਰੇ ਪੁੰਨੁ ਪਾਪੁ ਨਰਕ ਸੁਰਗ ਕਾ ਬੀਉ।
ਜੋ ਬੀਜੈ ਸੋ ਉਗਵੈ ਖਾਂਦਾ ਜਾਣੈ ਜੀਉ॥
ਗਿਆਨੁ ਸਾਲਾਹੇ ਵਡਾ ਕਰਿ ਸਚੋ ਸਚਾ ਨਾਉ॥
ਸਚੁ ਬੀਜੈ ਸਚੁ ਉਗਵੈ ਦਰਗਹ ਪਾਈਐ ਥਾਉ॥
ਬੇਦੁ ਵਪਾਰੀ ਗਿਆਨੁ ਰਾਸਿ ਕਰਮੀ ਪਲੈ ਹੋਇ॥
ਨਾਨਕ ਰਾਸੀ ਬਾਹਰਾ ਲਦਿ ਨ ਚਲਿਆ ਕੋਇ॥

(ਪੰਨਾ ੧੨੪੩)

ਵੇਦਾਂ ਦੇ ਇਸ ਵਪਾਰ ਦਾ ਦਾਨ-ਪੁੰਨ, ਪਾਪ-ਪਰਾਸਚਿਤ ਦਾ ਹਾਲ ਦਸਮ ਗ੍ਰੰਥ ਵਿਚ ਹੈ। ਪੜ੍ਹਕੇ ਹੈਰਾਨ ਹੋ ਜਾਈਦਾ ਹੈ ਕਿ ਕੱਪੜਾ ਧੋਣਾ ਸੀ ਪਰ ਕੱਪੜਾ ਧੋਣ ਦੀ ਬਜਾਏ ਕੱਪੜੇ ਨੂੰ ਪਾੜ ਹੀ ਦਿੱਤਾ ਹੈ। ਬਚਿਆ ਹੀ ਕੁਝ ਨਹੀਂ।

ਇਕ ਵਿਦਵਾਨ ਕਹਿੰਦੇ ਹਨ—

ਧੋ ਸ਼ੌਕ ਸੇ ਪਰ ਇਤਨਾ ਨਾ ਰਗੜ,
ਕਿ ਧੱਬਾ ਰਹੇ ਕਪੜੇ ਪਰ, ਨਾ ਕਪੜਾ ਬਾਕੀ।

ਉਹ ਕਥਾ ਐਸੀ ਹੈ ਕਿ ਇਕ ਧਨਵਾਨ ਵਪਾਰੀ ਵਪਾਰ ਵਾਸਤੇ ਲੰਮੇ ਸਫ਼ਰ 'ਤੇ ਗਿਆ। ਉਸਦੀ ਪਤਨੀ ਨੂੰ ਰਾਜੇ ਨੇ ਆਪਣੇ ਘਰ ਪਾ ਲਿਆ। ਪਤੀ ਵਾਪਸ ਆਇਆ ਤਾਂ ਉਹ ਪਤਨੀ ਰਾਜੇ ਨੂੰ ਮਾਰ ਕੇ ਪਤੀ ਦੇ ਪਾਸ ਆ ਗਈ ਪਰ ਡਰਦੇ ਹੋਏ ਰਾਜ ਤੋਂ ਬਾਹਰ ਦੌੜੇ। ਜੰਗਲੀ ਰਸਤਾ ਸੀ। ਇਕ ਥਾਂ ਤੇ ਪਤੀ ਨੂੰ ਸਰਪ ਨੇ ਡੱਸ ਲਿਆ, ਪਤੀ ਮਰ ਗਿਆ। ਪਤਨੀ ਰੋ ਰਹੀ ਸੀ। ਅਵਾਜ਼ ਸੁਣ ਕੇ ਚੋਰ ਆ ਗਏ। ਉਨ੍ਹਾਂ ਫੜਿਆ ਤੇ ਵੇਸਵਾ ਦੇ ਘਰ ਵੇਚ ਦਿੱਤੀ। ਏਨੇ ਚਿਰ ਨੂੰ ਸੌਦਾਗਰ ਦਾ ਪੁੱਤਰ ਜਵਾਨ ਹੋ ਗਿਆ। ਉਹ ਵਪਾਰ ਲਈ ਨਿਕਲਿਆ ਤੇ ਵੇਸਵਾ ਕੋਲ ਗਿਆ। ਵਾਕਫ਼ੀ ਨਿਕਲੀ, ਪਤਾ ਲੱਗਾ ਕਿ ਅਸੀਂ ਮਾਂ ਪੁੱਤਰ ਹੀ ਹਾਂ। ਉਸ ਔਰਤ ਨੇ ਸਮਝਿਆ ਇਹ ਪਾਪ ਹੋਇਆ ਹੈ। ਉਹ ਵੇਦ ਪੜ੍ਹਨ ਵਾਲੇ ਪੰਡਤਾਂ ਕੋਲ ਗਈ ਕਿ ਇਹ ਪਾਪ ਕਿਵੇਂ ਉਤਰੇ।

ਪੰਡਤ ਨੇ ਦੱਸਿਆ ਕਿ ਨਦੀ ਦਾ ਕਿਨਾਰਾ ਹੋਵੇ, ਪਿਪਲ ਦਾ ਰੁੱਖ ਹੋਵੇ, ਉਥੇ ਚਿਖਾ ਚਿਣ ਕੇ ਸੜ ਜਾਉ। ਬਸ ਪਾਪ ਉਤਰ ਜਾਵੇਗਾ। ਕਮਾਲ ਫ਼ੈਸਲਾ ਹੈ। ਪੁੱਤਰ ਵਾਸਤੇ ਕੋਈ ਪ੍ਰਾਸ਼ਚਿਤ ਨਹੀਂ ਕਿਉਂਕਿ ਉਹ ਮਰਦ ਹੈ। ਉਸਨੇ ਚਿਖਾ ਚਿਣ ਲਈ। ਸੜਨ ਲੱਗੀ ਤਾਂ ਉਹ ਬਰਦਾਸ਼ਤ ਨਾ ਕਰ ਸਕੀ ਅਤੇ ਨਦੀ ਵਿਚ ਛਾਲ ਮਾਰ ਗਈ। ਵੱਡੀ ਲੱਕੜੀ ਰੁੜ੍ਹੀ ਆ ਰਹੀ ਸੀ, ਉਸਨੂੰ ਫੜ ਕੇ ਬਚ ਗਈ। ਨਦੀ ਵਿਚੋਂ ਗੁੱਜਰਾਂ ਬਾਹਰ ਕੱਢੀ ਅਤੇ ਇਕ ਗੁੱਜਰ ਨਾਲ ਸ਼ਾਦੀ ਹੋ ਗਈ। ਹੁਣ ਉਹ ਗੁਜਰੀ ਬਣ ਗਈ। ਦੁੱਧ ਵੇਚਣ ਗਈਆਂ ਗੁਜਰੀਆਂ ਦਾ ਦੁੱਧ ਰੁੜ੍ਹ ਗਿਆ। ਬਾਕੀ ਰੋਣ ਤੇ ਉਹ ਹੱਸੇ। ਇਕ ਰਾਜਕੁਮਾਰ ਆ ਗਿਆ ਤੇ ਕਹਿਣ ਲੱਗਾ, ਗੁਜਰੀ ਬਾਕੀ ਰੋ ਰਹੀਆਂ ਹਨ ਤੇ ਤੂੰ ਹੱਸ ਰਹੀ ਹੈਂ, ਕਾਰਨ ਕੀ ਹੈ? ਤੇਰਾ ਨੁਕਸਾਨ ਹੋਇਆ ਹੈ। ਗੁਜਰੀ ਕਹਿਣ ਲੱਗੀ ਕਿਸ ਕਿਸ ਨੁਕਸਾਨ ਨੂੰ ਰੋਵਾਂ। ਸਭ ਤੋਂ ਵੱਡਾ ਨੁਕਸਾਨ ਮੇਰਾ ਵੇਦ ਪਾਠੀ ਪੰਡਤ ਨੇ ਕੀਤਾ ਹੈ। ਮੈਨੂੰ ਰਾਜੇ 'ਤੇ ਅਫ਼ਸੋਸ ਹੈ, ਚੋਰਾਂ 'ਤੇ ਅਫ਼ਸੋਸ ਹੈ। ਇਨ੍ਹਾਂ ਗੁਜਰਾਂ 'ਤੇ ਅਫ਼ਸੋਸ ਹੈ ਪਰ ਸਭ ਤੋਂ ਜ਼ਿਆਦਾ ਉਸ ਅਖੌਤੀ ਧਰਮੀ ਵੇਦ ਵਪਾਰੀ ਪੰਡਤ 'ਤੇ ਅਫ਼ਸੋਸ ਹੈ। ਮੈਂ ਹੁਣ ਇਹ ਛਾਛ ਦੀ ਸੋਚ ਕੀ ਕਰਾਂ। ਗੁਜਰੀ ਦੁੱਧ ਨੂੰ ਛਾਛ ਕਹਿ ਰਹੀ ਹੈ। ਕਹਿਣ ਲੱਗੀ ਰਹਿ ਹੀ ਕੁਝ ਨਹੀਂ ਗਿਆ। ਸੰਸਾਰ ਵਿਚ ਦੁਖੀ ਦੀ ਬਾਂਹ ਫੜਨ ਵਾਲਾ ਕੋਈ ਰਹਿ ਹੀ ਨਹੀਂ ਗਿਆ।

**ਸਵੈਯਾ**

ਨ੍ਰਿਪ ਮਾਰਿ ਚਲੀ ਅਪਨੇ ਪਤਿ ਸਿਉ,
ਪਤਿ ਸਰਪ ਡਸਿਉ ਭਇਉ ਦੁਖ ਭਾਰਹੋ।
ਬਨ ਮੰਝ ਗਈ ਤਬ ਚੋਰ ਰਾਹੀ,
ਤਿਨ ਬੇਚ ਦਈ ਗਨਿਕਾ ਗ੍ਰਿਹਿ ਹੋ।

ਸੁਤ ਸੰਗ ਭਈ ਜਰਬੇ ਕਉ ਗਈ,
ਪੁੰਨ ਕਾਠ ਕੇ ਸੰਗ ਨਦੀ ਤਰਿਹੋਂ॥
ਸੁਨ ਰਾਜ ਕੁਮਾਰ ਹੌਂ ਗੁਜਰੀ ਹੌਂ
ਅਬ ਛਾਛ ਕੀ ਸੋਚ ਕਹਾਂ ਕਰਿਹੋਂ।

ਕਾਸ਼! ਕਦੀ ਇਹ ਬੀਬੀ ਸਤਿਗੁਰਾਂ ਦੀ ਹਜ਼ੂਰੀ ਵਿਚ ਆਈ ਹੁੰਦੀ ਤਾਂ ਸਤਿਗੁਰੂ ਕਹਿੰਦੇ ਆ ਮੇਰੀ ਬੇਟੀ ਆ, ਤੇਰੀ ਬੇਵਸੀ ਹੈ। ਤੇਰੇ 'ਤੇ ਜ਼ੁਲਮ ਹੋਇਆ ਹੈ। ਸਤਿਸੰਗ ਵਿਚ ਬੈਠੇ ਸਤਿਗੁਰੂ ਉਸਦੇ ਦੁੱਖਾਂ ਨੂੰ ਸਾੜ ਦਿੰਦੇ, ਪਰ ਉਸਨੂੰ ਸੜਨ ਲਈ ਕਦੀ ਨਾ ਕਹਿੰਦੇ। ਏਹੀ ਫ਼ਰਕ ਹੈ ਵੇਦਾਂ ਦੀ ਤਾਲੀਮ ਵਿਚ ਤੇ ਗੁਰਬਾਣੀ ਦੀ ਸਿੱਖਿਆ ਵਿਚ।

ਸਤਿਗੁਰੂ ਕਹਿੰਦੇ ਹਨ ਉਹ ਪ੍ਰਭੂ ਮਾਈ ਬਾਪ ਹੈ, ਕੋਈ ਲੇਖਾ ਨਹੀਂ। ਲੇਖਾ ਅਸੀਂ ਕਰਦੇ ਹਾਂ। ਜਦੋਂ ਅਸੀਂ ਲੇਖਾ ਛੱਡਕੇ ਗਿਆਨ ਨਾਲ ਜੁੜੀਏ, ਸੁਰਤ ਧਿਆਨ ਸ਼ਬਦ ਨਾਲ ਜੁੜੇ ਤਾਂ ਇਕ ਪਲ ਵਿਚ ਨਿਸਤਾਰਾ ਹੋ ਜਾਂਦਾ ਹੈ।

ਗਾਵਤ ਉਧਰੇ ਸੁਨਤੇ ਉਧਰੇ ਬਿਨਸੇ ਪਾਪ ਘਨੇਰੇ॥

ਇਹੁ ਬਾਣੀ ਜੋ ਜੀਅਹੁ ਜਾਣੈ
ਤਿਸੁ ਅੰਤਰਿ ਰਵੈ ਹਰਿ ਨਾਮਾ॥



## 43

ਮ: ੨॥ ਜੈਸਾ ਕਰੈ ਕਹਾਵੈ ਤੈਸਾ ਐਸੀ ਬਨੀ ਜਰੂਰਤਿ॥
ਹੋਵਹਿ ਲਿੰਙ ਝਿੰਙ ਨ ਹੋਵਹਿ ਐਸੀ ਕਹੀਐ ਸੂਰਤਿ॥
ਜੋ ਓਸੁ ਇਛੇ ਸੋ ਫਲੁ ਪਾਏ ਤਾਂ ਨਾਨਕ ਕਹੀਐ ਮੂਰਤਿ॥
(ਸਾਰੰਗ ਕੀ ਵਾਰ, ਪੰਨਾ ੧੨੪੪)

ਜ਼ਰੂਰਤ ਇਸ ਗੱਲ ਦੀ ਹੈ ਕਿ ਜੈਸਾ ਕੋਈ ਅਮਲ ਕਰੇ ਉਹੋ ਜਿਹਾ ਅਖਵਾਵੇ। ਐਸੀ ਸੂਰਤ ਹੀ ਸੁੰਦਰ ਮੂਰਤ ਕਹੀ ਜਾਂਦੀ ਹੈ ਜਿਸਦੇ ਅੰਗ ਪੂਰੇ ਹੋਣ। ਅੰਗਹੀਣ ਨਾ ਹੋਵੇ। ਪੂਰਨ ਹਸਤੀ ਤਾਂ ਉਹ ਹੈ ਕਿ ਪੂਰੇ ਕੋਲੋਂ ਜੋ ਇੱਛੇ ਪਾ ਲਵੇ। ਭਾਵ ਇਹ ਹੈ ਕਿ ਪੂਰੇ ਨੂੰ ਪਾ ਕੇ ਪੂਰਾ ਹੋ ਜਾਵੇ।

ਸਤਿਗੁਰੂ ਅੰਗਦ ਦੇਵ ਜੀ ਨੇ ਇਸ ਸਲੋਕ ਵਿਚ ਜੀਵਨ ਦੇ ਬੜੇ ਹੀ ਗਹਿਰੇ ਸੂਤਰ ਦਿੱਤੇ ਹਨ। ਸੂਤਰ ਉਹ ਵੀਚਾਰ ਹੁੰਦੇ ਹਨ ਕਿ ਜਿਵੇਂ ਸੂਤਰ ਲਪੇਟਿਆ ਹੈ ਤਾਂ ਹੱਥ ਵਿਚ, ਮੁੱਠੀ ਵਿਚ ਬੰਦ ਕਰ ਲੈਂਦੇ ਹਾਂ। ਪਰ ਜਦੋਂ ਖੋਲ੍ਹਦੇ ਹਾਂ ਤਾਂ ਉਹ ਕਿੰਨਾ ਲੰਮਾ ਹੋ ਜਾਂਦਾ ਹੈ। ਇਸ ਸਲੋਕ ਦਾ ਪਹਿਲਾ ਸੂਤਰ ਹੈ।

ਜੈਸਾ ਮਨੁੱਖ ਕਰਮ ਅਮਲ ਕਰਦਾ ਹੈ ਉਹੋ ਜਿਹਾ ਅਖਵਾਵੇ। ਕੋਈ ਮਨੁੱਖ ਚੋਰੀ ਕਰਦਾ ਹੈ ਤਾਂ ਆਪਣੇ ਦਰਵਾਜ਼ੇ ਅੱਗੇ ਲਿਖ ਦੇਵੇ ਕਿ ਇਹ ਚੋਰ ਦਾ ਘਰ ਹੈ। ਦੁਨੀਆਂ ਨੂੰ ਦੱਸੇ ਮੈਂ ਚੋਰ ਹਾਂ। ਚੋਰੀ ਮੇਰਾ ਪਰਮ ਧਰਮ ਹੈ। ਐਸਾ ਇਕ ਦਿਨ ਨਹੀਂ ਚੱਲ ਸਕੇਗਾ। ਉਸਨੂੰ ਚੋਰੀ ਛੱਡਣੀ ਪਵੇਗੀ। ਚੋਰਾਂ ਨੇ ਦਰਵਾਜ਼ਿਆਂ ਅੱਗੇ ਲਿਖ ਕੇ ਲਗਾਇਆ ਹੈ ਦੇਸ਼ ਭਗਤ।

ਏਸੇ ਕਾਰਨ ਜੀਵਨ ਅਸਥ ਵਿਅਸਥ ਹੋ ਗਿਆ ਹੈ ਕਿ ਮਨੁੱਖ ਆਪਣੇ ਪ੍ਰਤੀ ਸੱਚਾ ਨਹੀਂ। ਜੇ ਮਨੁੱਖ ਜੀਵਨ ਵਿਚ ਇਹ ਫ਼ੈਸਲਾ ਕਰ ਲਵੇ ਕਿ ਮੈਂ ਉਹੀ ਕਰਾਂਗਾ ਜੋ ਅਖਵਾਵਾਂਗਾ। ਮਨੁੱਖ ਆਪਣੇ ਪ੍ਰਤੀ ਸਚਿਆਰ ਹੋ ਜਾਵੇ ਤਾਂ ਐਸਾ ਹੋ ਸਕਦਾ ਹੈ ਕਿ ਇਸ ਦੇ ਕਰਮ ਤੇ ਪ੍ਰਸਿੱਧੀ ਇਕ ਹੋ ਜਾਣਗੇ। ਇਸਦੇ ਕਰਮ ਵੀ ਪਵਿੱਤਰ

ਹੋਣਗੇ ਅਤੇ ਇਸਦਾ ਨਾਮ ਵੀ ਸਚਿਆਰ ਹੋਵੇਗਾ। ਗੁਰੂ ਨਾਨਕ ਦੇਵ ਜੀ ਨੇ ਤੁਲੰਬੇ ਵਿਚ ਸੱਜਣ ਨੂੰ ਇਹੀ ਗੱਲ ਕਹੀ ਸੀ ਕਿ ਨਾਮ ਤੇ ਕਰਮ ਇਕ ਕਰ ਲੈ। ਸੱਜਣ ਨਾਮ ਹੈ ਤਾਂ ਕਰਮ ਸੱਜਣ ਵਾਲੇ ਕਰ। ਜੇ ਕਰਮ ਨਹੀਂ ਬਦਲ ਸਕਦਾ ਤਾਂ ਸ਼ਰੇਆਮ ਠੱਗ ਅਖਵਾ, ਸ਼ੇਖ ਸੱਜਣ ਨਾ ਅਖਵਾ। ਉਹ ਕੁਝ ਅਖਵਾ ਜੋ ਤੂੰ ਕਰਦਾ ਹੈਂ। ਇਹੀ ਗੱਲ ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਨੂੰ ਕਹੀ ਸੀ ਕਿ ਤੇਰਾ ਨਾਮ ਤੇ ਕਰਮ ਇਕ ਨਹੀਂ। ਤੂੰ ਕਰਮ ਕਰਦਾ ਹੈਂ ਫਰੇਬੀਆਂ ਵਾਲੇ ਤੇ ਨਾਮ ਹੈ ਔਰੰਗਜ਼ੇਬ। ਔਰੰਗ ਦਾ ਮਾਅਨਾ ਹੁੰਦਾ ਹੈ ਤਖ਼ਤ ਤੇ ਜ਼ੇਬ ਦਾ ਅਰਥ ਹੈ ਸ਼ੋਭਾ। ਤਖ਼ਤ ਦੀ ਸ਼ੋਭਾ, ਪਰ ਸੱਚ ਹੈ, ਤੂੰ ਤਖ਼ਤ ਨੂੰ ਕਲੰਕ ਹੈਂ। ਜਾਂ ਕਰਮ ਬਦਲ ਜਾਂ ਆਪਣਾ ਨਾਮ ਬਦਲ ਦੇ।

ਨਾ ਜ਼ੇਬਦ ਤੁਰਾ ਨਾਮੇ ਔਰੰਗਜ਼ੇਬ॥
ਕਿ ਔਰੰਗਜ਼ੇਬਾਂ ਨਾ ਬਾਇਦ ਫ਼ਰੇਬ॥

ਦੂਸਰਾ ਵਿਚਾਰ ਹੈ ਕਿ ਮਨੁੱਖ ਉਹ ਸੁੰਦਰ ਹੈ ਜਿਸਦੇ ਅੰਗ ਪੂਰੇ ਹੋਣ। ਕੋਈ ਅੰਗ ਘੱਟ ਨਾ ਹੋਵੇ। ਪੁਰਾਤਨ ਪਰੰਪਰਾ ਵਿਚ ਭਾਵੇਂ ਮਨੁੱਖ ਹੋਵੇ ਭਾਵੇਂ ਜਾਨਵਰ ਹੋਵੇ, ਅੰਗਹੀਣ ਦੀ ਬਲੀ ਨਹੀਂ ਸੀ ਦਿੱਤੀ ਜਾਂਦੀ। ਇਕ ਕਥਾ ਹੈ ਕਿ ਰਾਜਾ ਕੁਝ ਕੱਟ ਰਿਹਾ ਸੀ। ਤੇਜ਼ ਛੁਰੀ ਨਾਲ ਉਂਗਲੀ ਕੱਟੀ ਗਈ। ਵਜ਼ੀਰ ਕਹਿਣ ਲੱਗਾ ਇਹ ਵੀ ਚੰਗਾ ਹੋਇਆ ਹੈ। ਰਾਜੇ ਨੇ ਗੁੱਸਾ ਕੀਤਾ ਤੇ ਉਸਨੂੰ ਕੈਦ ਕਰ ਦਿੱਤਾ। ਰਾਜਾ ਸ਼ਿਕਾਰ ਗਿਆ ਤੇ ਸਾਥ ਤੋਂ ਵਿਛੜ ਗਿਆ। ਅਵਧੂਤਾਂ ਦੇ ਕਾਬੂ ਆ ਗਿਆ। ਉਹ ਇਸਦੀ ਬਲੀ ਦੇਣ ਲੱਗੇ ਸਨ ਤਾਂ ਵੇਖਿਆ ਇਕ ਉਂਗਲ ਘੱਟ ਹੈ। ਉਨ੍ਹਾਂ ਛੱਡ ਦਿੱਤਾ। ਵਾਪਸ ਆ ਗਿਆ, ਵਜ਼ੀਰ ਨੂੰ ਕੈਦੋਂ ਬਾਹਰ ਕੱਢਿਆ ਤੇ ਖਿਮਾ ਮੰਗੀ ਕਿ ਮੈਂ ਤੈਨੂੰ ਕੈਦ ਕੀਤਾ ਹੈ। ਤੂੰ ਠੀਕ ਹੀ ਕਿਹਾ ਸੀ ਕਿ ਚੰਗਾ ਹੋਇਆ ਹੈ। ਵਜ਼ੀਰ ਕਹਿਣ ਲੱਗਾ ਜਿਹੜਾ ਤੂੰ ਮੈਨੂੰ ਕੈਦ ਕੀਤਾ ਹੈ ਇਹ ਵੀ ਚੰਗਾ ਹੋਇਆ ਹੈ, ਨਹੀਂ ਤਾਂ ਤੁਸੀਂ ਬਚ ਗਏ ਪਰ ਮੇਰੀ ਬਲੀ ਚੜ੍ਹ ਜਾਣੀ ਸੀ। ਇਸ ਕਥਾ ਦਾ ਭਾਵ ਇਥੇ ਅਸੀਂ ਇਹ ਲੈਣਾ ਹੈ ਕਿ ਅਧੂਰੇ ਦੀ ਬਲੀ ਪ੍ਰਵਾਨ ਨਹੀਂ। ਅਸਲ ਭਾਵ ਇਹ ਸੀ ਕਿ ਅਧੂਰਾ ਮਨੁੱਖ ਪ੍ਰਵਾਨ ਨਹੀਂ। ਜਨਮ ਵੇਲੇ ਪਹਿਲਾ ਫ਼ਿਕਰ ਹੁੰਦਾ ਹੈ ਕਿ ਬੱਚਾ ਜਿਉਂਦਾ ਹੈ, ਦੂਸਰਾ ਫ਼ਿਕਰ ਹੁੰਦਾ ਹੈ ਕਿ ਅੰਗ ਸਾਬਤ ਹਨ।

ਸਤਿਗੁਰਾਂ ਨੇ ਸਿੱਖ ਨੂੰ ਅੰਦਰੋਂ ਪੂਰਾ ਕੀਤਾ ਹੈ ਬਾਣੀ ਦੇ ਕੇ। ਬਾਣੀ ਸਿੱਖੀ ਦੀ ਜਿੰਦ ਜਾਨ ਹੈ। ਜਿਸ ਸਿੱਖ ਦੇ ਅੰਦਰ ਬਾਣੀ ਨਹੀਂ ਉਹ ਮੁਰਦਾ ਹੈ। ਬਾਣਾ ਸਿੱਖੀ ਦਾ ਸਰੀਰ ਹੈ। ਬਾਣਾ ਵੀ ਚਾਹੀਦਾ ਹੈ ਪਰ ਬਾਣੀ ਵੀ ਚਾਹੀਦੀ ਹੈ। ਬਾਣਾ ਬਾਣੀ ਦੇ ਕੇ ਸਤਿਗੁਰਾਂ ਸਿੱਖ ਨੂੰ ਪੂਰਾ ਕੀਤਾ ਹੈ।

ਜਿਵੇਂ ਪਰਮਾਤਮਾ ਜੋ ਚਾਹੁੰਦਾ ਹੈ ਉਹੀ ਕੁਝ ਹੋ ਜਾਂਦਾ ਹੈ। ਜਿਹੜੇ ਰਬ ਦੇ ਪਿਆਰੇ ਹਨ, ਪੂਰੇ ਨਾਲ ਜੁੜ ਕੇ ਪੂਰੇ ਹੋ ਗਏ ਹਨ। ਉਨ੍ਹਾਂ ਦੀ ਵੀ ਜੋ ਇੱਛਾ ਹੁੰਦੀ ਹੈ ਉਹ ਫੌਰਨ ਪੂਰੀ ਹੋ ਜਾਂਦੀ ਹੈ। ਸੱਤੇ ਬਲਵੰਡ ਦੀ ਵਾਰ ਪੜ੍ਹੀਏ ਤਾਂ ਉਹ ਲਿਖਦੇ ਹਨ : ਗੁਰੂ ਅੰਗਦ ਦੇਵ ਜੀ ਜੋ ਕਹਿੰਦੇ ਹਨ ਸੱਚਾ ਪਰਮਾਤਮਾ ਉਸੇ ਵੇਲੇ ਕਰ ਦਿੰਦਾ ਹੈ। ਧਰਮਰਾਜ ਜਿਹੜਾ ਜੀਵਾਂ ਵਿਚ ਤੇ ਪਰਮਾਤਮਾ ਵਿਚ ਵਿਚੋਲਗੀ ਕਰ ਰਿਹਾ ਹੈ ਇਹ ਸਤਿਗੁਰੂ ਅੰਗਦ ਦੇਵ ਜੀ ਨੂੰ ਪੁੱਛ ਕੇ ਕੰਮ ਕਰਦਾ ਹੈ।

ਧਰਮਰਾਇ ਹੈ ਦੇਵਤਾ ਲੈ ਗਲਾਂ ਕਰੇ ਦਲਾਲੀ॥
ਸਤਿਗੁਰੁ ਆਖੈ ਸਚਾ ਕਰੇ ਸਾ ਬਾਤ ਹੋਵੈ ਦਰਹਾਲੀ॥
ਗੁਰ ਅੰਗਦ ਦੀ ਦੋਹੀ ਫਿਰੀ ਸਚੁ ਕਰਤੈ ਬੰਧਿ ਬਹਾਲੀ॥

(ਪੰਨਾ ੯੬੭)

ਐਸੀ ਪੂਰੀ ਹਸਤੀ ਪੂਰੇ ਦਾ ਸਰੂਪ ਹੈ। ਭਟਾਂ ਨੇ ਸਵੈਯਾਂ ਵਿਚ ਤਾਂ ਹੀ ਇਹ ਬਚਨ ਕਹੇ ਹਨ :

ਸੁ ਕਹਹੁ ਟਲ ਗੁਰ ਸੇਵੀਐ ਅਹਿਨਿਸਿ ਸਹਜਿ ਸੁਭਾਇ।
ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖ ਜਾਇ॥

(ਸਵਈਏ ਮ: ੨ ਕੇ, ਪੰਨਾ ੧੩੯੨)



## 44

ਮ: ੨॥ ਵੈਦਾ ਵੈਦੁ ਸੁਵੈਦੁ ਤੂ ਪਹਿਲਾ ਰੋਗੁ ਪਛਾਣੁ॥
ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ ਘਾਣਿ॥
ਜਿਤੁ ਦਾਰੂ ਰੋਗ ਉਠਿਅਹਿ, ਤਨਿ ਸੁਖੁ ਵਸੈ ਆਇ॥
ਰੋਗ ਗਵਾਇਹਿ ਆਪਣਾ ਤ ਨਾਨਕ ਵੈਦ ਸਦਾਇ॥
(ਮਲਾਰ ਕੀ ਵਾਰ ਮ: ੧, ਪੰਨਾ ੧੨੭੯)

ਹੇ ਭਾਈ! ਵੈਦਾਂ ਵਿਚੋਂ ਤੈਨੂੰ ਵੱਡਾ ਵੈਦ ਤਾਂ ਹੀ ਸਮਝੀਏ ਜੇ ਤੂੰ ਪਹਿਲਾਂ ਬਿਮਾਰੀਆਂ ਦੀ ਪਛਾਣ ਕਰੇਂ। ਫਿਰ ਅਜਿਹੀ ਔਸ਼ਧੀ ਲੱਭ ਲਵੇਂ ਜਿਸ ਦਵਾਈ ਨਾਲ ਸਾਰੇ ਰੋਗ ਦੂਰ ਹੋ ਜਾਣ। ਜਿਸ ਦਵਾਈ ਨਾਲ ਰੋਗ ਸਰੀਰ ਵਿਚੋਂ ਡੇਰਾ ਪੁੱਟ ਕੇ ਚਲੇ ਜਾਣ ਅਤੇ ਸਰੀਰ ਵਿਚ ਅਰੋਗਤਾ ਤੇ ਸੁਖ ਆ ਵਸੇ। ਹੇ ਵੈਦ! ਪਹਿਲਾਂ ਆਪਣਾ ਰੋਗ ਦੂਰ ਕਰ ਫੇਰ ਹੀ ਵੱਡਾ ਵੈਦ ਅਖਵਾ। ਇਸ ਵਿਸ਼ੇ 'ਤੇ ਹੀ ਗੁਰੂ ਨਾਨਕ ਦੇਵ ਜੀ ਦਾ ਇਕ ਸਲੋਕ ਹੈ:

ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ॥
ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ॥

ਹਕੀਮ ਨੂੰ ਇਲਾਜ ਕਰਨ ਵਾਸਤੇ ਬੁਲਾਇਆ ਗਿਆ ਤਾਂ ਉਹ ਬਾਂਹ ਫੜ ਕੇ ਨਾੜੀ ਟਟੋਲਦਾ ਹੈ ਪਰ ਭੋਲਾ ਵੈਦ ਇਹ ਨਹੀਂ ਸਮਝਦਾ ਕਿ ਇਹ ਪ੍ਰਭੂ ਵਿਛੋੜੇ ਦੀ ਦਰਦ ਕਲੇਜੇ ਵਿਚ ਹੈ।

ਗੁਰੂ ਰਾਮਦਾਸ ਜੀ ਫੁਰਮਾਉਂਦੇ ਹਨ ਕਿ ਮੇਰੇ ਰੋਮ ਰੋਮ ਵਿਚ, ਮੇਰੇ ਮਨ ਵਿਚ, ਤਨ ਵਿਚ ਇਕ ਪੀੜਾ ਹੈ। ਇਹ ਪੀੜਾ ਪ੍ਰਭੂ ਵਿਛੋੜੇ ਦੀ ਹੈ। ਮੈਨੂੰ ਪ੍ਰਭੂ ਦੇ ਦੀਦਾਰ ਬਿਨਾਂ ਨੀਂਦ ਨਹੀਂ ਪੈਂਦੀ। ਮੇਰੇ ਹਿਰਦੇ ਵਿਚ, ਮਨ ਤਨ ਵਿਚ ਪੀੜ ਹੈ। ਪਰ ਪ੍ਰੇਮ ਪੀੜਾ ਨੂੰ ਕੌਣ ਸਮਝੇ। ਵੈਦ ਤਾਂ ਨਾੜੀ ਵੇਖ ਕੇ ਹੀ ਭੁੱਲ ਗਏ ਹਨ। ਭਾਵ ਇਨ੍ਹਾਂ ਨੂੰ ਰੋਗ ਨਹੀਂ ਲੱਭਾ।

ਰੋਮਿ ਰੋਮਿ ਮਨਿ ਤਨਿ ਇਕ ਬੇਦਨ ਮੈ ਪ੍ਰਭ ਦੇਖੇ ਬਿਨੁ ਨੀਦ ਨਾ ਪਈਆ।
ਬੈਦਕ ਨਾਟਿਕ ਦੇਖਿ ਭੁਲਾਨੇ ਮੈ ਹਿਰਦੈ ਮਨਿ ਤਨਿ ਪ੍ਰੇਮ ਪੀਰ ਲਗਈਆ।
(ਬਿਲਾਵਲ ਮ: ੪, ਪੰਨਾ ੮੩੬)

ਸ਼ੇਖ ਸਾਅਦੀ ਨੇ ਇਸ ਭਾਵ ਦਾ ਇਕ ਸ਼ੇਅਰ ਲਿਖਿਆ ਹੈ ਕਿ ਹੇ ਨਾਦਾਨ ਵੈਦ, ਮੇਰੇ ਸਿਰਹਾਣਿਉ ਉਠ ਪਉ। ਪ੍ਰੇਮ ਦੇ ਬਿਮਾਰਾਂ ਵਾਸਤੇ ਦਰਸ਼ਨਾਂ ਤੋਂ ਬਿਨਾਂ ਹੋਰ ਕੋਈ ਦਵਾਈ ਨਹੀਂ ਹੁੰਦੀ:

ਅਜ਼ ਸਰੇ ਬਾਲੀਨੇ ਮਨ, ਬਰਖੇਜ਼ ਐ ਨਾਦਾਂ ਤਬੀਬ।
ਦਰਦਮੰਦਾਂ ਇਸ਼ਕ ਰਾ ਦਾਰੂ ਬਜੁਜ਼ ਦੀਦਾਰੇ ਨੇਸਤ।

ਸਤਿਗੁਰੂ ਸਰੀਰਕ ਰੋਗਾਂ ਨਾਲੋਂ ਮਾਨਸਿਕ ਰੋਗਾਂ ਨੂੰ ਖ਼ਤਰਨਾਕ ਸਮਝਦੇ ਹਨ। ਸਰੀਰਕ ਰੋਗ ਤਾਂ ਸਿਰਫ਼ ਸਰੀਰਕ ਪੀੜਾ ਹੀ ਦਿੰਦੇ ਹਨ ਪਰ ਮਾਨਸਿਕ ਰੋਗ ਤਾਂ ਮਨੁੱਖ ਦਾ ਜਨਮ ਹੀ ਬਰਬਾਦ ਕਰ ਦੇਂਦੇ ਹਨ।

ਪਰਿਵਾਰਕ ਵਿਛੋੜਾ ਧਨ ਦੀ ਖ਼ਾਤਰ ਹੋਣਾ ਦੁਖਦਾਈ ਹੈ। ਪਰਿਵਾਰ ਕਿਤੇ ਹੈ ਪਰ ਮਨੁੱਖ ਕਈ-ਕਈ ਸਾਲ ਪਰਦੇਸ ਵਿਚ ਧਨ ਦੀ ਖ਼ਾਤਰ ਪਰਿਵਾਰ ਤੋਂ ਦੂਰ ਰਹਿੰਦਾ ਹੈ। ਇਹ ਵਿਛੋੜਾ ਵੀ ਦੁਖਦਾਈ ਹੈ, ਪਰ ਫਿਰ ਵੀ ਉਡੀਕ ਵਿਚ ਸਮਾਂ ਬਤੀਤ ਹੋ ਜਾਂਦਾ ਹੈ। ਇਕ ਹੋਰ ਵਿਛੋੜਾ ਦੁਖਦਾਈ ਹੈ ਕਿ ਭੈਣ ਭਰਾ ਕੋਲ ਹਨ ਪਰ ਬੋਲਚਾਲ ਨਹੀਂ ਰਿਹਾ। ਇਹ ਵਿਛੋੜਾ ਦੁਖਦਾਈ ਹੈ। ਇਸ ਦਾ ਕਾਰਨ ਕੇਵਲ ਹਉਮੈ ਹੈ। ਕੋਲ ਰਹਿੰਦੇ ਪਰਿਵਾਰ ਤੋਂ ਨਰਾਜ਼ ਹੋ ਕੇ ਵਿਛੜ ਜਾਣ ਦਾ ਕਾਰਨ ਕੋਈ ਵੀ ਹੋਵੇ, ਪਰ ਮੂਲ ਕਾਰਨ ਹਉਮੈ ਹੈ। ਪਰਮਾਤਮਾ ਤੋਂ ਜੀਵ ਦਾ ਜੋ ਵਿਛੋੜਾ ਹੈ ਇਸਦਾ ਕਾਰਨ ਵੀ ਹਉਮੈ ਹੈ।

ਤਨ ਦੀ ਭੁੱਖ ਦਾ ਕਾਰਨ ਤਾਂ ਪ੍ਰਕ੍ਰਿਤਕ ਹੈ। ਅਤੇ ਰੱਬ ਨੇ ਰਿਜ਼ਕ ਬਣਾਇਆ ਹੈ, ਹਰ ਜੀਵ ਪੇਟ ਭਰ ਹੀ ਲੈਂਦਾ ਹੈ। ਪਰ ਮਨ ਦੀ ਭੁੱਖ ਦਾ ਕਾਰਨ ਤਾਂ ਕੇਵਲ ਹਉਮੈ ਹੈ। ਮੈਂ ਹਾਂ, ਮੇਰਾ ਕੁਝ ਹੈ, ਮੇਰਾ ਹੋਰ ਹੋਵੇ, ਹੋਰ ਹੋਵੇ। ਇਸ ਲੋਭ ਤੇ ਤ੍ਰਿਸ਼ਨਾ ਦੇ ਮਗਰ ਕੇਵਲ ਹਉਮੈ ਹੀ ਹੈ।

ਸ਼ਕਤੀਸ਼ਾਲੀ ਜਮਦੂਤ ਦਾ ਡਰ, ਡਰ ਦਾ ਕਾਰਨ, ਕੇਵਲ ਹਉਮੈ ਹੈ। ਜਿਨ੍ਹਾਂ ਹਉਮੈ ਛੱਡ ਦਿੱਤੀ ਤੇ ਨਾਮ ਨਾਲ ਜੁੜ ਗਏ, ਉਹ ਤਾਂ ਕਦੀ ਜਮਾਂ ਤੋਂ ਨਹੀਂ ਡਰਦੇ। ਰੋਗ ਸਰੀਰ ਨੂੰ ਦੌੜ-ਦੌੜ ਕੇ ਲੱਗਦੇ ਹਨ। ਹੰਕਾਰੀ ਮਨ ਹੀ ਰੋਗਾਂ ਦੀ ਪ੍ਰਵਾਹ ਕਰਦਾ ਹੈ। ਰੋਗਾਂ ਦਾ ਡਰ ਵੀ ਕੇਵਲ ਹਉਮੈ ਕਰਕੇ ਹੈ। ਜਦੋਂ ਸਰੀਰ ਹੀ ਮੇਰਾ ਨਹੀਂ। ਜਦੋਂ ਕੋਈ ਨਾਮ ਦੇ ਆਸਰੇ ਜਿਊਂਦਾ ਹੈ। ਸਰੀਰ ਨੂੰ ਰੋਗ ਬਹੁਤ ਘੱਟ ਲਗਦੇ ਹਨ। ਰੋਗ ਆਉਂਦੇ ਹਨ ਪਰ ਡਰਾਉਂਦੇ ਨਹੀਂ, ਦੁੱਖ ਨਹੀਂ ਬਣਦੇ। ਫਿਰ ਸਾਰੇ ਦੁੱਖਾਂ ਦਾ ਮੂਲ ਤਾਂ ਮਨੁੱਖ ਦੀ ਹਉਮੈ ਹੀ ਹੈ। ਸਤਿਗੁਰੂ ਵੈਦ ਨੂੰ ਪੁੱਛਦੇ

ਹਨ ਕੋਈ ਤੇਰੇ ਕੋਲ ਹਉਮੈ ਦੀ ਦਵਾਈ ਹੈ? ਜੇ ਨਹੀਂ ਤਾਂ ਫਿਰ ਮੇਰਾ ਇਲਾਜ ਨਾ ਕਰ।

ਦੁਖੁ ਵੇਛੋੜਾ ਇਕੁ ਦੁਖੁ ਭੂਖ॥ ਇਕੁ ਦੁਖੁ ਸਕਤਵਾਰ ਜਮਦੂਤ॥
ਇਕੁ ਦੁਖੁ ਰੋਗੁ ਲਗੈ ਤਨਿ ਧਾਇ॥ ਵੈਦ ਨ ਭੋਲੇ ਦਾਰੂ ਲਾਇ॥
(ਮਲਾਰ ਮ: ੧, ਪੰਨਾ ੧੨੫੬)

ਕਿਸੇ ਵੇਲੇ ਇਕ ਸਿਆਣੇ ਨੇ ਕਿਹਾ ਸੀ ਕਿ ਵੈਦ ਨੂੰ ਸਾਲ ਪਿਛੋਂ ਪੈਸੇ ਦਿਉ ਅਤੇ ਹਰ ਮਰੀਜ਼ ਠੀਕ ਰਹਿਣ ਦੇ ਪੈਸੇ ਦੇਵੇ। ਜਿੰਨੇ ਦਿਨ ਮਰੀਜ਼ ਠੀਕ ਰਹੇ ਪੈਸੇ ਦੇਵੇ, ਜਿੰਨੇ ਦਿਨ ਬਿਮਾਰ ਰਹੇ ਵੈਦ ਦੇ ਪੈਸੇ ਕੱਟ ਲਵੇ। ਵੈਦ ਨੂੰ ਫ਼ਿਕਰ ਹੁੰਦਾ ਸੀ ਕਿ ਬੰਦਾ ਬਿਮਾਰ ਨਾ ਹੋਵੇ। ਬਾਕੀ ਜਿੰਨੀਆਂ ਥਾਵਾਂ 'ਤੇ ਅਸੀਂ ਪੈਸੇ ਦੇਂਦੇ ਹਾਂ ਸੁਖ ਦੇ ਪੈਸੇ ਦੇਂਦੇ ਹਾਂ। ਜਿੰਨੀਆਂ ਵਸਤੂਆਂ ਲੈਂਦੇ ਹਾਂ, ਸੁਖ ਦੇ ਪੈਸੇ ਦੇਂਦੇ ਹਾਂ। ਮਨੁੱਖ ਪਿੱਛੇ ਨਾਈ ਨੂੰ, ਝੀਵਰ ਨੂੰ, ਤਰਖਾਣ ਨੂੰ, ਲੁਹਾਰ ਨੂੰ, ਮੋਚੀ ਨੂੰ ਜਿੰਨੇ ਕੰਮੀ ਸਨ ਸਭ ਨੂੰ ਸੁਖ ਦੇ ਪੈਸੇ ਦਿੰਦਾ ਸੀ ਪਰ ਵੈਦ ਨੂੰ ਦੁੱਖ ਦੇ ਪੈਸੇ ਦਿੰਦਾ ਹੈ।

ਏਸੇ ਲਈ ਅੱਜ ਹਸਪਤਾਲ ਵਧਦੇ ਜਾ ਰਹੇ ਹਨ। ਹਰ ਗਲੀ ਵਿਚ ਹਸਪਤਾਲ ਬਣਕੇ ਵਜੂਦ ਵਿਚ ਆ ਰਹੇ ਹਨ। ਇਹ ਮਤ ਸਮਝਣਾ ਕਿ ਤੁਹਾਡੀ ਸੇਵਾ ਲਈ ਬਣ ਰਹੇ ਹਨ। ਨਹੀਂ, ਇਹ ਪਹਿਲਾਂ ਮਨੁੱਖ ਦੀ ਬਿਮਾਰੀ ਲਈ ਕਾਮਨਾ ਕਰਨਗੇ। ਨਾ ਬਿਮਾਰੀ ਹੋਵੇ ਤਾਂ ਬਿਮਾਰੀ ਪੈਦਾ ਕੀਤੀ ਜਾਵੇਗੀ। ਅਗਰ ਸਾਰੇ ਰੋਗੀ ਅਰੋਗ ਹੋ ਜਾਣ ਤਾਂ ਇਹ ਲੋਕ ਭੁੱਖੇ ਮਰ ਜਾਣਗੇ। ਅੱਜ ਡਾਕਟਰ ਨੂੰ ਪੈਸੇ ਦੁੱਖ ਦੇ ਮਿਲ ਰਹੇ ਹਨ। ਉਹ ਮਰੀਜ਼ ਦੀ ਸੁਖ ਦੀ ਕਾਮਨਾ ਕਿਉਂ ਕਰੇਗਾ? ਇੰਨਾ ਕੁ ਕਰੇਗਾ ਕਿ ਇਹ ਜੀਉਂਦਾ ਰਹੇ ਤੇ ਮੇਰੇ ਕੋਲ ਆਉਣ ਜੋਗਾ ਰਹੇ।

ਸਤਿਗੁਰੂ ਦਵਾਈ ਦੇ ਵਿਰੋਧ ਵਿਚ ਨਹੀਂ। ਗੁਰੂ ਹਰਿ ਰਾਇ ਸਾਹਿਬ ਨੇ ਬਹੁਤ ਵੱਡਾ ਦਵਾਈਖਾਨਾ ਬਣਾਇਆ ਸੀ, ਜਿੱਥੇ ਮਰੀਜ਼ਾਂ ਨੂੰ ਮੁਫਤ ਦਵਾਈ ਦਿੱਤੀ ਜਾਂਦੀ ਸੀ। ਸਤਿਗੁਰੂ ਚਾਹੁੰਦੇ ਹਨ ਕਿ ਸਰੀਰਕ ਇਲਾਜ ਤੋਂ ਪਹਿਲੇ ਮਨੁੱਖ ਦਾ ਮਾਨਸਿਕ ਇਲਾਜ ਨਾਮ ਨਾਲ ਕੀਤਾ ਜਾਵੇ।



## 45

ਮ: ੨॥ ਸਾਵਣੁ ਆਇਆ ਹੇ ਸਖੀ ਕੰਤੈ ਚਿਤਿ ਕਰੇਹੁ॥
ਨਾਨਕ ਝੂਰਿ ਮਰਹਿ ਦੋਹਾਗਣੀ ਜਿਨ੍ ਅਵਰੀ ਲਾਗਾ ਨੇਹੁ॥
(ਵਾਰ ਮਲਾਰ ਕੀ, ਪੰਨਾ ੧੨੮੦)

ਹੇ ਸਹੇਲੀ! ਸਾਵਣ ਆਇਆ ਹੈ, ਮਾਲਕ ਦੀ ਯਾਦ ਹਿਰਦੇ ਵਿਚ ਧੑ ਲਉ। ਸਾਹਿਬ ਫੁਰਮਾਉਂਦੇ ਹਨ ਕਿ ਜਿਨ੍ਹਾਂ ਦਾ ਮਾਲਕ ਨੂੰ ਛੱਡ ਕੇ ਹੋਰ ਪਾਸੇ ਪਿਆਰ ਹੈ ਉਹ ਦੁੱਖ ਵਿਚ ਝੁਰ-ਝੁਰ ਕੇ ਮਰਦੀਆਂ ਹਨ, ਕਿਉਂਕਿ ਉਹ ਦੋਹਾਗਣਾਂ ਹਨ।

ਮ: ੨॥ ਸਾਵਣ ਆਇਆ ਹੇ ਸਖੀ ਜਲਹਰ ਬਰਸਨਹਾਰ॥
ਨਾਨਕ ਸੁਖਿ ਸਵਨੁ ਸੋਹਾਗਣੀ ਜਿਨ੍ ਸਹ ਨਾਲਿ ਪਿਆਰੁ॥
(ਵਾਰ ਮਲਾਰ ਕੀ, ਪੰਨਾ ੧੨੮੦)

ਹੇ ਸਹੇਲੀ, ਸਤਸੰਗੀ ਭੈਣ! ਬੱਦਲ ਵਰਸਣ 'ਤੇ ਹੈ, ਵਰ੍ਹਾਉ ਹੋ ਗਿਆ ਹੈ। ਜਿਨ੍ਹਾਂ ਸੁਹਾਗਣਾਂ ਦਾ ਪ੍ਰਭੂ ਨਾਲ ਪਿਆਰ ਹੈ ਉਹ ਸੁਖ ਨਾਲ ਪਈਆਂ ਸਵਣ। ਭਾਵ ਇਹ ਹੈ ਕਿ ਉਹ ਸੁਖ ਨਾਲ ਵਸਣ ਜਿਨ੍ਹਾਂ ਦਾ ਸੁਹਾਗ ਸਿਰ 'ਤੇ ਹੈ।

ਸਾਵਣ ਦੇ ਮਹੀਨੇ ਵਿਚ ਬਰਸਾਤ ਆਉਂਦੀ ਹੈ। ਅਰਸ਼ਾਂ ਵਿਚੋਂ ਪਾਣੀ ਡਿਗਦਾ ਹੈ। ਬਨਾਸਪਤੀ ਹਰੀ ਭਰੀ ਹੋ ਜਾਂਦੀ ਹੈ, ਪਰ ਉਹ ਬਨਾਸਪਤੀ ਹਰੀ ਭਰੀ ਹੁੰਦੀ ਹੈ ਜੋ ਬਰਸਾਤ ਦਾ ਪ੍ਰਭਾਵ ਕਬੂਲਦੀ ਹੈ। ਕੁਝ ਪੌਦੇ ਐਸੇ ਵੀ ਹਨ ਜੋ ਸਾਵਣ ਵਿਚ ਸੁੱਕ ਜਾਂਦੇ ਹਨ। ਇਕ ਅੱਕ ਦਾ ਬੂਟਾ ਸਾਵਣ ਵਿਚ ਸੁੱਕ ਜਾਂਦਾ ਹੈ ਅਤੇ ਇਕ ਜੱਵਾਂ ਦਾ ਬੂਟਾ ਸੁੱਕ ਜਾਂਦਾ ਹੈ। ਜਿਉਂ-ਜਿਉਂ ਬਰਸਾਤ ਪੈਂਦੀ ਹੈ ਇਹ ਬੂਟੇ ਸੁੱਕਦੇ ਹਨ। ਜਿਉਂ-ਜਿਉਂ ਜ਼ਿਆਦਾ ਧੁੱਪ ਲਗਦੀ ਹੈ ਇਹ ਬੂਟੇ ਹਰੇ ਹੁੰਦੇ ਹਨ। ਏਹੀ ਹਾਲਤ ਅਧਿਆਤਮਕ ਬਰਸਾਤ ਦੀ ਹੈ। ਗੁਰੂ ਇਕ ਬੱਦਲ ਹੈ। ਗੁਰਬਾਣੀ ਜਦੋਂ ਸੰਗਤ ਵਿਚ ਬਰਸਦੀ ਹੈ ਤਾਂ ਮਨਮੁਖ ਬੂਟੇ ਇਸ ਬਰਸਾਤ ਵਿਚ ਸੁੱਕ ਜਾਂਦੇ ਹਨ।

ਮਨਮੁਖ ਊਭੇ ਸੁਕਿ ਗਏ ਨ ਫਲੁ ਤਿਨਾ ਛਾਉ ॥

(ਸਿਰੀ ਰਾਗ ਮ: ੩, ਪੰਨਾ ੬੬)

ਜਿਨ ਕੇ ਚਿਤ ਕਠੋਰ ਹਹਿ ਸੇ ਬਹਹਿ ਨ ਸਤਿਗੁਰ ਪਾਸਿ ॥
ਓਥੈ ਸਚੁ ਵਰਤਦਾ ਕੂੜਿਆਰਾ ਚਿਤ ਉਦਾਸਿ ॥

(ਪੰਨਾ ੩੧੪)

ਸਤਿਗੁਰੂ ਨਾਨਕ ਦੇਵ ਜੀ ਸਾਵਣ ਵਿਚ ਬਰਸਾਤ ਦਾ ਅਸਰ ਦੱਸਦੇ ਹਨ। ਫੁਰਮਾਉਂਦੇ ਹਨ ਕਿ ਇਸ ਬਰਸਾਤ ਨਾਲ ਕੁਝ ਜੀਵ ਖ਼ੁਸ਼ ਹੁੰਦੇ ਹਨ, ਪਰ ਕੁਝ ਉਦਾਸ ਹੋ ਜਾਂਦੇ ਹਨ। ਕੁਝ ਦੁਖੀ ਹੁੰਦੇ ਹਨ। ਸੱਪ, ਹਿਰਨ, ਮੱਛੀਆਂ ਅਤੇ ਖਾਣ-ਪੀਣ ਵਾਲੇ ਬੰਦਿਆਂ ਨੂੰ, ਜੋ ਸ਼ਰਾਬੀ ਕਬਾਬੀ ਹਨ, ਖ਼ੁਸ਼ੀ ਉਨ੍ਹਾਂ ਨੂੰ ਹੁੰਦੀ ਹੈ ਜਿਨ੍ਹਾਂ ਦੇ ਘਰ ਵਿਚ ਧਨ ਹੈ। ਭੋਗ ਵਿਲਾਸੀ ਖ਼ੁਸ਼ ਹੁੰਦੇ ਹਨ।

ਨਾਨਕ ਸਾਵਣਿ ਜੇ ਵਸੈ ਚਹੁ ਓਮਾਹਾ ਹੋਇ ॥
ਨਾਗਾਂ ਮਿਰਗਾਂ ਮਛੀਆਂ ਰਸੀਆਂ ਘਰਿ ਧਨੁ ਹੋਇ ॥

(ਮ: ੨, ਪੰਨਾ ੧੨੭੯)

ਪਰ ਚੌਹਾਂ ਜੀਵਾਂ ਨੂੰ ਵਿਛੋੜਾ ਹੁੰਦਾ ਹੈ, ਵਿਛੋੜੇ ਦਾ ਦੁੱਖ ਹੁੰਦਾ ਹੈ। ਉਹ ਚਾਰ ਹਨ—ਗਊਆਂ ਦੇ ਵੱਛਿਆਂ ਨੂੰ, ਗ਼ਰੀਬਾਂ ਨੂੰ, ਰਾਹੀਆਂ ਨੂੰ, ਨੌਕਰਾਂ ਨੂੰ। ਗਾਵਾਂ ਬਾਹਰ ਚਰਨ ਗਈਆਂ ਤੇ ਵੱਛੇ ਘਰ ਹਨ। ਗਰੀਬਾਂ ਦੇ ਘਰ ਕੱਚੇ ਸਨ ਢਹਿ ਜਾਂਦੇ ਹਨ। ਰਾਹੀ ਤੁਰ ਨਹੀਂ ਸਕਦੇ। ਨੌਕਰ ਬਰਸਾਤ ਕਾਰਨ ਨੌਕਰੀ 'ਤੇ ਨਹੀਂ ਪੁੱਜ ਸਕੇ।

ਨਾਨਕ ਸਾਵਣਿ ਜੇ ਵਸੈ ਚਹੁ ਵੇਛੋੜਾ ਹੋਇ ॥
ਗਾਈ ਪੁਤਾਂ ਨਿਰਧਨਾ ਪੰਥੀ ਚਾਕਰੁ ਹੋਇ ॥

(ਮ: ੧, ਪੰਨਾ ੧੨੭੯)

ਬਰਸਾਤ ਨੂੰ ਇਕ ਫਕੀਰ ਇੰਜ ਮੁਖ਼ਾਤਬ ਕਰਦੇ ਹਨ ਕਿ ਹੇ ਬੱਦਲ! ਮੇਰੇ ਮੁਰਸ਼ਦ ਨੇ ਆਉਣਾ ਹੈ, ਉਹ ਆ ਜਾਏ ਤਾਂ ਫਿਰ ਸ਼ੁਰੂ ਹੋਣਾ ਤੇ ਫਿਰ ਐਸਾ ਬਰਸਣਾ ਕਿ ਬੰਦ ਨਹੀਂ ਹੋਣਾ ਤਾਕਿ ਉਹ ਜਾ ਨਾ ਸਕੇ।

ਐ ਅਬਰੇ ਕਰਮ ਬਨ ਠੰਨ ਕੇ ਬਰਸ, ਇਤਨਾ ਨਾ ਬਰਸ ਕਿ ਵੋਹ ਆ ਨਾ ਸਕੇ।
ਵੋਹ ਆ ਜਾਇ ਤੋ ਜੰਮ ਕੇ ਬਰਸ, ਔਰ ਇਤਨਾ ਬਰਸ ਕਿ ਵੋਹ ਜਾ ਨਾ ਸਕੇ।

ਸਤਿਗੁਰੂ ਗੁਰਸ਼ਬਦ ਦੀ ਵੀਚਾਰ ਨੂੰ ਬਰਸਾਤ ਕਹਿੰਦੇ ਹਨ ਕਿ ਇਹ ਅੰਮ੍ਰਿਤਧਾਰਾ ਬਰਸ ਰਹੀ ਹੈ ਅਤੇ ਮਨ ਸ਼ਬਦ ਵੀਚਾਰ ਵਿਚੋਂ ਇਸ ਅੰਮ੍ਰਿਤ ਨੂੰ ਪੀਂਦਾ ਹੈ ਅਤੇ ਦਿਨ-ਰਾਤ ਅਨੰਦ ਕਰਦਾ ਹੈ। ਵਿਨੋਦ ਵਿਚ, ਰੱਬੀ ਕੌਤਕਾਂ ਦਾ ਅਨੰਦ ਮਾਣਦਾ ਹੈ।

ਝਿਮਿ ਝਿਮਿ ਵਰਸੈ ਅੰਮ੍ਰਿਤਧਾਰਾ ॥
ਮਨੁ ਪੀਵੈ ਸੁਨਿ ਸਬਦੁ ਬੀਚਾਰਾ ॥

ਅਨਦ ਬਿਨੋਦ ਕਰੇ ਦਿਨ ਰਾਤੀ
ਸਦਾ ਸਦਾ ਹਰਿ ਕੇਲਾ ਜੀਉ ॥

(ਮਾਝ ਮ: ੫, ਪੰਨਾ ੧੦੨)

ਸਤਿਗੁਰੂ ਨਾਨਕ ਦੇਵ ਜੀ ਤਾਂ ਬਾਹਰ ਦੀਆਂ ਬੱਦਲ ਦੀਆਂ ਘਟਾਂ ਵਿਚੋਂ ਵੀ ਰੱਬੀ ਬੱਦਲ ਦੀ ਬਰਸਾਤ ਤੇ ਪਰਮਾਤਮਾ ਦੇ ਦਰਸ਼ਨ ਕਰ ਕੇ ਉਨ੍ਹਾਂ ਦਰਸ਼ਨਾਂ ਤੋਂ ਸਦਕੇ ਜਾਂਦੇ ਹਨ :

ਮੋਰੀ ਰੁਣਝੁਣ ਲਾਇਆ ਭੈਣੇ ਸਾਵਣੁ ਆਇਆ ॥
ਤੇਰੇ ਮੁੰਧ ਕਟਾਰੇ ਜੇਵਡਾ ਤਿਨਿ ਲੋਭੀ ਲੋਭ ਲੁਭਾਇਆ ॥
ਤੇਰੇ ਦਰਸਨ ਵਿਟਹੁ ਖੰਨੀਐ ਵੰਞਾ ਤੇਰੇ ਨਾਮ ਵਿਟਹੁ ਕੁਰਬਾਣੋ ॥
ਜਾ ਤੂ ਤਾ ਮੈ ਮਾਣੁ ਕੀਆ ਹੈ ਤੁਧੁ ਬਿਨੁ ਕੇਹਾ ਮੇਰਾ ਮਾਣੋ ॥

(ਵਡਹੰਸ ਮ: ੧, ਪੰਨਾ ੫੫੭)

ਸਤਿਗੁਰੂ ਫੁਰਮਾਉਂਦੇ ਹਨ ਕਿ ਜਿਵੇਂ ਪੰਜਾਬ ਵਿਚ ਕੁੜੀਆਂ ਸਾਵਣ ਦੇ ਮਹੀਨੇ ਪੇਕੇ ਆ ਜਾਂਦੀਆਂ ਸਨ ਪਰ ਧਿਆਨ ਤਾਂ ਕੰਤ ਵੱਲ ਸੀ। ਮਨੁੱਖਾ ਜਨਮ ਮਿਲਿਆ ਹੈ, ਗੁਰੂ ਬੱਦਲ ਬਰਸ ਰਿਹਾ ਹੈ, ਤੂੰ ਧਿਆਨ ਪਰਮਾਤਮਾ ਨਾਲ ਜੋੜ। ਕਿਸੇ ਹੋਰ ਪਾਸੇ ਧਿਆਨ ਹੋ ਗਿਆ ਤਾਂ ਜੀਵਨ ਭਰ ਝੂਰਨਾ ਪਵੇਗਾ। ਅਨੰਦ ਪ੍ਰਾਪਤ ਕਰਨਾ ਹੈ ਤਾਂ ਗੁਰੂ ਦੇ ਸ਼ਬਦ ਵਿਚੋਂ ਜੋ ਅੰਮ੍ਰਿਤ ਰਸ ਝਰ ਰਿਹਾ ਹੈ, ਇਹ ਪੀ ਤੇ ਸਦਾ ਵਾਸਤੇ ਖੀਵੀ ਹੋ। ਇਹ ਮਸਤੀ ਉਸਨੂੰ ਭਾਉਂਦੀ ਹੈ। ਐਸੇ ਮਸਤ ਉਸਦੇ ਦਰ 'ਤੇ ਪ੍ਰਵਾਨ ਹਨ।



## 46

ਸਲੋਕ ਮ: ੨॥ ਨਾਉ ਫਕੀਰੈ ਪਾਤਸਾਹੁ ਮੂਰਖ ਪੰਡਿਤੁ ਨਾਉ॥
ਅੰਧੇ ਕਾ ਨਾਉ ਪਾਰਖੂ ਏਵੈ ਕਰੇ ਗੁਆਉ॥
ਇਲਤਿ ਕਾ ਨਾਉ ਚਉਧਰੀ ਕੂੜੀ ਪੂਰੇ ਥਾਉ॥
ਨਾਨਕ ਗੁਰਮੁਖਿ ਜਾਣੀਐ ਕਲਿ ਕਾ ਇਹ ਨਿਆਉ॥
(ਮਲਾਰ ਕੀ ਵਾਰ, ਪੰਨਾ ੧੨੮੮)

ਸਤਿਗੁਰੂ ਕਲਿਜੁਗ ਦੇ ਲੱਛਣ ਦੱਸਦੇ ਹਨ ਕਿ ਕੰਗਾਲ ਨੂੰ ਬਾਦਸ਼ਾਹ ਆਖਿਆ ਜਾਂਦਾ ਹੈ। ਮੂਰਖ ਨੂੰ ਪੰਡਿਤ ਨਾਮ ਦਿੱਤਾ ਜਾਂਦਾ ਹੈ। ਅੰਨ੍ਹੇ ਨੂੰ ਪਾਰਖੂ ਆਖਿਆ ਜਾਂਦਾ ਹੈ। ਏਵੈ ਕਰੇ ਗੁਆਉ। ਗੁਆਉ ਦਾ ਅਰਥ ਹੈ ਗੁਫਤਗੂ, ਬੋਲਣਾ। ਜਗਤ ਉਲਟੀਆਂ ਗੱਲਾਂ ਕਰਦਾ ਹੈ, ਇਹੀ ਕਲਜੁਗ ਹੈ। ਸ਼ਰਾਰਤ ਕਰਨ ਵਾਲੇ ਦਾ ਨਾਂ ਚਉਧਰੀ ਪੈ ਜਾਂਦਾ ਹੈ। ਕੂੜੀ ਝੂਠੀ ਔਰਤ ਸਭ ਤੋਂ ਅੱਗੇ ਥਾਂ ਮੱਲਦੀ ਹੈ। ਸਾਹਿਬ ਕਹਿੰਦੇ ਹਨ ਗੁਰੂ ਦੇ ਸਨਮੁਖ ਹੋਇਆਂ, ਗੁਰਮੁਖ ਬਣਿਆਂ ਹੀ ਇਹ ਸੋਝੀ ਆਉਂਦੀ ਹੈ ਕਿ ਕਲਜੁਗ ਦਾ ਇਹ ਨਿਆਂ ਹੈ। ਜਿੱਥੇ ਐਸਾ ਵਰਤਾਰਾ ਹੋਵੇ ਸਮਝ ਲੈਣਾ ਕਿ ਕਲਜੁਗ ਹੈ।

ਸਤਿਗੁਰਾਂ ਕਲਜੁਗ ਦਾ ਇਨਸਾਫ ਦੱਸਿਆ ਹੈ। ਕਲਜੁਗ ਕੀ ਹੈ? ਕਿੱਥੇ ਰਹਿੰਦਾ ਹੈ? ਇਹ ਵਿਆਖਿਆ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰਾਮਕਲੀ ਰਾਗ ਵਿਚ ਕੀਤੀ। ਸਿੱਖ ਇਤਿਹਾਸਕਾਰ ਲਿਖਦੇ ਹਨ ਕਿ ਜਿਸ ਵੇਲੇ ਸਤਿਗੁਰੂ ਮਥਰਾ ਗਏ ਸਨ ਉਥੇ ਇਕ ਪੰਡਿਤ ਨੇ ਕਿਹਾ ਸੀ ਕਿ ਕਲਜੁਗ ਦੇ ਪ੍ਰਭਾਵ ਕਾਰਨ ਲੋਕ ਬੁਰੇ ਕੰਮ ਕਰਦੇ ਹਨ। ਪੁਰਾਣਾਂ ਵਿਚ ਜੁਗਾਂ ਦੀ ਉਮਰ ਲਿਖੀ ਹੈ। 432000 ਸਾਲ ਉਮਰ ਕਲਜੁਗ ਦੀ ਹੈ, 864000 ਸਾਲ ਉਮਰ ਦੁਆਪਰ ਦੀ ਹੈ ਅਤੇ 1296000 ਸਾਲ ਉਮਰ ਤ੍ਰੇਤੇ ਯੁਗ ਦੀ ਹੈ। 1728000 ਸਾਲ ਉਮਰ ਸਤਿਜੁਗ ਦੀ ਹੈ। ਸਤਿਜੁਗ ਵਿਚ ਜੀਵ ਸੁਭਾਵਕ ਹੀ ਭਲੇ ਸਨ। ਭਲਿਆਈ ਲਈ ਕਿਸੇ

ਸਾਧਨਾਂ ਤੋਂ ਬਿਨਾਂ ਹੀ ਬੰਦਾ ਚੰਗਾ ਸੀ। ਤ੍ਰੇਤੇ ਵਿਚ ਸਾਧਨਾਂ ਦੀ ਲੋੜ ਪਈ। ਯਗ ਦੇ ਕਾਰਨ ਮਨੁੱਖ ਭਲੇ ਸਨ ਅਤੇ ਦੁਆਪਰ ਵਿਚ ਪੂਜਾ ਅਰਚਾ ਦੇ ਕਾਰਨ ਭਲੇ ਸਨ। ਪਰ ਕਲਜੁਗ ਵਿਚ ਤਾਂ ਸੁਭਾਵਕ ਹੀ ਬੰਦੇ ਬੁਰੇ ਹਨ। ਕਲਜੁਗ ਦਾ ਪ੍ਰਭਾਵ ਮੁਕਾਉਣ ਲਈ ਕਰਮਕਾਂਡ, ਦਾਨ ਪੁੰਨ। ਫਿਰ ਅਵਤਾਰੀ ਪੁਰਸ਼ ਰਾਮ ਕ੍ਰਿਸ਼ਨ ਦਾ ਨਾਮ ਜਪਿਆਂ ਮਨੁੱਖ ਦਾ ਭਲਾ ਹੋਵੇਗਾ, ਮੁਕਤੀ ਹੋਵੇਗੀ। ਸਤਿਗੁਰੂ ਨਾਨਕ ਦੇਵ ਜੀ ਨੇ ਕਿਹਾ ਪੰਡਤ ਜੀ ਸੂਰਜ, ਚੰਦ, ਤਾਰੇ, ਹਵਾ, ਧਰਤੀ, ਇਹ ਤਾਂ ਸਾਰੇ ਹੀ ਸਤਜੁਗੀ ਹਨ। ਕਿਉਂਕਿ ਸਤਿਜੁਗ ਵਿਚ ਵੀ ਇਹੋ ਹੀ ਸਨ, ਹੁਣ ਵੀ ਹਨ। ਹਾਂ ਜੇ ਤਬਦੀਲੀ ਹੈ ਤਾਂ ਬੰਦੇ ਦੇ ਮਨ ਵਿਚ ਹੈ। ਕਲਜੁਗ ਜਾਂ ਸਤਜੁਗ ਦਾ ਸੰਬੰਧ ਕੇਵਲ ਬੰਦੇ ਦੇ ਮਨ ਵਿਚ ਹੈ। ਮਨ ਲਾਲਚੀ ਹੋਵੇ, ਸਵਾਰਥੀ ਹੋਵੇ, ਦੂਸਰੇ 'ਤੇ ਧੱਕਾ ਕਰੇ, ਧੱਕਾ ਕਰਨ ਵਾਲੇ ਨੂੰ ਵੱਡਾ ਸਮਝਿਆ ਜਾਵੇ, ਉਹ ਦੁਨੀਆਂ ਦੀ ਨਜ਼ਰ ਵਿਚ ਪ੍ਰਵਾਨ ਹੋਵੇ, ਇਹੀ ਤਾਂ ਕਲਜੁਗ ਹੈ। ਉੱਚੇ ਆਚਰਨ ਵਾਲੇ ਸੱਤਵਾਦੀ ਕਮਜ਼ੋਰ ਹੋਣ, ਭਲਿਆਂ ਦੀ ਨਿੰਦਾ ਹੋਵੇ, ਇਹੀ ਤਾਂ ਕਲਜੁਗ ਹੈ। ਅਤੇ ਇਹੀ ਹੈ ਬੰਦੇ ਦੇ ਮਨ ਵਿਚ।

> ਸੋਈ ਚੰਦੁ ਚੜਹਿ ਸੇ ਤਾਰੇ ਸੋਈ ਦਿਨੀਅਰੁ ਤਪਤ ਰਹੈ॥
> ਸਾ ਧਰਤੀ ਸੋ ਪਉਣੁ ਝੁਲਾਰੇ ਜੁਗ ਜੀਅ ਖੇਲੇ ਥਾਵ ਕੈਸੇ॥
> ਜੀਵਨ ਤਲਬ ਨਿਵਾਰਿ॥ ਹੋਵੈ ਪਰਵਾਣਾ ਕਰਹਿ ਧਿਙਾਣਾ ਕਲਿ ਲਖਣ ਵੀਚਾਰਿ॥
> (ਰਾਮਕਲੀ ਮ: ੧, ਪੰਨਾ ੯੦੨)

ਮਾਲਕ ਨੂੰ ਭੁੱਲ ਕੇ ਮਾਇਆ ਜਿਸ ਮਨੁੱਖ ਦੇ ਜੀਵਨ ਦਾ ਮੰਤਵ ਬਣ ਜਾਏ, ਉਹ ਕਲਜੁਗੀ ਹੈ। ਮਾਇਆਵੀ ਦ੍ਰਿਸ਼ਟੀ ਨਾਲ ਜੀਵਨ ਵਿਚ ਸਾਰੇ ਅਵਗੁਣ ਆ ਜਾਣਗੇ। ਮਾਇਆ ਚੋਰੀ ਨਾਲ ਆਵੇ, ਧੱਕੇ ਨਾਲ ਆਵੇ, ਝੂਠ ਬੋਲ ਕੇ ਆਵੇ, ਦਾਨ ਮੰਗ ਕੇ ਆਵੇ, ਇੱਜ਼ਤ ਵੇਚ ਕੇ ਆਵੇ, ਭਾਵੇਂ ਬੰਦੇ ਵੇਚ ਕੇ ਆਵੇ, ਭਾਵੇਂ ਰੱਬ ਦਾ ਨਾਂ ਵੇਚ ਕੇ ਆਵੇ। ਬਸ ਧਿਆਨ ਇਕ ਹੀ ਹੈ ਕਿ ਮਾਇਆ ਕਿਵੇਂ ਆਵੇ। ਭਲੇ ਬੁਰੇ ਦਾ ਖ਼ਿਆਲ ਹੀ ਨਹੀਂ ਰਹਿੰਦਾ। ਸੁਆਲ ਇਕੋ ਹੈ ਕਿ ਮਾਇਆ ਆਵੇ। ਫਿਰ ਇਹੀ ਕਲਜੁਗ ਹੈ ਕਿ ਛੋਟੇ ਚੋਰ ਜੇਲ੍ਹਾਂ ਵਿਚ ਬੰਦ ਹੁੰਦੇ ਹਨ। ਵੱਡੇ ਚੋਰ ਸਿੰਘਾਸਣਾਂ 'ਤੇ ਬੈਠਦੇ ਹਨ। ਛੋਟੇ ਭਿਖਾਰੀ ਤਾਂ ਪੇਟ ਵਾਸਤੇ ਮੰਗਦੇ ਹਨ। ਕੋਈ ਚਾਰ ਪੈਸੇ ਦੇਂਦਾ ਹੈ ਕੋਈ ਨਹੀਂ ਦੇਂਦਾ। ਪਰ ਵੱਡੇ ਭਿਖਾਰੀ, ਯਤੀਮਾਂ ਦੇ ਪੇਟ ਲਈ ਮੰਗਦੇ ਹਨ। ਬਿਮਾਰਾਂ ਦੇ ਪੇਟ ਲਈ ਮੰਗਦੇ ਹਨ। ਗ਼ਰੀਬਾਂ ਦੇ ਨਾਂ 'ਤੇ ਮੰਗਦੇ ਹਨ।

ਕੋਈ ਗ਼ਰੀਬ ਲੜਕੀਆਂ ਦੇ ਵਿਆਹ ਲਈ ਮੰਗ ਰਿਹਾ ਹੈ। ਕੋਈ ਯਤੀਮਾਂ ਲਈ ਮੰਗ ਰਿਹਾ ਹੈ। ਕੋਈ ਹਸਪਤਾਲ ਲਈ ਮੰਗ ਰਿਹਾ ਹੈ। ਕੋਈ ਸਕੂਲਾਂ ਵਾਸਤੇ

ਮੰਗ ਰਿਹਾ ਹੈ। ਛੋਟੇ ਭਿਖਾਰੀ ਏਨੇ ਖ਼ਤਰਨਾਕ ਨਹੀਂ। ਰੋਟੀ ਲਈ ਪੈਸੇ ਮੰਗੇ ਤੇ ਸੜਕ 'ਤੇ ਸੌਂ ਰਹੇ। ਪਰ ਇਨ੍ਹਾਂ ਵੱਡੇ ਭਿਖਾਰੀਆਂ ਨੇ ਤਾਂ ਘਰਾਂ ਦੇ ਘਰ ਉਜਾੜ ਦਿੱਤੇ ਹਨ। ਬਸ ਏਹੀ ਕਲਜੁਗ ਹੈ ਕਿ ਗ਼ਰੀਬਾਂ ਦੇ ਨਾਂ 'ਤੇ ਲੈਣਾ ਹੈ ਤੇ ਖਾਣਾ ਹੈ। ਪਰਉਪਕਾਰ ਦੇ ਨਾਂ 'ਤੇ ਚੋਰੀ ਕਰਨੀ ਹੈ। ਜ਼ੁਲਮ ਕਰਨਾ ਹੈ। ਯਤੀਮਾਂ ਦੇ ਨਾਂ ਤੇ ਮੰਗ ਕੇ ਐਸ਼ੋ-ਇਸ਼ਰਤ ਵਿਚ ਧਨ ਬਰਬਾਦ ਕਰਨਾ ਹੈ। ਦੂਸਰੇ ਨੂੰ ਟਿੱਚਰ ਕਰਨੀ ਕਲਜੁਗ ਦਾ ਖ਼ਾਸ ਵਰਤਾਰਾ ਸਤਿਗੁਰੂ ਦੱਸ ਰਹੇ ਹਨ।

ਕੰਗਾਲ ਫਕੀਰ ਮੰਗਤੇ ਨੂੰ ਕਹਿਣਾ ਸੁਣਾਉ ਬਾਦਸ਼ਾਹੋ ਕੀ ਹਾਲ ਹੈ। ਜਿਹੜਾ ਸਿਰੇ ਦਾ ਮੂਰਖ ਹੋਵੇ ਉਸਨੂੰ ਕਹਿਣਾ ਪੰਡਤ ਜੀ ਕਿਧਰੋਂ ਆਏ ਹੋ। ਜਿਹੜਾ ਸਿਰੇ ਦਾ ਸ਼ਰਾਰਤੀ ਹੋਵੇ ਉਹ ਚੌਧਰੀ ਹੁੰਦਾ ਹੈ। ਇਹ ਤਾਂ ਸੱਚ ਹੈ ਕਿ ਅੱਜ ਹਰ ਚੌਧਰੀ ਨੂੰ ਆਪਣੇ ਨਾਲ ਬਦਮਾਸ਼ ਲੈ ਕੇ ਤੁਰਨਾ ਪੈਂਦਾ ਹੈ। ਸ਼ਰਾਫਤ ਦੀ ਰੱਖਿਆ ਬਦਮਾਸ਼ ਕਰ ਰਹੇ ਹਨ। ਚੌਧਰ ਸ਼ਰਾਰਤ ਤੋਂ ਬਿਨਾਂ ਚਲਦੀ ਨਹੀਂ। ਝੂਠੀ ਤੇ ਬਦਕਾਰ ਔਰਤ ਸਭ ਤੋਂ ਅੱਗੇ ਹੋ ਕੇ ਚੌਧਰੀ ਬਣ ਕੇ ਬੈਠਦੀ ਹੈ। ਸਤਿਗੁਰੂ ਕਲਜੁਗ ਦਾ ਇਹ ਨਿਆਂ ਦਸਦੇ ਹਨ। ਪਰ ਸਤਿਗੁਰੂ ਪਰਮਾਤਮਾ ਦਾ ਨਿਆਂ ਸਾਨੂੰ ਸਿਖਾਉਂਦੇ ਹਨ। ਕਿ ਸੱਚ ਨੂੰ ਸੱਚ ਕਹਿ, ਝੂਠ ਨੂੰ ਝੂਠ ਆਖ। ਉਸ ਮਾਲਕ ਦੇ ਦਰਬਾਰ ਵਿਚ ਸੱਚ ਪ੍ਰਵਾਨ ਹੈ। ਕੂੜਾ ਮਨੁੱਖ ਉਥੇ ਪ੍ਰਵਾਨ ਨਹੀਂ। ਇਹ ਤਿਆਗੀ ਕਰਨ ਲਈ ਸਾਡੇ ਕੋਲ ਸਤਿਸੰਗ ਹੈ, ਜਿੱਥੇ ਕੂੜ ਲਈ ਕੋਈ ਥਾਂ ਨਹੀਂ। ਇਥੇ ਕਲਜੁਗੀ ਮਨ ਨੂੰ ਸੱਚ ਦੀ ਦ੍ਰਿਸ਼ਟੀ ਪ੍ਰਦਾਨ ਕਰਕੇ ਸਚਿਆਰ ਬਣਾਇਆ ਜਾਂਦਾ ਹੈ। ਸਤਿਸੰਗ ਵਿਚੋਂ ਘੜੇ ਹੋਏ ਜੀਵਨ ਰੱਬ ਦੇ ਘਰ ਪ੍ਰਵਾਨ ਹਨ। ਸਤਿਗੁਰ ਨੇ ਮਨ ਤੋਂ ਕਲਜੁਗ ਦਾ ਪ੍ਰਭਾਵ ਮੁਕਾਉਣ ਲਈ ਸਾਨੂੰ ਅੰਮ੍ਰਿਤ ਦਿੱਤਾ ਹੈ ਤਾਂਕਿ ਅਸੀਂ ਕਲਜੁਗ ਦੇ ਜ਼ਹਿਰ ਤੋਂ ਬਚੇ ਰਹੀਏ।



## 47

ਮ: ੨ ॥ ਨਾਨਕ ਦੁਨੀਆਂ ਕੀਆਂ ਵਡਿਆਈਆਂ ਅਗੀ ਸੇਤੀ ਜਾਲਿ॥
ਏਨੀ ਜਲੀਈਂ ਨਾਮ ਵਿਸਾਰਿਆ ਇਕ ਨ ਚਲੀਆ ਨਾਲਿ॥
(ਮਲਾਰ ਕੀ ਵਾਰ, ਪੰਨਾ ੧੨੯੦)

ਸਤਿਗੁਰੂ ਫੁਰਮਾਉਂਦੇ ਹਨ ਦੁਨੀਆਂ ਦੀਆਂ ਵਡਿਆਈਆਂ ਨੂੰ ਅੱਗ ਨਾਲ ਸਾੜ ਦੇ। ਇਨ੍ਹਾਂ ਸੜ ਜਾਣੀਆਂ ਨੇ ਪਰਮਾਤਮਾ ਦਾ ਨਾਮ ਭੁਲਾ ਦਿੱਤਾ ਹੈ। ਇਨ੍ਹਾਂ ਵਿਚੋਂ ਮਰਨ ਪਿਛੋਂ ਇਕ ਵੀ ਅੱਗੇ ਨਾਲ ਨਹੀਂ ਜਾਂਦੀ।

ਮਨੁੱਖ ਦੇ ਅੰਦਰ ਆਪਣੀ ਸ਼ੋਭਾ, ਆਪਣੀ ਵਡਿਆਈ ਦੀ ਭੁੱਖ ਹੈ। ਇਕ ਤਾਂ ਮਨੁੱਖ ਸੁਖ ਚਾਹੁੰਦਾ ਹੈ, ਦੂਸਰੀ ਸ਼ੋਭਾ ਚਾਹੁੰਦਾ ਹੈ। ਇਕ ਹੋਰ ਅਸਚਰਜ ਗੱਲ ਹੈ ਕਿ ਕਰਮ ਬੰਦੇ ਦੇ ਉਹ ਹਨ ਕਿ ਜਿਨ੍ਹਾਂ ਕਰਮਾਂ ਦੇ ਬੂਟੇ ਨੂੰ ਫਲ ਸਿਰਫ਼ ਅਪਜੱਸ ਤੇ ਬਦਨਾਮੀ ਦਾ ਹੀ ਲੱਗ ਸਕਦਾ ਹੈ। ਪਰ ਫਿਰ ਵੀ ਹਰ ਹਾਲਤ ਵਿਚ ਬੰਦਾ ਸ਼ੋਭਾ ਚਾਹੁੰਦਾ ਹੈ।

ਮਨੁੱਖ ਨੇ ਹਰ ਹੀਲੇ ਆਪਣੀ ਸ਼ੋਭਾ ਚਾਹੀ ਹੈ। ਜੇ ਵਧੀਆ ਕੱਪੜੇ ਪਾਇਆਂ ਇਸਦੀ ਸ਼ੋਭਾ ਵਡਿਆਈ ਹੋਵੇ ਤਾਂ ਇਹ ਵਧੀਆ ਕੱਪੜੇ ਪਾਉਣ ਲਈ ਤਿਆਰ ਹੈ। ਜੇਕਰ ਕੱਪੜੇ ਉਤਾਰ ਕੇ ਨਗਨ ਹੋਇਆਂ ਇਸਦੀ ਸ਼ੋਭਾ ਬਣੇ ਇਹ ਦਿਗੰਬਰ ਹੋਣ ਲਈ ਤਿਆਰ ਹੈ। ਜੇ ਵਧੀਆ ਖਾਣੇ ਖਾਣ ਨਾਲ ਇਸਦੀ ਸ਼ੋਭਾ ਬਣੇ ਕਿ ਇਸਦੇ ਘਰ ਛੱਤੀ ਪਦਾਰਥ ਹਨ ਤਾਂ ਇਹ ਖਾਣ ਲਈ ਤਿਆਰ ਹੈ। ਜੇ ਵਰਤ ਰੱਖਿਆਂ ਇਸਦੀ ਸ਼ੋਭਾ ਬਣੇ ਤਾਂ ਇਹ ਭੁੱਖਾ ਰਹਿਣ ਲਈ ਤਿਆਰ ਹੈ। ਮਹਿਲ ਵਿਚ ਰਿਹਾਂ ਸ਼ੋਭਾ ਬਣੇ ਤਾਂ ਇਹ ਮਹਿਲ ਵਿਚ ਰਹਿਣ ਲਈ ਤਿਆਰ ਹੈ। ਪਰ ਜੇ ਟੁੱਟੀ ਛੰਨ ਵਿਚ ਲੋਕ ਮਹਾਨ ਤਿਆਗੀ ਮਹਾਂਪੁਰਖ ਕਹਿ ਕੇ ਵਡਿਆਈ ਦੇਣ ਤਾਂ ਇਹ ਝੌਂਪੜੀ ਵਿਚ ਰਹਿਣ ਲਈ ਤਿਆਰ ਹੈ।

ਇਹ ਸੱਚ ਹੈ ਕਿ ਬੰਦਾ ਬਦਨਾਮੀ ਤੋਂ ਡਰਦਾ ਹੋਇਆ ਤੇ ਸ਼ੋਭਾ ਵਡਿਆਈ ਚਾਹੁੰਦਾ ਹੋਇਆ ਨਾ ਕਰਨ ਵਾਲੇ ਕੰਮ ਕਰਦਾ ਹੈ। ਇੱਜ਼ਤ ਬੇਇੱਜ਼ਤੀ ਦੀ ਚਾਬੀ ਲਾ ਕੇ ਲੋਕ ਖਿਡੌਣਿਆਂ ਵਾਂਗੂੰ ਸਾਧੂਆਂ ਨੂੰ ਵੀ ਚਲਾਉਂਦੇ ਹਨ ਅਤੇ ਰਾਜਿਆਂ ਨੂੰ ਵੀ ਚਲਾਉਂਦੇ ਹਨ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਰਾਮ ਵਰਗੇ ਅਵਤਾਰੀ ਪੁਰਸ਼ 'ਤੇ ਵੀ ਇਸ ਗੱਲ ਦਾ ਅਸਰ ਹੈ। ਉਹ ਉਸ ਵੇਲੇ ਦੇ ਲੋਕਾਂ ਦੀ ਸ਼ੋਭਾ ਵਾਸਤੇ ਭੀਲਣੀ ਦੇ ਬੇਰ ਖਾ ਸਕਦਾ ਹੈ, ਅਤੇ ਉਹ ਇਕ ਧੋਬੀ ਦੀ ਬੋਲੀ ਤੋਂ ਡਰਦਾ, ਨਿੰਦਾ ਤੋਂ ਡਰਦਾ ਹੋਇਆ ਆਪਣੀ ਸੀਤਾ ਵਰਗੀ ਪਤਨੀ ਨੂੰ ਬਨਬਾਸ ਦੇ ਸਕਦਾ ਹੈ।

ਸਾਡੇ ਸਮਾਜ ਦੀ ਵਡਿਆਈ ਨੇ, ਸਮਾਜ ਦੀ ਨਿੰਦਾ ਨੇ ਮਨੁੱਖ ਨੂੰ ਸੱਚ ਤੋਂ ਬਹੁਤ ਦੂਰ ਕਰ ਦਿੱਤਾ ਹੈ। ਮਨੁੱਖ ਸੱਚ ਦਾ ਫ਼ਿਕਰ ਨਹੀਂ ਕਰਦਾ। ਉਸਤਤ ਨਿੰਦਾ ਦਾ ਫ਼ਿਕਰ ਕਰਦਾ ਹੈ। ਏਹੀ ਮਸਲਾ ਗੁਰੂ ਅਮਰਦਾਸ ਜੀ ਦੇ ਸਾਹਮਣੇ ਆਇਆ ਜਦੋਂ ਕਿ ਉਸ ਵੇਲੇ ਦੀ ਸੋਸਾਇਟੀ ਦੇ ਨਿੰਦਕਾਂ ਦੀ ਨੁਮਾਇੰਦਾ ਜੁਲਾਹੀ ਨੇ ਅਮਰੂ ਨਿਥਾਵਾਂ ਕਿਹਾ। ਪਰ ਉਹਨਾਂ ਇਸ ਗੱਲ ਦੀ ਪ੍ਰਵਾਹ ਨਹੀਂ ਕੀਤੀ। ਉਸ ਵੇਲੇ ਦੇ ਸਮਾਜ ਨੇ ਉਨ੍ਹਾਂ ਦੇ ਜਵਾਈ ਨੂੰ ਘੁੰਘਣੀਆਂ ਵੇਚਣ ਵਾਲਾ ਕਹਿ ਕੇ ਉਹੋ ਪੁਰਾਣੀ ਚਾਬੀ ਲਾਉਣੀ ਚਾਹੀ, ਪਰ ਸਤਿਗੁਰਾਂ 'ਤੇ ਕੋਈ ਅਸਰ ਨਹੀਂ ਹੋਇਆ।

ਏਹੀ ਚਾਬੀ ਲਾਹੌਰ ਦੇ ਸੋਢੀਆਂ ਲਾਉਣੀ ਚਾਹੀ ਪਰ ਗੁਰੂ ਰਾਮਦਾਸ ਜੀ 'ਤੇ ਕੋਈ ਅਸਰ ਨਹੀਂ ਹੋਇਆ। ਸੋਢੀਆਂ ਕਿਹਾ ਸੀ ਤੂੰ ਰੋਟੀ ਵਾਸਤੇ ਸਹੁਰਿਆਂ ਦੇ ਬੂਹੇ 'ਤੇ ਟੋਕਰੀ ਢੋਂਦਾ ਹੈਂ। ਏਸੇ ਤਰ੍ਹਾਂ ਗੁਰੂ ਅਮਰਦਾਸ ਜੀ ਨੂੰ ਕਿਹਾ ਸੀ ਕਿ ਤੂੰ ਰੋਟੀ ਲਈ ਕੁੜਮਾਂ ਦੇ ਬੂਹੇ ਪਾਣੀ ਢੋਂਦਾ ਹੈਂ। ਗੁਰੂ ਅਮਰਦਾਸ ਜੀ ਅਤੇ ਗੁਰੂ ਰਾਮਦਾਸ ਜੀ ਦੋਵਾਂ ਨੇ ਇਕੋ ਹੀ ਜਵਾਬ ਦਿੱਤਾ ਸੀ ਕਿ ਮੈਂ ਸਤਿਗੁਰਾਂ ਦੇ ਦਰ ਸੇਵਾ ਕਰ ਰਿਹਾ ਹਾਂ। ਇਹ ਸੇਵਾ ਉਨ੍ਹਾਂ ਨੇ ਬਖ਼ਸ਼ਿਸ਼ ਕਰਕੇ ਦਿੱਤੀ ਹੈ।

ਉਸਤਤ ਨਿੰਦਾ ਦੀ ਚਾਬੀ ਲਾਉਣ ਵਾਲਿਆਂ ਨੂੰ ਨਿਰਾਸਤਾ ਹੋਈ ਸੀ। ਇਹ ਦਾਅ ਬੜਾ ਪੁਰਾਣਾ ਸੀ ਅਤੇ ਜੁਗਾਂ ਤੋਂ ਇਹ ਦਾਅ ਸਫ਼ਲ ਸੀ। ਇਹ ਚਾਬੀ ਤਾਂ ਅਵਤਾਰਾਂ 'ਤੇ ਵੀ ਕੰਮ ਕਰ ਗਈ ਪਰ ਏਥੇ ਗੁਰੂ ਦੇ ਘਰ ਆ ਕੇ ਬੇਕਾਰ ਹੋ ਗਈ ਸੀ। ਇਕ ਬੜੀ ਸਿੱਖਿਆਦਾਇਕ ਕਹਾਣੀ ਹੈ ਕਿ ਇਕ ਵਾਰ ਇਕ ਬੰਦੇ ਨੇ ਬਾਦਸ਼ਾਹ ਦੀ ਹਜ਼ੂਰੀ ਵਿਚ ਇਕ ਪੱਗ ਰੱਖੀ ਤੇ ਬਾਦਸ਼ਾਹ ਨੂੰ ਕਿਹਾ ਕਿ ਇਹ ਪੱਗ ਦਸ ਹਜ਼ਾਰ ਰੁਪੈ ਦੀ ਹੈ। ਬਾਦਸ਼ਾਹ ਨੇ ਵੇਖਿਆ ਆਮ ਪੱਗ ਸੀ। ਬਾਦਸ਼ਾਹ ਕਹਿਣ ਲੱਗਾ ਐਸੀ ਪੱਗ ਆਮ ਬਜ਼ਾਰਾਂ ਵਿਚੋਂ ਪੰਜ ਰੁਪੈ ਨੂੰ ਮਿਲ ਸਕਦੀ ਹੈ। ਤੂੰ ਬਾਦਸ਼ਾਹ ਦੇ ਸਾਹਮਣੇ ਝੂਠ ਬੋਲ ਰਿਹਾ ਹੈਂ।

ਪਗੜੀ ਵਾਲੇ ਨੇ ਕਿਹਾ ਇਸ ਪੱਗ ਦੇਣ ਵਾਲੇ ਨੇ ਮੈਨੂੰ ਕਿਹਾ ਸੀ ਕਿ ਇਹ ਖ਼ਾਸ ਪੱਗ ਹੈ ਆਮ ਨਹੀਂ। ਤੇ ਇਸ ਪੱਗ ਨੂੰ ਸਮਝਣ ਵਾਲਾ ਕਦਰਦਾਨ ਧਰਤੀ 'ਤੇ ਕੇਵਲ ਇਕ ਹੀ ਬਾਦਸ਼ਾਹ ਹੈ। ਮੈਂ ਤਾਂ ਸਮਝਿਆ ਸੀ ਕਿ ਉਹ ਤੁਸੀਂ ਹੋਵੋਗੇ। ਤੁਸੀਂ ਨਹੀਂ ਤਾਂ ਫਿਰ ਮੈਨੂੰ ਉਹ ਬਾਦਸ਼ਾਹ ਲੱਭਣਾ ਪਵੇਗਾ। ਪਤਾ ਨਹੀਂ ਕਿਥੇ ਹੋਵੇਗਾ ਉਹ ਸਮਝਦਾਰ ਤੇ ਕਦਰਦਾਨ ਜੋ ਦੁਨੀਆਂ ਦੇ ਸਾਰੇ ਬਾਦਸ਼ਾਹਾਂ ਵਿਚੋਂ ਸਿਆਣਾ ਤੇ ਸਮਝਦਾਰ ਹੈ। ਬਸ ਚਾਬੀ ਲੱਗ ਗਈ। ਬਾਦਸ਼ਾਹ ਨੇ ਉਸੇ ਵੇਲੇ ਕਹਿ ਦਿੱਤਾ, ਹਾਂ ਇਹ ਪੱਗ ਖ਼ਾਸ ਹੈ। ਐਸੀ ਪੱਗ ਮੈਂ ਅੱਜ ਤਕ ਵੇਖੀ ਹੀ ਨਹੀਂ। ਹੋ ਹੀ ਨਹੀਂ ਸਕਦੀ। ਇਹ ਪੱਗ ਰਾਜ ਦੀ ਸ਼ੋਭਾ ਹੋਵੇਗੀ। ਕੈਸ਼ੀਅਰ ਨੂੰ ਕਿਹਾ ਇਸ ਪੱਗ ਵਾਲੇ ਨੂੰ ਦਸ ਹਜ਼ਾਰ ਰੁਪਿਆ ਦੇ ਦੇਵੋ।

ਕੈਸ਼ੀਅਰ ਨੇ ਪੈਸੇ ਦਿੱਤੇ ਤੇ ਕਿਹਾ ਮੈਂ ਕੱਪੜੇ ਨੂੰ ਚੰਗੀ ਤਰ੍ਹਾਂ ਸਮਝਦਾ ਹਾਂ ਇਹ ਪੱਗ ਦਸ ਹਜ਼ਾਰ ਦੀ ਨਹੀਂ। ਪੱਗ ਵਾਲਾ ਕਹਿਣ ਲੱਗਾ ਤੂੰ ਕੱਪੜੇ ਨੂੰ ਸਮਝਦਾ ਹੈਂ ਪਰ ਮੈਂ ਬੰਦਿਆਂ ਦੀ ਕਮਜ਼ੋਰੀ ਨੂੰ ਸਮਝਦਾ ਹਾਂ। ਉਸਤਤ ਅਤੇ ਨਿੰਦਾ ਦੀ ਚਾਬੀ ਲਗਾ ਲਉ ਫਿਰ ਹਰ ਪੱਗ ਦਸ ਹਜ਼ਾਰ ਦੀ ਹੈ।

ਸਤਿਗੁਰੂ ਫੁਰਮਾਉਂਦੇ ਹਨ ਇਹ ਵਡਿਆਈਆਂ ਝੂਠੀਆਂ ਹਨ। ਇਨ੍ਹਾਂ ਨੂੰ ਜਲਾ ਦਿਓ, ਇਨ੍ਹਾਂ ਸੜ ਜਾਣੀਆਂ ਨੇ ਨਾਮ ਭੁਲਾ ਦਿੱਤਾ ਹੈ ਤੇ ਅੰਤਿਮ ਸਮੇਂ ਇਕ ਵੀ ਨਾਲ ਨਹੀਂ ਤੁਰੀ। ਐ ਬੰਦੇ! ਜੇ ਤੂੰ ਸੱਚੀ ਸ਼ੋਭਾ ਚਾਹੁੰਦਾ ਹੈਂ ਤਾਂ ਇਹ ਕੰਮ ਕਰ—

ਜਿਸੁ ਸੋਭਾ ਕਉ ਕਰਹਿ ਭਲੀ ਕਰਨੀ।
ਸਾ ਸੋਭਾ ਭਜੁ ਹਰਿ ਕੀ ਸਰਨੀ।

(ਪੰਨਾ ੨੮੮)



# ਸੰਖੇਪ ਜੀਵਨ ਗੁਰੂ ਅੰਗਦ ਦੇਵ ਜੀ

ਮਹਾਨ ਕੋਸ਼ ਵਿਚ ਭਾਈ ਕਾਹਨ ਸਿੰਘ ਲਿਖਦੇ ਹਨ—

ਗੁਰੂ ਅੰਗਦ ਦੇਵ ਜੀ ਦਾ ਜਨਮ ਐਤਵਾਰ ਵੈਸਾਖ ਵਦੀ ੧ (੫ ਵੈਸਾਖ) ਸੰਮਤ ੧੫੬੧ (੩੧ ਮਾਰਚ ਸੰਨ ੧੫੦੪) ਨੂੰ ਬਾਬਾ ਫੇਰੂ ਮਲ ਤੇ ਮਾਤਾ ਦਯਾ ਕੌਰ ਦੇ ਘਰ ਮਤੇ ਦੀ ਸਰਾਇ ਜ਼ਿਲ੍ਹਾ ਫਿਰੋਜ਼ਪੁਰ ਵਿਚ ਹੋਇਆ। ਸੰਮਤ ੧੫੭੬ ਵਿਚ ਦੇਵੀ ਚੰਦ ਦੀ ਸਪੁਤ੍ਰੀ ਬੀਬੀ ਖੀਵੀ ਜੀ ਨਾਲ ਸੰਘਰ ਪਿੰਡ, ਜਿਸਦਾ ਹੁਣ ਖਡੂਰ ਦੇ ਪਾਸ ਥੇਹ ਹੈ, ਵਿਆਹ ਹੋਇਆ। ਦੋ ਬੇਟੇ ਬਾਬਾ ਦਾਤੂ ਜੀ ਤੇ ਬਾਬਾ ਦਾਸੂ ਜੀ ਜਨਮੇ ਅਤੇ ਦੋ ਬੇਟੀਆਂ ਬੀਬੀ ਅਮਰੋ ਜੀ ਤੇ ਬੀਬੀ ਅਣੋਖੀ ਜੀ ਸਨ।

ਸੰਮਤ ੧੫੮੯ ਵਿਚ ਵੈਸ਼ਨੋ ਦੇਵੀ ਜਾਂ ਜਵਾਲਾ ਮੁਖੀ ਦੀ ਯਾਤਰਾ ਨੂੰ ਜਾਂਦੇ ਗੁਰੂ ਨਾਨਕ ਦੇਵ ਜੀ ਨੂੰ ਮਿਲੇ ਤੇ ਗੁਰੂ ਜੋਗੇ ਹੀ ਹੋ ਗਏ। ੧੭ ਹਾੜ ਸੰਮਤ ੧੫੯੬ ਨੂੰ ਗੁਰਗੱਦੀ 'ਤੇ ਬਿਰਾਜਮਾਨ ਹੋਏ। ਗੁਰਮੁਖੀ ਅੱਖਰਾਂ ਦਾ ਪ੍ਰਚਾਰ ਕੀਤਾ ਅਤੇ ਸਤਿਗੁਰਾਂ ਦਾ ਇਤਿਹਾਸ ਲਿਖਵਾਇਆ ਅਤੇ ਸਾਰੀ ਜ਼ਿੰਦਗੀ ਗੁਰੂ ਨਾਨਕ ਦੇਵ ਜੀ ਦੇ ਦੱਸੇ ਸਿਧਾਂਤਾਂ ਨੂੰ ਪਰਚਾਰਿਆ।

੧੨ ਸਾਲ ੯ ਮਹੀਨੇ ਅਤੇ ੧੭ ਦਿਨ ਗੁਰਆਈ ਗੱਦੀ 'ਤੇ ਰਹੇ। ਸਾਰੀ ਉਮਰ ੪੭ ਸਾਲ ੧੧ ਮਹੀਨੇ ੨੯ ਦਿਨ ਸੀ। ਖਡੂਰ ਵਿਚ ਹੀ ਸੰਮਤ ੧੬੦੯ ਤਿੰਨ ਵੈਸਾਖ ਚੇਤ ਸੁਦੀ ੪, ੨੯ ਮਾਰਚ ਸੰਨ ੧੫੫੨ ਨੂੰ ਜੋਤੀ ਜੋਤ ਸਮਾਏ ਸਨ।



# ਨਿਰਾਲੀ ਘਾਲ

ਪੁੱਗ ਖਲੋਤੇ ਮਹਾਂਪੁਰਖਾਂ ਦਾ ਕਹਿਣਾ ਹੈ ਕਿ ਕੁਝ ਵਿਅਕਤੀ ਐਸੇ ਹਨ ਜਿਨ੍ਹਾਂ ਨੂੰ ਪਰਮਾਤਮਾ ਆਪਣੇ ਕੰਮ ਵਾਸਤੇ ਆਪ ਚੁਣਦਾ ਹੈ ਅਤੇ ਸਾਰੀਆਂ ਬਰਕਤਾਂ ਦੇ ਕੇ ਸੰਸਾਰ ਵਿਚ ਭੇਜ ਦਿੰਦਾ ਹੈ ਜਿਵੇਂ ਕਿ ਗੁਰੂ ਨਾਨਕ ਦੇਵ ਜੀ ਨੂੰ ਧੁਰੋਂ ਹੀ ਇਹ ਬਖ਼ਸ਼ਿਸ਼ ਪ੍ਰਾਪਤ ਹੋਈ ਸੀ। ਭਾਈ ਗੁਰਦਾਸ ਜੀ ਲਿਖਦੇ ਹਨ ਕਿ ਗੁਰੂ ਨਾਨਕ ਦੇਵ ਜੀ ਧੁਰੋਂ ਹੀ ਗੁਰੂ ਥਾਪੇ ਆਏ ਸਨ।

**ਪਹਿਲਾਂ ਬਾਬੇ ਪਾਇਆ ਬਖਸ਼ ਦਰ ਪਿਛੋਂ ਦੇ ਫਿਰ ਘਾਲ ਕਮਾਈ।**

ਪਰ ਗੁਰੂ ਅੰਗਦ ਦੇਵ ਜੀ ਨੂੰ ਸਤਿਗੁਰੂ ਦੀ ਹਜ਼ੂਰੀ ਵਿਚ ਘਾਲ ਕਮਾਈ ਕਰਨੀ ਪਈ। ਘਾਲ ਥਾਇ ਪਈ। ਰੱਬ ਨੇ ਗੁਰੂ ਨਾਨਕ ਦੇਵ ਜੀ ਨੂੰ ਨਿਵਾਜਿਆ ਸੀ, ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣੇ ਨੂੰ ਨਿਵਾਜਿਆ ਸੀ। ਭਾਈ ਲਹਿਣਾ ਜੀ ਘੋੜੀ 'ਤੇ ਚੜ੍ਹ ਕੇ ਆਏ ਸਨ। ਸਤਿਗੁਰਾਂ ਨੇ ਵਾਗ ਫੜ ਲਈ ਤੇ ਡੇਰੇ ਲੈ ਆਏ ਤੇ ਕਿਹਾ ਘੋੜੀ ਦੀ ਵਾਗ ਨੂੰ ਸਮਝ ਜਾ, ਮਨ ਨੂੰ ਕਾਬੂ ਕਰਨ ਦਾ ਢੰਗ ਸਮਝ ਵਿਚ ਆ ਜਾਵੇਗਾ।

ਜਿਵੇਂ ਘੋੜੀ ਦੀ ਵਾਗ ਮੈਨੂੰ ਫੜਾਈ ਹੈ, ਮਨ ਦੀਆਂ ਵਾਗਾਂ ਵੀ ਮੈਨੂੰ ਸੌਂਪ ਦੇ। ਕਿਸੇ ਵੇਲੇ ਮਹਾਤਮਾ ਬੁੱਧ ਨੇ ਘੋੜ ਸਵਾਰਾਂ ਨੂੰ ਕਿਹਾ ਸੀ ਕਿ ਥੱਲੇ ਉਤਰ ਜਾਉ। ਘੋੜਿਆਂ 'ਤੇ ਚੜ੍ਹ ਕੇ ਤੁਸੀਂ ਨਿਰਵਾਣ ਤਕ ਨਹੀਂ ਜਾ ਸਕਦੇ, ਪਰ ਗੁਰੂ ਨਾਨਕ ਦੇਵ ਜੀ ਨੇ ਇਹ ਨਹੀਂ ਕਿਹਾ ਕਿ ਲਹਿਣਿਆ ਘੋੜੀ ਤੋਂ ਥੱਲੇ ਆ ਜਾ। ਉਨ੍ਹਾਂ ਤਾਂ ਆਪਣੇ ਸਿੱਖਾਂ ਨੂੰ ਘੋੜਿਆਂ 'ਤੇ ਚੜ੍ਹਾਉਣਾ ਸੀ। ਸਤਿਗੁਰਾਂ ਕਿਹਾ ਲਹਿਣੇਦਾਰ ਘੋੜੀਆਂ 'ਤੇ ਚੜ੍ਹ ਕੇ ਆਉਂਦੇ ਹਨ। ਇਹ ਇਕ ਰਮਜ਼ ਸੀ। ਸੱਚ ਇਹ ਹੈ ਕਿ ਹਰ ਇਕ ਸਿੱਖ ਲਹਿਣੇਦਾਰ ਹੈ ਤੇ ਹਰ ਗੁਰੂ ਦੇਣਦਾਰ ਹੈ। ਪਰਮਾਤਮਾ ਨੇ ਗੁਰੂ ਦਾ ਇਹ ਜ਼ੁੰਮਾ ਲਾਇਆ ਹੈ ਕਿ ਸਭ ਨੂੰ ਦਿਉ, ਮੇਰਾ ਨਾਮ ਦਿਉ, ਮੇਰਾ ਰਸਤਾ ਦਿਖਾਉ।

ਮਹਿਮਾ ਪ੍ਰਕਾਸ਼ ਵਿਚ ਬੜਾ ਹੀ ਸੁੰਦਰ ਲਿਖਿਆ ਹੈ ਕਿ ਸਤਿਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ ਕਿਹਾ–

**ਸਤਿਗੁਰ ਨਾਨਕ ਜੀ ਕਹਿਓ ਸੁਨ ਸਤ ਪੁਰਖ ਮਤ ਸਾਰ।**
**ਗੁਰਮੁਖ ਪੰਥ ਹਰ ਕੋ ਰਚੋ ਗੁਰਮਤ ਮੰਤ੍ਰ ਉਚਾਰ॥**

ਗੁਰੂ ਨੇ ਹਰ ਲਹਿਣੇਦਾਰ ਨੂੰ ਗੁਰਮਤ ਦੇਣੀ ਹੈ, ਗੁਰਮੰਤ੍ਰ ਦੇਣਾ ਹੈ। ਭਾਗਾਂ ਵਾਲੇ ਲੈ ਜਾਂਦੇ ਹਨ, ਨਿਭਾਗੇ ਰਹਿ ਜਾਂਦੇ ਹਨ। ਕਬੀਰ ਸਾਹਿਬ ਜੀ ਕਹਿੰਦੇ ਹਨ ਇਸ ਵਿਚ ਪੂਰੇ ਗੁਰੂ ਦਾ ਕੀ ਦੋਸ਼ ਹੈ ਜੇ ਸਿੱਖ ਵਿਚ ਹੀ ਉਕਾਈ ਹੋਵੇ। ਗੁਰੂ ਤਾਂ ਦੇ ਰਿਹਾ ਹੈ, ਸਿੱਖ ਹੀ ਨਹੀਂ ਲੈਂਦਾ, ਹੁਣ ਸੱਚਾ ਗੁਰੂ ਕੀ ਕਰੇ।

**ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ॥**
**ਅੰਧੇ ਏਕ ਨ ਲਾਗਈ ਜਿਉ ਬਾਂਸੁ ਬਜਾਈਐ ਫੂਕ॥**

(ਪੰਨਾ ੧੩੭੨)

ਪਰ ਇਹ ਲਹਿਣੇਦਾਰ ਉਕਾਈ ਕਰਨ ਵਾਲਾ ਨਹੀਂ ਸੀ। ਜਪਾਨ ਵਿਚ ਇਕ ਸਾਧੂ ਦੇ ਪਾਸ ਇਕ ਨੌਜਵਾਨ ਸ਼ਿਸ਼ ਬਣਨ ਵਾਸਤੇ ਆਇਆ ਤੇ ਆਉਂਦਿਆਂ ਚਰਨ ਫੜ ਕੇ ਕਹਿਣ ਲੱਗਾ, ਗੁਰੂ ਜੀ ਮੈਨੂੰ ਆਪਣੇ ਚਰਨਾਂ ਵਿਚ ਥਾਂ ਦੇਵੋ। ਮੈਨੂੰ ਆਪਣਾ ਸ਼ਿਸ਼ ਕਬੂਲ ਕਰੋ। ਗੁਰੂ ਨੇ ਵੇਖਿਆ ਤੇ ਕਿਹਾ ਕਿ ਤੈਨੂੰ ਮਰਯਾਦਾ ਦਾ ਨਹੀਂ ਪਤਾ? ਤੂੰ ਪਹਿਲਾਂ 7 ਪਰਕਰਮਾਂ ਕਰਨੀਆਂ ਹਨ। ਫਿਰ 7 ਵਾਰ ਡੰਡਉਤ ਕਰਨੀ ਹੈ, ਫਿਰ ਬੈਠ ਕੇ ਸ਼ਿਸ਼ ਹੋਣ ਵਾਸਤੇ ਬੇਨਤੀ ਕਰਨੀ ਹੈ। ਤੂੰ ਆਉਂਦਿਆਂ ਹੀ ਚਰਨ ਫੜ ਲਏ ਹਨ। ਉਹ ਸ਼ਿਸ਼ ਵੀ ਕਮਾਲ ਸੀ। ਕਹਿਣ ਲੱਗਾ ਮੈਨੂੰ ਗਰੰਟੀ ਦਿੰਦੇ ਹੋ ਕਿ ਮੈਂ ਇੰਨਾ ਚਿਰ ਜਿਉਂਦਾ ਰਹਾਂਗਾ। ਗੁਰੂ ਹੈਰਾਨ ਹੋ ਗਿਆ, ਫੌਰਨ ਕਹਿਣ ਲੱਗਾ ਮੈਂ ਤੈਨੂੰ ਸ਼ਿਸ਼ ਕਬੂਲਦਾ ਹਾਂ। ਮੈਨੂੰ ਤੇਰੇ ਵਰਗੇ ਸ਼ਿਸ਼ ਦੀ ਲੋੜ ਸੀ ਜਿਹੜਾ ਏਨਾ ਸੰਕਲਪਵਾਨ ਹੋਵੇ। ਉਹ ਸ਼ਿਸ਼ ਸਭ ਤੋਂ ਮਹਾਨ ਸਾਧੂ ਨਿਕਲਿਆ।

ਲੋਕ ਆਮ ਕਰਕੇ ਕਹਿੰਦੇ ਹਨ ਕਿ ਪੂਰਾ ਸਤਿਗੁਰੂ ਨਹੀਂ ਮਿਲਦਾ ਪਰ ਗੁਰੂ ਨਾਨਕ ਕਹਿੰਦੇ ਹਨ ਗੁਰਮੁਖ ਸ਼ਿਸ਼ ਕਿਥੇ ਲੱਭਦਾ ਹੈ। ਸਤਿਗੁਰੂ ਕਹਿੰਦੇ ਹਨ ਮੈਂ ਤਾਂ ਦੁਨੀਆਂ ਖੋਜੀ ਹੈ ਏਸੇ ਲਈ ਉਦਾਸੀ ਧਾਰ ਕੇ ਫਿਰਿਆ ਹਾਂ ਕਿ ਉਹ ਮਨੁੱਖ ਕਿਥੇ ਹੈ ਜੋ ਪੂਰਨ ਤੌਰ 'ਤੇ ਗੁਰੂ ਨੂੰ ਸਮਰਪਤ ਹੋਵੇ, ਗੁਰਮੁਖ ਹੋਵੇ।

**ਗੁਰਮੁਖਿ ਖੋਜਤ ਭਏ ਉਦਾਸੀ॥**
**ਦਰਸਨ ਕੈ ਤਾਈ ਭੇਖ ਨਿਵਾਸੀ॥**

(ਸਿਧ ਗੋਸਟਿ, ਪੰਨਾ ੯੩੯)

ਰਾਮਾਨੰਦ ਵਰਗੇ ਗੁਰੂ ਤਾਂ ਸ਼ਾਇਦ ਮਿਲ ਜਾਣ ਪਰ ਕਬੀਰ ਜੀ ਵਰਗਾ ਸਿੱਖ ਕਿੱਥੇ ਮਿਲੇਗਾ। ਰਾਮਾਨੰਦ ਨੇ ਇਨਕਾਰ ਕਰ ਦਿੱਤਾ ਸੀ ਮੈਂ ਸ਼ੂਦਰਾਂ ਨੂੰ ਦੀਖਯਾ

ਨਹੀਂ ਦਿੰਦਾ, ਪਰ ਕਬੀਰ ਨੇ ਸਾਬਤ ਕਰ ਦਿੱਤਾ ਕਿ ਮੈਂ ਸ਼ੂਦਰ ਨਹੀਂ ਅਤੇ ਕੋਈ ਵੀ ਸ਼ੂਦਰ ਨਹੀਂ। ਗੰਗਾ ਨਹਾਉਣ ਜਾਂਦਿਆਂ ਕਬੀਰ ਜੀ ਨੇ ਗੁਰੂ ਦਾ ਇਸ਼ਨਾਨ ਕਰਵਾ ਦਿੱਤਾ। ਪਾਣੀ ਨਾਲ ਇਸ਼ਨਾਨ ਕਰਵਾਉਣ ਵਾਲੇ ਤਾਂ ਬਹੁਤ ਸਨ ਪਰ ਕਬੀਰ ਜੀ ਨੇ ਰਾਮਾਨੰਦ ਦਾ ਬਿਬੇਕ ਵਿਚ, ਵੀਚਾਰ ਵਿਚ ਇਸ਼ਨਾਨ ਕਰਵਾ ਦਿੱਤਾ। ਬੋਲਹੁ ਰਾਮ ਸਿਖ ਸਮਝਾਈ। ਕਬੀਰ ਜੀ ਨੇ ਕਹਿ ਦਿੱਤਾ ਮੈਂ ਤਾਂ ਰਾਮ ਬੋਲਾਂਗਾ ਪਰ ਤੁਸੀਂ ਰਾਮਾਨੰਦ ਹੋ ਕੇ ਰਾਮ ਨੂੰ ਮੰਨਦੇ ਹੋ। ਜੇ ਰਾਮ ਰਮਿਆ ਹੈ ਤਾਂ ਫਿਰ ਕਿਹੜਾ ਸ਼ੂਦਰ ਹੈ ਜਿਸ ਵਿਚ ਰੱਬ ਨਾ ਹੋਵੇ। ਹਰ ਇਕ ਵਿਚ ਰਾਮ ਹੈ। ਰਾਮਾਨੰਦ ਨੇ ਤਾਂ ਕਿਹਾ ਸੀ ਰਾਮ ਬੋਲ ਪਰ ਕਬੀਰ ਬੋਲੇ ਰਾਮ ਹੈ। ਸਭ ਰਾਮ ਹੈ ਫਿਰ ਕਿਹੜਾ ਸ਼ੂਦਰ ਹੈ ਜਿਸ ਵਿਚ ਰਾਮ ਨਹੀਂ।

ਕਬੀਰ ਰਾਮ ਕਹਨ ਮਹਿ ਭੇਦੁ ਹੈ ਤਾ ਮਹਿ ਏਕੁ ਬਿਚਾਰੁ॥
ਸੋਈ ਰਾਮੁ ਸਭੈ ਕਹਹਿ ਸੋਈ ਕਉਤਕਹਾਰ॥ ੧੯੦॥

ਕਬੀਰ ਰਾਮੈ ਰਾਮ ਕਹੁ ਕਹਿਬੇ ਮਾਹਿ ਬਿਬੇਕ॥
ਏਕੁ ਅਨੇਕਹਿ ਮਿਲਿ ਗਇਆ ਏਕ ਸਮਾਨਾ ਏਕ॥ ੧੯੧॥

ਰਾਮ ਦੀ ਇਸ ਤੋਂ ਵਧੀਆ ਤੇ ਸਪੱਸ਼ਟ ਵਿਆਖਿਆ ਹੋਰ ਕੀ ਹੋ ਸਕਦੀ ਹੈ। ਸਵਾਮੀ ਰਾਮਾਨੰਦ ਇਸ ਸ਼ਿਸ਼ ਤੋਂ ਏਨੇ ਪ੍ਰਭਾਵਤ ਹੋਏ ਕਿ ਉਨ੍ਹਾਂ ਦੀ ਮਨ ਦੀ ਅਵਸਥਾ ਹੀ ਬਦਲ ਗਈ। ਫਿਰ ਉਨ੍ਹਾਂ ਨੇ ਰਵਿਦਾਸ ਜੀ ਨੂੰ ਆਪਣਾ ਸ਼ਿਸ਼ ਬਣਾਇਆ। ਹੋਰ ਵੀ ਸ਼ੂਦਰ ਜਾਤੀਆਂ ਵਿਚੋਂ ਉਨ੍ਹਾਂ ਦੇ ਚੇਲੇ ਬਣੇ। ਫਿਰ ਉਹੋ ਰਾਮਾਨੰਦ ਕਹਿੰਦੇ ਹਨ ਕਿ ਹੁਣ ਗੰਗਾ ਜਾਂ ਹੋਰ ਕਿਸੇ ਥਾਂ 'ਤੇ ਕਾਹਦੇ ਲਈ ਜਾਵਾਂ? ਹੁਣ ਤਾਂ ਘਰ ਵਿਚ ਹੀ ਰੰਗ ਲੱਗ ਗਿਆ ਹੈ। ਮੇਰਾ ਮਨ ਪਿੰਗਲਾ ਹੋ ਗਿਆ ਹੈ। ਹੁਣ ਕਿਸੇ ਪਾਸੇ ਨਹੀਂ ਦੌੜਦਾ। ਫਿਰ ਜਿੱਥੇ ਵੀ ਜਾਂਦੇ ਹਾਂ ਉਥੇ ਪਾਣੀ ਹੈ ਜਾਂ ਪੱਥਰ ਹਨ। ਪਰ ਤੂੰ ਤਾਂ ਹਰ ਥਾਂ ਤੇ ਬਰਾਬਰ ਰਮਿਆ ਹੋਇਆ ਹੈਂ।

ਕਤ ਜਾਈਐ ਰੇ ਘਰਿ ਲਾਗੋ ਰੰਗੁ॥
ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ॥ ਰਹਾਉ॥
ਏਕ ਦਿਵਸ ਮਨਿ ਭਈ ਉਮੰਗ॥ ਘਸਿ ਚੰਦਨ ਚੋਆ ਬਹੁ ਸੁਗੰਧ
ਪੂਜਨ ਚਾਲੀ ਬ੍ਰਹਮ ਠਾਇ॥ ਸੋ ਬ੍ਰਹਮ ਬਤਾਇਓ ਗੁਰ ਮਨ ਹੀ ਮਾਹਿ॥
ਜਹ ਜਾਈਐ ਤਹ ਜਲ ਪਖਾਨ॥ ਤੂ ਪੂਰਿ ਰਹਿਓ ਹੈ ਸਭ ਸਮਾਨ॥
ਬੇਦ ਪੁਰਾਨ ਸਭ ਦੇਖੇ ਜੋਇ॥ ਊਹਾਂ ਤਉ ਜਾਈਐ ਜਾ ਈਹਾ ਨ ਹੋਇ॥
ਸਤਿਗੁਰ ਮੈ ਬਲਿਹਾਰੀ ਤੋਰ॥ ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ॥
ਰਾਮਾਨੰਦ ਸੁਆਮੀ ਰਮਤ ਬ੍ਰਹਮ॥ ਗੁਰ ਕਾ ਸਬਦੁ ਕਾਟੈ ਕੋਟਿ ਕਰਮ॥

ਭਾਈ ਗੁਰਦਾਸ ਜੀ ਲਿਖਦੇ ਹਨ ਕਿ ਬਨਾਰਸ ਵਿਚ ਰਹਿੰਦਾ ਹੋਇਆ ਰਾਮਾਨੰਦ ਰੋਜ਼ਾਨਾ ਗੰਗਾ ਜਾਂਦਾ ਸੀ। ਪਰ ਇਸ ਸ਼ਬਦ ਵਿਚ ਤਾਂ ਗੰਗਾ ਦਾ,

ਤੀਰਥਾਂ ਦਾ ਖੰਡਨ ਹੈ। ਘਰ ਵਿਚ ਹੀ ਰੰਗ ਲੱਗਾ ਕਹਿੰਦੇ ਹਨ। ਇੰਜ ਜਾਪਦਾ ਹੈ ਕਿ ਗੁਰੂ ਨੇ ਜੋ ਕਿਹਾ ਸੀ ਕਰਮ ਕਾਂਡ ਵਿਚ ਪੈ ਕੇ ਉਹ ਵਿਸਰ ਗਿਆ ਸੀ। ਪਰ ਕਬੀਰ ਜੀ ਨੇ ਚਰਨ ਫੜ ਕੇ ਰਾਮ ਰਾਮ ਸਾਰੇ ਰਾਮ ਸਰਬ ਵਿਆਪਕ ਰਾਮ ਕਹਿ ਕੇ ਉਹ ਗੁਰੂ ਦਾ ਉਪਦੇਸ਼ ਯਾਦ ਕਰਾ ਦਿੱਤਾ।

ਅਕਸਰ ਕਬੀਰ ਸਾਹਿਬ ਦੇ ਗੁਰੂ ਕਹਿੰਦੇ ਸਨ ਕਿ ਕਬੀਰ ਵਰਗਾ ਸ਼ਿਸ਼ ਕਿਸੇ ਭਾਗਾਂ ਵਾਲੇ ਗੁਰੂ ਨੂੰ ਮਿਲਦਾ ਹੈ ਜਿਵੇਂ ਕਿ ਕਿਸੇ ਭਾਗਾਂ ਵਾਲੇ ਪਿਉ ਨੂੰ ਕੁਲ ਦੀਪਕ ਸਪੁੱਤਰ ਮਿਲਦਾ ਹੈ। ਕੀ ਇਹ ਸੱਚ ਨਹੀਂ ਕਿ ਰਾਮਾਨੰਦ ਨੂੰ ਇੰਨੇ ਲੋਕ ਨਹੀਂ ਜਾਣਦੇ ਪਰ ਕਬੀਰ ਜੀ ਨੂੰ ਸਾਰਾ ਸੰਸਾਰ ਜਾਣਦਾ ਹੈ।

ਗੁਰੂ ਵੀ ਭਾਗਾਂ ਨਾਲ ਮਿਲਦਾ ਹੈ ਪਰ ਇਹ ਵੀ ਸੱਚ ਹੈ ਕਿ ਸਿੱਖ ਵੀ ਐਵੇਂ ਨਹੀਂ ਮਿਲਦੇ। ਗੁਰੂ ਗੋਬਿੰਦ ਸਿੰਘ ਜੀ ਨੇ ਕੇਵਲ ਇਕ ਨਾਮ ਲੈ ਕੇ ਕਹਿ ਦਿੱਤਾ ਸੀ ਕਿ ਐਸਾ ਸਿੱਖ ਹੋਰ ਕੋਈ ਨਹੀਂ ਹੋਇਆ। ਉਹ ਫੁਰਮਾਉਂਦੇ ਹਨ—

ਸਿਖ ਨਹੀਂ ਕੋਈ ਅੰਗਦ ਜੇਹਾ।

ਗੁਰੂ ਅੰਗਦ ਦੇਵ ਜੀ ਜੈਸਾ ਕੋਈ ਸਿੱਖ ਨਹੀਂ ਹੋਇਆ ਜਿਨ੍ਹਾਂ ਨੇ ਆਪਣੀ ਮਨਮਤ ਛੱਡ ਕੇ ਨਿਰੋਲ ਗੁਰੂ ਦੀ ਮਤ ਧਾਰਨ ਕੀਤੀ ਅਤੇ ਸਾਰੀ ਉਮਰ ਗੁਰੂ ਦੀ ਸਿੱਖਿਆ ਨਹੀਂ ਭੁਲਾਈ। ਉਸ ਸਿੱਖਿਆ ਨੂੰ ਅਧਾਰ ਬਣਾ ਕੇ ਸਵਾਸ ਸਵਾਸ ਜੀਵੇ ਅਤੇ ਹੁਕਮ ਰਜ਼ਾ ਵਿਚ ਆਪਣੇ ਆਪ ਨੂੰ ਪੂਰਨ ਤੌਰ 'ਤੇ ਢਾਲ ਲਿਆ।

ਕੈਸੀ ਬਿਖਮ ਯਾਤਰਾ ਹੈ ਗੁਰੂ ਅੰਗਦ ਦੇਵ ਦੀ। ਸੁਘੜ ਸੁਜਾਨ ਪੁਰਸ਼ ਕਹਿੰਦੇ ਹਨ ਕਿ ਤਿੰਨ ਤੋਂ ਸੱਤ ਸਾਲ ਤਕ ਦਾ ਸਮਾਂ ਬੱਚੇ ਦਾ ਬੜਾ ਹੀ ਨਾਜ਼ਕ ਸਮਾਂ ਹੈ। ਅਸੀਂ ਉਸ ਵੇਲੇ ਬੱਚੇ ਦੀਆਂ ਰੁਚੀਆਂ ਵੱਲ ਬਿਲਕੁਲ ਹੀ ਧਿਆਨ ਨਹੀਂ ਦਿੰਦੇ ਪਰ ਇਹ ਸੱਚ ਹੈ ਕਿ ਉਸ ਵੇਲੇ ਜੋ ਮਨ 'ਤੇ ਪ੍ਰਭਾਵ ਪਿਆ ਹੈ, ਉਸ ਵੇਲੇ ਜੋ ਆਦਤਾਂ ਬਣ ਗਈਆਂ ਹਨ ਉਹ ਸਾਰੀ ਜ਼ਿੰਦਗੀ ਪਿੱਛਾ ਕਰਦੀਆਂ ਹਨ। ਜੋ ਸੁਭਾਅ ਦਾ ਵਹਿਣ ਬਣ ਗਿਆ, ਉਸਨੂੰ ਫਿਰ ਮੋੜਨਾ ਬਹੁਤ ਹੀ ਮੁਸ਼ਕਿਲ ਹੁੰਦਾ ਹੈ।

ਭਾਈ ਲਹਿਣੇ 'ਤੇ ਜੋ ਪ੍ਰਭਾਵ ਪਿਆ ਉਹ ਦੇਵੀ ਦੀ ਯਾਤਰਾ ਦਾ ਸੀ, ਤੀਰਥ ਯਾਤਰਾ ਦਾ ਸੀ, ਕਰਮ ਕਾਂਡ ਦਾ ਸੀ ਅਤੇ ਇਹ ਮਾਮੂਲੀ ਸ਼ਰਧਾਲੂ ਨਹੀਂ ਸਗੋਂ ਆਪਣੇ ਬਾਪ ਤੋਂ ਬਾਅਦ ਮਾਤਾ ਦੀ ਯਾਤਰਾ ਜਾਣ ਵਾਲੇ ਜਥੇ ਦੇ ਆਗੂ ਜਥੇਦਾਰ ਸਨ। ਸਾਰੀ-ਸਾਰੀ ਰਾਤ ਮਾਤਾ ਦਾ ਜਗਰਾਤਾ ਕਰਨਾ। ਭੇਟਾਂ ਗਾਉਣੀਆਂ, ਭੇਟਾਂ ਸੁਣਨੀਆਂ, ਮਾਤਾ ਦੀਆਂ ਮੰਨਤਾਂ ਮੰਨਣੀਆਂ ਅਤੇ ਪਹਾੜਾਂ ਵਿਚ ਯਾਤਰਾ ਵਾਸਤੇ ਸੰਗ ਨਾਲ ਜਾਣਾ। ਅਚਾਨਕ ਹੀ ਇੰਨੀ ਤਬਦੀਲੀ ਹੈਰਾਨਕੁੰਨ ਹੈ। ਭਾਈ

ਜੋਧ ਕੋਲੋਂ ਗੁਰੂ ਨਾਨਕ ਦੇਵ ਜੀ ਦਾ ਸ਼ਬਦ ਸੁਣਿਆ। ਉਹ ਸ਼ਬਦ ਪੂਰੇ ਗੁਰੂ ਦਾ ਬਾਣ ਸੀ ਜੋ ਲੱਗ ਗਿਆ ਤੇ ਆਪਣਾ ਅਸਰ ਕਰ ਗਿਆ।

ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ ॥
ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਲੇਜੇ ਛੇਕੁ ॥

(ਪੰਨਾ ੧੩੭੪)

ਸ਼ਬਦ ਸੁਣਿਆ। ਭਾਈ ਲਹਿਣੇ ਦੀ ਸੁਰਤ ਸ਼ਬਦ ਤੋਂ ਸਦਕੇ ਹੋ ਗਈ, ਭੇਟ ਹੋ ਗਈ, ਦੋ ਪ੍ਰੇਮੀਆਂ ਦਾ ਮੇਲ ਹੋ ਗਿਆ। ਉਹ ਪ੍ਰੇਮੀ ਹਨ ਸਤਿਗੁਰੂ ਦਾ ਸ਼ਬਦ ਅਤੇ ਸਿੱਖ ਦੀ ਸੁਰਤ। ਗੁਰੂ ਨਾਨਕ ਦੇਵ ਜੀ ਦਾ ਸ਼ਬਦ ਤੇ ਭਾਈ ਲਹਿਣੇ ਦੀ ਸੁਰਤ ਇਕ ਹੋ ਗਏ। ਅੰਦਰੋ ਅੰਦਰ ਭਾਈ ਲਹਿਣਾ ਗੁਰੂ ਨਾਨਕ ਦਾ ਹੋ ਗਿਆ।

ਸੰਗ ਨਾਲ ਜਾ ਰਹੇ ਸਨ ਪਰ ਮਨ ਨਹੀਂ ਸੀ ਜਾ ਰਿਹਾ। ਮਨ ਤਾਂ ਗੁਰੂ ਨਾਨਕ ਦੇਵ ਜੀ ਵੱਲ ਖਿੱਚਿਆ ਜਾ ਰਿਹਾ ਸੀ। ਸੰਗ ਨੂੰ ਕਹਿਣ ਲੱਗੇ ਤੁਸੀਂ ਅੱਗੇ ਜਾਉ ਮੇਰੀ ਮੰਜ਼ਲ ਆ ਗਈ ਹੈ। ਸੰਗ ਵੀ ਹੈਰਾਨ ਸੀ ਕਿ ਇਹ ਤਾਂ ਸਾਰਿਆਂ ਨੂੰ ਲੈ ਕੇ ਜਾਂਦਾ ਸੀ ਪਰ ਹੁਣ ਇਸਨੂੰ ਕੀ ਹੋਇਆ ਹੈ। ਖ਼ੈਰ ਸੰਗ ਅੱਗੇ ਚਲਾ ਗਿਆ। ਭਾਈ ਲਹਿਣਾ ਸਤਿਗੁਰੂ ਵੱਲ ਗਿਆ। ਸਤਿਗੁਰੂ ਅੱਜ ਖੇਤੀ ਵਿਚੋਂ ਕੰਮ ਛੱਡ ਕੇ ਰਸਤੇ ਵਿਚ ਆ ਖੜੇ ਹੋਏ।

ਸੇਵਕ ਆ ਗਿਆ। ਉਸਨੇ ਰਸਤਾ ਪੁੱਛਿਆ। ਜਿਵੇਂ ਪੁੱਤਰ ਨੂੰ ਬਾਪ ਪਿਆਰ ਨਾਲ ਅੱਗੋਂ ਲੈਂਦਾ ਹੈ, ਬਾਬੇ ਨੇ ਲਹਿਣੇ ਨੂੰ ਪਿਆਰ ਨਾਲ ਅੱਗੋਂ ਲਿਆ। ਘੋੜੀ ਬੰਨ੍ਹਣ ਵਾਸਤੇ ਕਿਹਾ। ਅੰਦਰ ਗਏ, ਵੇਖ ਕੇ ਹੈਰਾਨ ਹੋ ਗਿਆ। ਸਤਿਗੁਰਾਂ ਕਿਹਾ ਤੂੰ ਲਹਿਣਾ ਹੈ ਮੈਂ ਤੇਰਾ ਦੇਣਾ ਹੈ। ਘੋੜੀ 'ਤੇ ਚੜ੍ਹਨਾ ਤਾਂ ਆ ਗਿਆ ਹੈ, ਆ ਹੁਣ ਤੈਨੂੰ ਮਨ ਦੀ ਅਸਵਾਰੀ ਸਿਖਾਵਾਂ। ਆ ਗਿਆ ਹੈਂ, ਬਸ ਆ ਜਾ। ਤੈਨੂੰ ਹੀ ਮੈਂ ਉਡੀਕ ਰਿਹਾ ਸਾਂ, ਜਿਵੇਂ ਪਰਦੇਸ ਗਏ ਪੁੱਤ ਨੂੰ ਮਾਂ ਉਡੀਕਦੀ ਹੈ।



## ਗੁਰੂ ਅੰਗਦ ਦੇਵ ਜੀ ਤੇ ਪਰਿਵਾਰਕ ਜੀਵਨ

ਸਿੱਖ ਧਰਮ ਗ੍ਰਿਹਸਤੀਆਂ ਦਾ ਧਰਮ ਹੈ। ਦਸ ਗੁਰ ਵਿਅਕਤੀਆਂ ਵਿਚੋਂ ਕੇਵਲ ਇਕ ਗੁਰੂ ਹਰਿਕ੍ਰਿਸ਼ਨ ਸਾਹਿਬ ਨੂੰ ਛੱਡ ਕੇ ਬਾਕੀ ਨੌਂ ਗੁਰ ਵਿਅਕਤੀ ਪਰਿਵਾਰਾਂ ਵਾਲੇ ਸਨ। ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਬਹੁਤ ਛੋਟੀ ਉਮਰ ਵਿਚ ਜੋਤੀ ਜੋਤ ਸਮਾ ਗਏ ਸਨ।

ਗੁਰੂ ਅੰਗਦ ਦੇਵ ਜੀ ਅਠਾਈ ਸਾਲ ਦੀ ਉਮਰ ਵਿਚ ਗੁਰੂ ਨਾਨਕ ਦੇਵ ਜੀ ਦੀ ਸ਼ਰਣ ਵਿਚ ਚਲੇ ਗਏ ਸਨ। ਉਸ ਵਕਤ ਉਨ੍ਹਾਂ ਦੀਆਂ ਦੋ ਬੇਟੀਆਂ ਤੇ ਦੋ ਬੇਟੇ ਸਨ। ਦੁਕਾਨ ਕਰਿਆਨੇ ਦੀ ਸੀ। ਵੱਡਾ ਬੇਟਾ ਦੁਕਾਨ 'ਤੇ ਬੈਠ ਕੇ ਨਾਲ ਕੰਮ ਵਿਚ ਹੱਥ ਵਟਾਉਣ ਲੱਗ ਪਿਆ ਸੀ। ਭਾਈ ਲਹਿਣਾ ਜੀ ਜਦੋਂ ਸਤਿਗੁਰੂ ਦੀ ਸ਼ਰਣ ਵਿਚ ਗਏ ਸੁਭਾਵਕ ਹੀ ਸਾਡੇ ਮਨਾਂ ਵਿਚ ਪ੍ਰਸ਼ਨ ਉਠੇਗਾ ਕਿ ਮਗਰੋਂ ਪਰਿਵਾਰ ਦਾ ਕੀ ਬਣਿਆ ਹੋਵੇਗਾ? ਉਨ੍ਹਾਂ ਦਾ ਪਿਛੋਂ ਗੁਜ਼ਾਰਾ ਕਿਵੇਂ ਚੱਲਿਆ ਹੋਵੇਗਾ?

ਜਦੋਂ ਗੁਰੂ ਨਾਨਕ ਦੇਵ ਜੀ ਦੀ ਸ਼ਰਣ ਵਿਚ ਭਾਈ ਲਹਿਣਾ ਜੀ ਗਏ ਸਨ ਤਾਂ ਸਤਿਗੁਰਾਂ ਨੇ ਬੜਾ ਪਿਆਰ ਦਿੱਤਾ ਸੀ। ਭਾਈ ਲਹਿਣਾ ਜੀ ਨੇ ਜਦੋਂ ਪੱਕੇ ਤੌਰ 'ਤੇ ਸਤਿਗੁਰਾਂ ਦੀ ਸੇਵਾ ਵਿਚ ਹਾਜ਼ਰ ਰਹਿਣ ਵਾਸਤੇ ਬੇਨਤੀ ਕੀਤੀ ਸੀ ਤਾਂ ਸਤਿਗੁਰਾਂ ਉਸ ਵੇਲੇ ਪਰਿਵਾਰ ਬਾਰੇ ਪੁੱਛਿਆ ਸੀ। ਸਤਿਗੁਰਾਂ ਕਿਹਾ ਸੀ ਲਹਿਣਿਆ ਜੀਵਨ ਵਿਚ ਵੱਸਣਾ ਸਿੱਖਣਾ ਹੈ ਜੀਵਨ ਤੋਂ ਨੱਸਣਾ ਨਹੀਂ। ਨੱਸਣ ਵਾਲੇ ਤਾਂ ਬਹੁਤ ਹਨ, ਵੱਸਣ ਵਾਲੇ ਬਹੁਤ ਘੱਟ ਹਨ। ਜੀਵਨ ਜੁਗਤ ਸਿੱਖਣੀ ਹੈ। ਗੁਰੂ ਨਾਨਕ ਦੇਵ ਜੀ ਖ਼ੁਦ ਪਰਿਵਾਰਕ ਜੀਵਨ ਜੀ ਰਹੇ ਸਨ। ਉਨ੍ਹਾਂ ਦੇ ਬੇਟੇ, ਪਤਨੀ ਉਨ੍ਹਾਂ ਦੇ ਪਾਸ ਸਨ।

ਸਤਿਗੁਰਾਂ ਕਿਹਾ ਕਿ ਸਾਡੇ ਪਾਸ ਜ਼ਰੂਰ ਆਉ ਪਰ ਪਹਿਲਾਂ ਖਡੂਰ ਜਾਉ ਅਤੇ ਪਰਿਵਾਰ ਨਾਲ ਸਾਰਾ ਪ੍ਰੋਗਰਾਮ ਬਣਾ ਕੇ ਆਉ। ਉਨ੍ਹਾਂ ਦੇ ਗੁਜ਼ਾਰੇ ਦਾ ਪ੍ਰਬੰਧ ਕਰਕੇ ਆਉ। ਅਸੀਂ ਸੰਸਾਰ ਵਸਾਉਣਾ ਹੈ ਉਜਾੜਨਾ ਨਹੀਂ। ਭਾਈ ਲਹਿਣੇ ਨੂੰ ਸਾਰੀ ਗੱਲ ਸਮਝਾਈ ਕਿ ਜਦੋਂ ਸਤਿਗੁਰੂ ਉਦਾਸੀਆਂ ਲਈ ਤੁਰੇ ਸਨ ਤਾਂ ਪਰਿਵਾਰ ਦੀ ਜ਼ਿੰਮੇਵਾਰੀ ਬੇਬੇ ਨਾਨਕੀ ਨੇ ਲਈ ਸੀ। ਬੱਚਿਆਂ ਦੇ ਪਾਲਣ-ਪੋਸ਼ਣ ਵਿਚ ਕੋਈ ਕਮੀ ਨਹੀਂ ਸੀ ਆਈ। ਭਾਈ ਲਹਿਣਾ ਜੀ ਆਪਣੇ ਘਰ ਖਡੂਰ ਆਏ। ਆਪਣੀ ਪਤਨੀ ਖੀਵੀ ਜੀ ਨੂੰ ਸਾਰੀ ਗੱਲ ਦੱਸੀ। ਉਨ੍ਹਾਂ ਨੇ ਇਕ ਸਤਿਗੁਰੂ ਦੀ ਬਖ਼ਸ਼ੀ ਆਤਮਾ ਗੁਰੂ ਨਾਨਕ ਦੇਵ ਦੀ ਸਿੱਖ ਮਾਤਾ ਵਿਰਾਈ ਨਾਲ ਗੱਲ ਕੀਤੀ। ਮਾਤਾ ਵਿਰਾਈ ਚੌਧਰੀ ਤਖ਼ਤ ਮਲ ਦੀ ਬੇਟੀ ਸੀ। ਬਾਬਾ ਫੇਰੂ ਮਲ ਜੀ ਦੀ ਇਹ ਧਰਮ ਭੈਣ ਸੀ। ਏਸੇ ਨਾਤੇ ਲਹਿਣਾ ਜੀ ਇਸ ਨੂੰ ਭੂਆ ਜੀ ਸਦਦੇ ਸਨ।

ਮਾਈ ਵਿਰਾਈ ਨੇ ਕਿਹਾ ਖੀਵੀ ਜੇ ਗੁਰੂ ਨਾਨਕ ਦੇਵ ਜੀ ਨੇ ਬਖ਼ਸ਼ਿਸ਼ ਦਾ ਦਰ ਤੁਹਾਡੇ ਲਈ ਖੋਲ੍ਹ ਦਿੱਤਾ ਹੈ ਤਾਂ ਇਹ ਮੌਕਾ ਨਾ ਗੁਆਇਉ। ਖ਼ੁਸ਼ੀ ਨਾਲ ਪਤੀ ਨੂੰ ਤੋਰ, ਮੈਂ ਤੇਰੇ ਨਾਲ ਹਾਂ। ਪਰਿਵਾਰ ਨੂੰ ਕੋਈ ਤੋਟ ਨਹੀਂ ਆਵੇਗੀ। ਬੀਬੀ ਖੀਵੀ ਜੀ ਨੇ ਆਪਣੇ ਪਤੀ ਨੂੰ ਖਿੜੇ ਮੱਥੇ ਵਿਦਾ ਕੀਤਾ ਤੇ ਕਿਹਾ ਮੈਂ ਪਿੱਛੇ ਜ਼ਿੰਮੇਵਾਰੀ ਨਿਭਾਵਾਂਗੀ। ਦੁਕਾਨ ਚਲਦੀ ਰਹੇਗੀ। ਵੱਡਾ ਬੇਟਾ ਬੈਠੇਗਾ। ਤੁਸੀਂ ਜਾਉ ਮੈਂ ਤੁਹਾਡੇ ਰਸਤੇ ਵਿਚ ਰੁਕਾਵਟ ਨਹੀਂ ਬਣਾਂਗੀ।

ਸਿੱਖ ਇਤਿਹਾਸਕਾਰ ਲਿਖਦੇ ਹਨ ਕਿ ਭਾਈ ਲਹਿਣਾ ਜੀ ਨੂੰ ਸਤਿਗੁਰੂ ਘਰ ਭੇਜਦੇ ਸਨ ਕਿ ਜਾਉ ਪਰਿਵਾਰ ਨੂੰ ਮਿਲ ਕੇ ਆਉ। ਜਦੋਂ ਗੁਰੂ ਨਾਨਕ ਦੇਵ ਜੀ ਨੇ ਬਖ਼ਸ਼ਿਸ਼ ਕਰ ਦਿੱਤੀ ਤੇ ਕਿਹਾ ਕਿ ਤੁਸੀਂ ਖਡੂਰ ਜਾਉ ਤੇ ਅਕਾਲ ਪੁਰਖ ਦਾ ਹੁਕਮ ਗੁਰਸ਼ਬਦ ਰਾਹੀਂ ਪਰਚਾਰੋ ਤਾਂ ਉਸ ਤੋਂ ਬਾਅਦ ਗੁਰੂ ਨਾਨਕ ਦੇਵ ਜੀ ਖਡੂਰ ਆਉਂਦੇ ਰਹੇ ਸਨ। ਮਾਤਾ ਖੀਵੀ 'ਤੇ ਬਖ਼ਸ਼ਿਸ਼ ਹੋਈ। ਉਨ੍ਹਾਂ ਨੇ ਲੰਗਰ ਦੀ ਸੇਵਾ ਆਪਣੇ ਜ਼ੁੰਮੇ ਲਈ ਅਤੇ ਦਿਨ ਰਾਤ ਸੇਵਾ ਵਿਚ ਜੁਟੇ ਰਹੇ। ਬਲਵੰਡ ਜੀ ਲੰਗਰ ਦੇ ਸੁਚੱਜੇ ਪ੍ਰਬੰਧ ਦਾ ਜ਼ਿਕਰ ਬੜੇ ਸੁੰਦਰ ਸ਼ਬਦਾਂ ਵਿਚ ਕਰਦੇ ਹਨ :

**ਬਲਵੰਡ ਖੀਵੀ ਨੇਕ ਜਨ ਜਿਸ ਬਹੁਤੀ ਛਾਉ ਪਤ੍ਰਾਲੀ॥**
**ਲੰਗਰ ਦਉਲਤ ਵੰਡੀਐ ਰਸ ਅੰਮ੍ਰਿਤ ਖੀਰ ਘਿਆਲੀ॥**

ਫਿਰ ਅੱਗੇ ਲਿਖਦੇ ਹਨ—

**ਮਾਤਾ ਖੀਵੀ ਸਹ ਸੋਇ ਜਿਨ ਗੋਇ ਉਠਾਲੀ।**

ਕਿਤੇ ਐਸਾ ਲਿਖਿਆ ਨਹੀਂ ਮਿਲਦਾ ਕਿ ਸਤਿਗੁਰਾਂ ਦੇ ਪਰਿਵਾਰ ਨੇ ਕਿਸੇ ਕੋਲੋਂ ਕੁਝ ਮੰਗਿਆ ਹੋਵੇ, ਨਹੀਂ ਐਸਾ ਨਹੀਂ ਹੋਇਆ। ਨਾ ਹੀ ਉਨ੍ਹਾਂ ਕਿਸੇ ਦਾ ਕਰਜ਼ਾ ਦੇਣਾ ਸੀ। ਭਾਈ ਲਹਿਣੇ ਨੂੰ ਤੋਰ ਕੇ ਸਾਰਾ ਪਰਿਵਾਰ ਮਗਰੋਂ ਕਿਰਤ

ਵਿਚ ਜੁਟ ਗਿਆ ਸੀ। ਭਾਈ ਲਹਿਣੇ ਨੇ ਨਿਸ਼ੰਗ ਹੋ ਕੇ ਸੇਵਾ ਕੀਤੀ ਸੀ। ਪਰਿਵਾਰਕ ਫ਼ਿਕਰ ਤੋਂ ਉਹ ਬਿਲਕੁਲ ਨਿਸਚਿੰਤ ਸਨ।

ਇਕ ਬੜੀ ਸੁੰਦਰ ਘਟਨਾ ਹੈ ਕਿ ਦੋ ਮਿਤ੍ਰ ਸਨ। ਇਕ ਨੇ ਚਿਤ੍ਰਕਾਰੀ ਸਿੱਖਣੀ ਸੀ ਪਰ ਸਿੱਖਣ ਲਈ ਜਿਥੇ ਰਹਿਣਾ ਸੀ ਉਥੇ ਗੁਜ਼ਾਰਾ ਕਿਵੇਂ ਕਰੇ। ਉਸਦਾ ਇਕ ਮਿਤ੍ਰ ਸੀ ਉਹ ਨਾਲ ਤੁਰ ਪਿਆ। ਉਹ ਸਾਰੀ ਦਿਹਾੜੀ ਮਜ਼ਦੂਰੀ ਕਰਦਾ ਸੀ ਤੇ ਆ ਕੇ ਉਸ ਚਿਤ੍ਰਕਾਰ ਮਿਤ੍ਰ ਲਈ ਖਾਣਾ ਤਿਆਰ ਕਰਦਾ ਸੀ। ਮਕਾਨ ਦਾ ਕਿਰਾਇਆ ਅਤੇ ਹੋਰ ਆਪਣਾ ਤੇ ਮਿਤ੍ਰ ਦਾ ਖ਼ਰਚਾ ਉਹ ਕਮਾ ਕੇ ਦਿੰਦਾ ਸੀ। ਚਿਤ੍ਰਕਾਰ ਮਿਤ੍ਰ ਸਿੱਖ ਗਿਆ। ਉਸਦੇ ਉਸਤਾਦ ਨੇ ਕਿਹਾ ਤੂੰ ਪਹਿਲਾ ਚਿਤ੍ਰ ਬਨਾਉਣਾ ਹੈ ਤੂੰ ਕਿਹੜਾ ਚਿਤ੍ਰ ਬਣਾਵੇਂਗਾ ? ਕੀ ਕਿਸੇ ਦੇਵੀ ਦੇਵਤੇ ਦਾ ਚਿਤ੍ਰ ਬਣਾਵੇਂਗਾ ? ਉਹ ਕਹਿਣ ਲੱਗਾ ਨਹੀਂ ਮੈਂ ਕਿਸੇ ਦੇਵੀ ਦੇਵਤੇ ਦਾ ਚਿਤ੍ਰ ਨਹੀਂ ਬਣਾਵਾਂਗਾ ਮੈਂ ਆਪਣੇ ਮਿਤ੍ਰ ਦੇ ਹੱਥਾਂ ਦਾ ਪਹਿਲਾ ਚਿਤ੍ਰ ਬਣਾਵਾਂਗਾ ਜਿਨ੍ਹਾਂ ਹੱਥਾਂ ਦੇ ਸਦਕਾ ਮੈਂ ਆਪਣੇ ਹੱਥਾਂ ਵਿਚ ਬੁਰਸ਼ ਫੜਿਆ ਹੈ। ਉਸਨੇ ਆਪਣੇ ਮਿਤ੍ਰ ਦੇ ਹੱਥਾਂ ਦਾ ਚਿਤ੍ਰ ਬਣਾਇਆ ਸੀ।

ਬਲਵੰਡ ਜੀ ਨੇ ਵੀ ਮਾਤਾ ਖੀਵੀ ਦੀ ਸੇਵਾ ਦਾ ਚਿਤ੍ਰ ਬਣਾਇਆ ਹੈ, ਜਿਸ ਸੇਵਾ ਨੇ ਸਾਰੇ ਜਗਤ ਨੂੰ ਪ੍ਰੇਰਣਾ ਦਿੱਤੀ ਹੈ। ਗੁਰੂ ਅੰਗਦ ਦੇਵ ਜੀ ਦੀ ਸੇਵਾ ਵਿਚ ਜਿਥੇ ਗੁਰੂ ਅਮਰਦਾਸ ਜੀ ਦਾ ਮਹਾਨ ਅਸਥਾਨ ਹੈ ਉਥੇ ਅਸੀਂ ਮਾਤਾ ਖੀਵੀ ਜੀ ਦੀ ਸੇਵਾ ਨੂੰ ਵੀ ਕਦੀ ਨਹੀਂ ਭੁੱਲਾਂਗੇ। ਗੁਰੂ ਨਾਨਕ ਦੇਵ ਜੀ ਦੀ ਸੇਵਾ ਲਈ ਪਤੀ ਨੂੰ ਖਿੜੇ ਮੱਥੇ ਤੋਰਨਾ ਇਹ ਮਾਤਾ ਖੀਵੀ ਜੀ ਦੇ ਹੀ ਹਿੱਸੇ ਆਇਆ ਹੈ।

ਦੋ ਸਾਧੂਆਂ ਦੀ ਗੋਸ਼ਟੀ ਹੋਈ। ਇਕ ਕਹਿਣ ਲੱਗਾ ਮੈਂ ਤਾਂ ਸਿਰਫ਼ ਸੰਸਾਰ ਵਿਚ ਗੁਆਇਆ ਹੀ ਗੁਆਇਆ ਹੈ, ਪਰ ਮੈਂ ਟਿਕਾਣੇ ਪੁੱਜ ਗਿਆ। ਮੈਂ ਪਹਿਲੇ ਪਰਿਵਾਰ ਗਵਾਇਆ, ਘਰ ਗਵਾਇਆ, ਆਪਣੇ ਅਵਗੁਣ ਗਵਾਏ ਤੇ ਅੰਤ ਮੈਂ ਪਹੁੰਚ ਗਿਆ। ਦੂਸਰੇ ਨੇ ਕਿਹਾ ਮੈਂ ਗਵਾਇਆ ਕੁਝ ਨਹੀਂ ਮੈਂ ਤਾਂ ਜੀਵਨ ਵਿਚ ਪਾਇਆ ਹੀ ਪਾਇਆ ਹੈ। ਮਨੁੱਖਾ ਦੇਹੀ ਪਾਈ, ਇਹ ਸੰਸਾਰ ਪਾਇਆ, ਪਰਿਵਾਰ ਪਾਇਆ ਅਤੇ ਇਸ ਸੰਸਾਰ ਵਿਚੋਂ ਹੀ ਕਰਤਾਰ ਪਾਇਆ। ਇਹ ਦੂਸਰਾ ਰਸਤਾ ਠੀਕ ਹੈ। ਕਈ ਵਾਰ ਗਵਾਉਣ ਦੀ ਆਦਤ ਬਣ ਜਾਏ ਤਾਂ ਬੰਦਾ ਹੀਰੇ ਵੀ ਗਵਾ ਬੈਠਦਾ ਹੈ। ਚੰਗਾ ਹੈ ਕੁਝ ਪਾਉਣ ਦੀ ਆਦਤ ਬਣ ਜਾਏ।

ਗੁਰੂ ਦੀ ਮਤਿ ਹੈ ਕਿ ਜੇ ਤੂੰ ਹੀਰੇ ਹੱਥ ਵਿਚ ਫੜੇਂਗਾ ਤਾਂ ਹੱਥ ਤਾਂ ਵਿਹਲਾ ਚਾਹੀਦਾ ਹੈ। ਜੇ ਤੇਰੇ ਹੱਥ ਵਿਚ ਰੋੜ ਕੰਕਰ ਹੋਣ ਤਾਂ ਹੀਰੇ ਵੇਖ ਕੇ ਰੋੜ ਆਪਣੇ ਆਪ ਜ਼ਮੀਨ 'ਤੇ ਗਿਰ ਜਾਣਗੇ। ਤੂੰ ਇਹ ਨਹੀਂ ਕਹੇਂਗਾ ਕਿ ਮੈਂ ਰੋੜ ਤਿਆਗੇ

ਹਨ। ਜਿਨ੍ਹਾਂ ਨੂੰ ਕੁਝ ਪ੍ਰਾਪਤ ਹੋ ਗਿਆ ਹੈ ਉਨ੍ਹਾਂ ਕਦੀ ਆਪਣੇ ਤਿਆਗ ਦੀ ਗੱਲ ਨਹੀਂ ਕੀਤੀ। ਜੇ ਤਿਆਗ ਦਾ ਗੁਮਾਨ ਹੋ ਜਾਏ ਤਾਂ ਜੋ ਪ੍ਰਾਪਤੀ ਹੋਈ ਹੁੰਦੀ ਹੈ ਉਹ ਵੀ ਜਾਂਦੀ ਰਹਿੰਦੀ ਹੈ।

ਗੁਰੂ ਅੰਗਦ ਦੇਵ ਜੀ ਕਿਤੇ ਵੀ ਤਿਆਗ ਦੀ ਗੱਲ ਨਹੀਂ ਕਰਦੇ। ਉਹ ਗੁਰੂ ਨਾਨਕ ਦੇਵ ਜੀ ਦੀ ਬਖ਼ਸ਼ਿਸ਼ ਦਾ ਜ਼ਿਕਰ ਵਾਰ-ਵਾਰ ਕਰਦੇ ਹਨ। ਜਿਨ੍ਹਾਂ ਨੂੰ ਪ੍ਰਾਪਤੀ ਹੋ ਜਾਏ ਉਹ ਸੰਸਾਰ ਤੋਂ ਨਹੀਂ ਡਰਦੇ ਅਤੇ ਨਾ ਹੀ ਪਰਿਵਾਰ ਤੋਂ ਡਰਦੇ ਹਨ। ਉਹ ਤਾਂ ਪਰਿਵਾਰ ਨੂੰ ਵੀ ਸਤਸੰਗ ਦੇ ਬੇੜੇ 'ਤੇ ਚਾੜ੍ਹ ਲੈਂਦੇ ਹਨ। ਗੁਰੂ ਅੰਗਦ ਦੇਵ ਜੀ ਦਾ ਪਰਿਵਾਰ ਵੀ ਸਤਸੰਗ ਦੇ ਬੇੜੇ 'ਤੇ ਚੜ੍ਹਿਆ ਹੈ। ਮਾਤਾ ਖੀਵੀ ਦਾ ਨਾਮ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆ ਜਾਣਾ ਗੁਰੂ ਘਰ ਵਿਚ ਕਿੰਨੀ ਪਰਿਵਾਰਕ ਮਹਿਮਾ ਹੈ।

ਸਵਾਮੀ ਰਾਮ ਤੀਰਥ ਹਰਦੁਆਰ ਸਨ। ਉਨ੍ਹਾਂ ਦੀ ਪਤਨੀ ਆ ਗਈ। ਸੁਆਮੀ ਰਾਮ ਤੀਰਥ ਇੰਨੇ ਘਬਰਾ ਗਏ ਕਿ ਸ: ਪੂਰਨ ਸਿੰਘ ਹੋਰਾਂ ਨੂੰ ਕਹਿਣ ਲੱਗੇ ਬੜੀ ਬੇਪਤੀ ਹੋਵੇਗੀ ਜੇ ਪਤਨੀ ਇਥੇ ਆ ਗਈ। ਮੈਂ ਤਾਂ ਵਿਰਕੱਤ ਤਿਆਗੀ ਹਾਂ, ਲੋਕ ਕੀ ਕਹਿਣਗੇ। ਤੂੰ ਅੱਗੇ ਜਾ ਕੇ ਇਸ ਨੂੰ ਰੋਕ। ਪੂਰਨ ਸਿੰਘ ਕਹਿਣ ਲੱਗੇ ਕਿ ਹੋਰ ਇਸਤਰੀਆਂ ਵੀ ਆਉਂਦੀਆਂ ਹਨ ਅਤੇ ਤੁਸੀਂ ਆਰਾਮ ਨਾਲ ਮੱਥਾ ਟਿਕਾਉਂਦੇ ਹੋ। ਇਸਦਾ ਕੀ ਗੁਨਾਹ ਹੈ। ਫਿਰ ਤੁਸੀਂ ਵਿਰਕੱਤ ਹੋਵੋਗੇ, ਉਹ ਤਾਂ ਅਜੇ ਵੀ ਤੁਹਾਨੂੰ ਪਤੀ ਮੰਨ ਰਹੀ ਹੈ। ਕੀ ਤੁਸੀਂ ਇਸ ਨਾਲ ਸ਼ਾਦੀ ਨਹੀਂ ਕੀਤੀ? ਹੁਣ ਲੋਕ ਲਾਜ ਤੋਂ ਘਬਰਾਉਣ ਦੀ ਲੋੜ ਨਹੀਂ। ਰਾਮ ਤੀਰਥ ਮੰਨ ਗਏ। ਕਹਿਣ ਲੱਗੇ ਠੀਕ ਹੈ। ਉਨ੍ਹਾਂ ਓਸੇ ਵੇਲੇ ਭਗਵੇ ਕੱਪੜੇ ਉਤਾਰ ਦਿੱਤੇ ਅਤੇ ਸਫ਼ੈਦ ਸਾਦੇ ਕੱਪੜੇ ਪਾ ਲਏ ਅਤੇ ਕਿਹਾ ਗੁਰੂ ਨਾਨਕ ਦੇਵ ਜੀ ਦਾ ਧਰਮ ਮਹਾਨ ਹੈ। ਗੁਰੂ ਪਤਨੀਆਂ ਆਉਂਦੀਆਂ ਵੇਖ ਕੇ ਨਹੀਂ ਘਬਰਾਏ। ਕਿਉਂ ਘਬਰਾਉਣ ਗੁਰੂ ਗ੍ਰਿਹਸਤੀ ਹਨ ਅਤੇ ਗ੍ਰਿਹਸਤੀ ਸਿੱਖਾਂ ਦੇ ਗੁਰੂ ਹਨ।

ਗੁਰੂ ਦਾ ਗ੍ਰਿਹਸਤੀ ਹੋਣਾ ਸਿੱਖ ਵਾਸਤੇ ਫ਼ਖ਼ਰ ਦੀ ਗੱਲ ਹੈ। ਪਰਿਵਾਰ ਹੋਵੇ ਪਰ ਸਤਸੰਗੀ ਪਰਿਵਾਰ ਹੋਵੇ ਅਤੇ ਸੇਵਾ ਸਿਮਰਨ ਵਾਲਾ ਪਰਿਵਾਰ ਹੋਵੇ ਜਿਵੇਂ ਗੁਰੂ ਅੰਗਦ ਦੇਵ ਜੀ ਦਾ ਪਰਿਵਾਰ ਸੀ।



# ਗੁਰੂ ਅੰਗਦ ਦੇਵ ਜੀ ਦੀ ਦ੍ਰਿਸ਼ਟੀ

ਮਹਿਮਾ ਪ੍ਰਕਾਸ਼ ਵਿਚ ਲਿਖਿਆ ਹੈ ਕਿ ਜੋ ਗੁਰੂ ਅੰਗਦ ਦੇਵ ਜੀ ਦੀ ਲੀਲਾ ਮਨ ਲਾ ਕੇ ਧਿਆਨ ਨਾਲ ਸੁਣੇਗਾ ਅਤੇ ਗੁਰੂ ਮਹਿਮਾ ਦਾ ਧਿਆਨ ਧਰੇਗਾ ਉਸਨੂੰ ਮੁਕਤੀ ਅਤੇ ਜੀਵਨ ਜੁਗਤੀ ਮਿਲੇਗੀ। ਉਹ ਨਿਰਬਾਣ ਪਦ ਪ੍ਰਾਪਤ ਕਰ ਲਵੇਗਾ।

॥ ਦੋਹਰਾ॥ ਜੋ ਸਤਿਗੁਰ ਕੀ ਲੀਲਾ ਸੁਨੇ ਅਉ ਮਨ ਧਰੇ ਧਿਆਨ॥
ਮੁਕਤ ਜੁਗਤ ਤਾਕੋ ਮਿਲੇ ਪਾਵੈ ਪਦ ਨਿਰਬਾਨ॥

ਫਿਰ ਅੱਗੇ ਕਹਿੰਦੇ ਹਨ ਕਿ ਗੁਰੂ ਅੰਗਦ ਦੇਵ ਜੀ ਦੀ ਕਥਾ ਦਾ ਅੰਤ ਪਾਰਾਵਾਰ ਨਹੀਂ। ਦੇਵੀ ਦੇਵਤੇ ਵੀ ਅੰਤ ਨਹੀਂ ਪਾ ਸਕਦੇ। ਮਨੁੱਖ ਵਿਚਾਰਾ ਕੀ ਹੈ ਜੋ ਗੁਰੂ ਅੰਗਦ ਦੇਵ ਜੀ ਦੀ ਕਥਾ ਦਾ ਅੰਤ ਪਾ ਸਕੇ।

॥ ਦੋਹਰਾ॥ ਗੁਰੂ ਬਾਬੇ ਕੀ ਕਥਾ ਕਾ ਅੰਤ ਨਾ ਪਾਰਾਵਾਰ॥
ਦੇਵੀ ਦੇਵ ਜਾਨੇ ਨਹੀ ਕਿਆ ਮਨੁਖ ਕਰੇ ਬਿਚਾਰ॥

ਗੁਰੂ ਅੰਗਦ ਦੇਵ ਜੀ ਜਿਧਰ ਸ਼ੁਭ ਦ੍ਰਿਸ਼ਟੀ, ਅੰਮ੍ਰਿਤ ਦ੍ਰਿਸ਼ਟੀ ਕਰਦੇ ਹਨ, ਸਾਰੇ ਹੀ ਭਿਅੰਕਰ ਪਾਪਾਂ ਦਾ ਨਾਸ਼ ਕਰ ਦਿੰਦੇ ਹਨ। ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਉਸਦੇ ਵਸ ਵਿਚ ਕਰ ਦੇਂਦੇ ਹਨ। ਸਤਿਗੁਰੂ ਦੇ ਮਨ ਅੰਦਰ ਸਦਾ ਹੀ ਆਤਮਿਕ ਸੁਖ ਵਸ ਰਿਹਾ ਹੈ ਅਤੇ ਸੰਸਾਰ ਦੇ ਦੁੱਖ ਦੂਰ ਕਰ ਰਹੇ ਹਨ। ਗੁਰੂ ਤਾਂ ਨੌਂ ਨਿਧੀਆਂ ਦਾ ਦਰਿਆ ਹੈ। ਸਾਡੇ ਜਨਮਾਂ ਜਨਮਾਂ ਦੀ ਕਾਲਖ ਧੋ ਦਿੰਦਾ ਹੈ। ਕਲਸਹਾਰ ਕਹਿੰਦੇ ਹਨ, ਐਸੇ ਗੁਰੂ ਨੂੰ ਸਹਿਜ ਵਿਚ, ਪ੍ਰੇਮ ਵਿਚ ਸੇਵਨਾ ਚਾਹੀਦਾ ਹੈ। ਗੁਰੂ ਅੰਗਦ ਦੇਵ ਜੀ ਦੇ ਦਰਸ਼ਨ ਕੀਤਿਆਂ ਜਨਮ ਮਰਨ ਦਾ ਦੁੱਖ ਕੱਟਿਆ ਜਾਂਦਾ ਹੈ।

ਅਮਿਅ ਦ੍ਰਿਸਟਿ ਸੁਭ ਕਰੈ ਹਰੈ ਅਘ ਪਾਪ ਸਕਲ ਮਲ॥
ਕਾਮ ਕ੍ਰੋਧ ਅਰੁ ਲੋਭ ਮੋਹ ਵਸਿ ਕਰੈ ਸਭੈ ਬਲ॥

ਸਦਾ ਸੁਖੁ ਮਨਿ ਵਸੈ ਦੁਖੁ ਸੰਸਾਰਹ ਖੋਵੈ॥
ਗੁਰੁ ਨਵਨਿਧਿ ਦਰੀਆਉ ਜਨਮ ਹਮ ਕਾਲਖ ਧੋਵੈ॥
ਸੁ ਕਹੁ ਟਲ ਗੁਰੁ ਸੇਵੀਐ ਅਹਿਨਿਸਿ ਸਹਜਿ ਸੁਭਾਇ॥
ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ॥੧੦॥

(ਸਵਈਏ ਮ: ਦੂਜੇ ਕੇ)

ਇਹ ਸਾਰੀਆਂ ਬਰਕਤਾਂ ਕਿਥੋਂ ਆਈਆਂ ਹਨ। ਭਟ ਕਲਸਹਾਰ ਕਹਿੰਦੇ ਹਨ ਹੇ ਸਤਿਗੁਰੂ ਅੰਗਦ ਦੇਵ ਜੀ, ਸਤਿਗੁਰੂ ਨਾਨਕ ਦੇਵ ਜੀ ਧੰਨ ਹਨ ਜਿਨ੍ਹਾਂ ਨੇ ਤੁਹਾਡੇ ਮੱਥੇ 'ਤੇ ਹੱਥ ਰੱਖਿਆ। ਬਸ ਸਤਿਗੁਰਾਂ ਦਾ ਹੱਥ ਤੁਹਾਡੇ ਮੱਥੇ 'ਤੇ ਆਉਣ ਦੀ ਦੇਰੀ ਸੀ ਤੁਹਾਡੇ ਹਿਰਦੇ ਵਿਚ ਨਾਮ ਅੰਮ੍ਰਿਤ ਦੀ ਛਹਿਬਰ ਲੱਗ ਗਈ। ਫਿਰ ਤੁਸੀਂ ਹੀ ਨਹੀਂ ਭਿੱਜੇ, ਇਸ ਅੰਮ੍ਰਿਤ ਵਿਚ ਅਨੇਕਾਂ ਰਿਸ਼ੀ ਮੁਨੀ ਭਿੱਜ ਗਏ ਹਨ।

ਸਤਿਗੁਰੂ ਧੰਨੁ ਨਾਨਕੁ ਮਸਤਕਿ ਤੁਮ ਧਰਿਓ ਜਿਨਿ ਹਥੋ॥
ਤ ਧਰਿਓ ਮਸਤਕਿ ਹਥੁ ਸਹਜਿ ਅਮਿਉ ਵੁਠਉ ਛਜਿ॥
ਸੁਰ ਨਰ ਗਣ ਮੁਨਿ ਬੋਹਯ ਅਗਾਜ॥

(ਸਵੈਈਏ ਮ: ਦੂਜੇ ਕੇ)

ਕਲਸਹਾਰ ਫਿਰ ਕਹਿੰਦੇ ਹਨ ਕਿ ਗੁਰੂ ਅੰਗਦ ਦੇਵ ਜੀ ਬਹੁਤ ਉਦਾਰ ਚਿਤ ਹਨ, ਗ਼ਰੀਬੀ ਦੂਰ ਕਰਨ ਵਾਲੇ ਹਨ। ਉਨ੍ਹਾਂ ਦੇ ਵੇਖਦੇ ਹੀ ਪਾਪ ਡਰ ਜਾਂਦੇ ਹਨ। ਕਲਸਹਾਰ ਕਹਿੰਦੇ ਹਨ ਮੈਂ ਸਦਾ ਹੀ ਪਿਆਰ ਨਾਲ, ਆਪਣੀ ਰਸਨਾ ਨਾਲ ਸਹਿਜ ਵਿਚ ਗੁਰੂ ਅੰਗਦ ਦੇਵ ਜੀ ਦਾ ਜਸ ਉਚਾਰਨ ਕਰਦਾ ਹਾਂ।

ਉਦਾਰਉ ਚਿਤ ਦਾਰਿਦ ਹਰਨ ਪਿਖੰਤਿਹ ਕਲਮਲ ਤ੍ਰਸਨ॥
ਸਦ ਰੰਗਿ ਸਹਜਿ ਕਲੁ ਉਚਰੈ ਜਸ ਜੰਪਉ ਲਹਣੇ ਰਸਨ॥

(ਸਵੈਈਏ ਮ: ਦੂਜੇ ਕੇ)

ਗੁਰੂ ਅੰਗਦ ਦੇਵ ਜੀ ਦੇ ਅੰਦਰ ਹਮੇਸ਼ਾ ਵੰਡਣ ਦੀ, ਕੁਝ ਦੇਣ ਦੀ ਭਾਵਨਾ ਬਣੀ ਰਹਿੰਦੀ ਸੀ। ਜਦੋਂ ਪਰਮਾਤਮਾ ਦਾ ਨਾਮ ਅੰਮ੍ਰਿਤ ਮਨ ਵਿਚ ਆ ਵਸਦਾ ਹੈ ਤਾਂ ਉਹ ਅੰਮ੍ਰਿਤਧਾਰੀ ਨੂੰ ਏਨਾ ਭਰਪੂਰ ਕਰ ਦਿੰਦਾ ਹੈ ਜਿਵੇਂ ਕਿ ਪਾਣੀ ਨਾਲ ਬੱਦਲ ਭਰਿਆ ਪਿਆ ਹੈ ਅਤੇ ਵਰਸਣ ਵਾਸਤੇ ਤਿਆਰ ਹੈ। ਬੱਦਲ ਵਰਸਣ ਲੱਗਿਆਂ ਵਿਤਕਰਾ ਨਹੀਂ ਕਰਦਾ। ਸਤਿਗੁਰੂ ਵੀ ਗੁਰੂ ਨਾਨਕ ਦੇਵ ਜੀ ਦੀਆਂ ਰਹਿਮਤਾਂ ਨਾਲ ਭਰਪੂਰ ਸਨ ਅਤੇ ਦਿਨ ਰਾਤ ਵੰਡ ਰਹੇ ਸਨ।

ਭਟ ਕਲਸਹਾਰ ਕਹਿੰਦੇ ਹਨ ਕਿ ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਦੇਵ ਜੀ ਦੇ ਸਿਰ 'ਤੇ ਹੱਥ ਰੱਖਿਆ। ਪਰ ਸਤੇ ਬਲਵੰਡ ਦੀ ਵਾਰ ਵਿਚ ਬਲਵੰਡ ਲਿਖਦੇ ਹਨ ਕਿ ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ ਨਮਸਕਾਰ ਕਰ ਦਿੱਤੀ ਹੈ। ਅਸਲ ਵਿਚ ਗੱਲ ਇਹ ਹੈ ਕਿ ਪਹਿਲਾਂ ਜਦੋਂ ਸਿੱਖ ਆਉਂਦਾ

ਹੈ ਤਾਂ ਗੁਰੂ ਸਿਰ ਉੱਤੇ ਹੱਥ ਰੱਖਦਾ ਹੈ। ਪਰ ਜਦੋਂ ਘਾਲ ਕਮਾਈ ਵਿਚ ਸਿੱਖ ਗੁਰੂ ਦੀ ਨਜ਼ਰ ਵਿਚ ਪ੍ਰਵਾਨ ਹੁੰਦਾ ਹੈ ਤਾਂ ਗੁਰੂ ਆਪਣੇ ਸਿੱਖ ਤੋਂ ਏਨਾ ਸਦਕੇ ਹੋ ਜਾਂਦਾ ਹੈ ਕਿ ਗੁਰੂ ਸਿੱਖ ਦੇ ਚਰਨਾਂ 'ਤੇ ਸਿਰ ਰੱਖ ਦਿੰਦਾ ਹੈ ਜਿਵੇਂ ਕਿ ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ ਮੱਥਾ ਟੇਕ ਦਿੱਤਾ ਸੀ। ਬਲਵੰਡ ਲਿਖਦੇ ਹਨ—

**ਮਤਿ ਗੁਰ ਆਤਮ ਦੇਵ ਦੀ ਖੜਗਿ ਜੋਰਿ ਪਰਾਕੁਇ ਜੀਅਦੈ ॥**
**ਗੁਰ ਚੇਲੇ ਰਹਰਾਸਿ ਕੀਈ ਨਾਨਕ ਸਲਾਮਤਿ ਥੀਵਦੈ ॥**
**ਸਹਿ ਟਿਕਾ ਦਿਤੋਸੁ ਜੀਵਦੈ ॥**

(ਪੰਨਾ ੯੬੬)

ਗੁਰੂ ਦੀ ਮਤਿ ਇਕ ਐਸੀ ਤਲਵਾਰ ਹੈ ਜੋ ਵਿਕਾਰਾਂ ਨੂੰ ਮਾਰਦੀ ਹੈ ਪਰ ਸਿੱਖ ਨੂੰ ਸਵਾਰਦੀ ਹੈ, ਤਾਰਦੀ ਹੈ। ਗੁਰੂ ਨੇ ਖੜਗ ਦੇ ਜ਼ੋਰ ਨਾਲ, ਗਿਆਨ ਖੜਗ ਦੇ ਬਲ ਨਾਲ ਪਹਿਲੀ ਜੀਵਨ ਜੁਗਤੀ ਕੱਢ ਦਿੱਤੀ। ਗੁਰਮਤਿ ਅਨੁਸਾਰ ਜੀਵਨ ਜੁਗਤ ਦੇ ਦਿੱਤੀ। ਹੁਣ ਭਾਈ ਲਹਿਣਾ ਸ਼ੁੱਧ ਸੋਨਾ ਹੈ। ਹੁਣ ਗੁਰੂ ਨੇ ਨਮਸਕਾਰ ਕਰ ਦਿੱਤੀ। ਪਰ ਇਹ ਘਾਲ ਸੌਖੀ ਨਹੀਂ। ਇਹ ਜੋਗ, ਅਲੂਣੀ ਸਿਲ ਚੱਟਣ ਵਾਲੀ ਗੱਲ ਸੀ। ਜੋ ਗੁਰੂ ਨੇ ਫੁਰਮਾਇਆ ਹੈ, ਗੁਰੂ ਅੰਗਦ ਦੇਵ ਜੀ ਉਹੀ ਕਾਰ ਕਰਦੇ ਹਨ।

**ਕਰਹਿ ਜਿ ਗੁਰ ਫੁਰਮਾਇਆ ਸਿਲ ਜੋਗੁ ਅਲੂਣੀ ਚਟੀਐ।**

ਜਦੋਂ ਕੋਈ ਸੰਸਾਰਕ ਪਦਾਰਥਾਂ ਨੂੰ ਚੱਖਦਾ ਹੈ ਤਾਂ ਪਹਿਲਾਂ ਰਸ ਆਉਂਦਾ ਹੈ ਪਰ ਪਿਛੋਂ ਰੋਗ ਪੈਦਾ ਹੁੰਦੇ ਹਨ। ਪਰ ਜਦੋਂ ਕੋਈ ਗੁਰੂ ਦੀ ਦੱਸੀ ਕਾਰ ਕਰਦਾ ਹੈ, ਪਹਿਲਾਂ ਅਲੂਣੀ ਸਿਲ ਹੈ ਪਰ ਇਸ ਤੋਂ ਬਾਅਦ ਅੰਮ੍ਰਿਤ ਰਸ, ਨਾਮ ਰਸ ਆਉਂਦਾ ਹੈ। ਮਾਇਆ ਦਾ ਅੰਤ ਦੁੱਖ ਹੈ, ਪਰ ਨਾਮ ਦਾ ਅੰਤ ਅਨੰਦ ਹੈ।



## ਗੁਰੂ ਅੰਗਦ ਦੇਵ ਜੀ ਤੇ ਗੁਰ ਪ੍ਰਤਾਪ ਸੂਰਜ ਗ੍ਰੰਥ

ਭਾਈ ਸੰਤੋਖ ਸਿੰਘ ਜੀ ਗੁਰੂ ਅੰਗਦ ਦੇਵ ਜੀ ਦੀ ਮਹਿਮਾ ਲਿਖਦੇ ਹਨ :

ਤਿਹਣ ਗੋਤ ਛਤ੍ਰੀ ਜਿਹ ਜਾਤੀ। ਕਰਮ ਧਰਮ ਮਹਿ ਸਭ ਬਖਯਾਤੀ।
ਤਿਹ ਘਰ ਜਨਮਯੋ ਸੁਤ ਸੁਖਦਾਈ। ਲਹਿਣਾ ਨਾਮ ਧਰਯੋ ਹਿਤ ਲਾਈ।
ਜਨਮਤਿ ਭਗਤਿ ਸੰਗਿ ਜਿਸ ਆਈ। ਕਿਧੋ ਤਾਂਹਿ ਨਿਜ ਦੇਹਿ ਬਨਾਈ।
ਧੀਰਜ ਖਿੰਮਾਂ ਭੁਜਾ ਜਿਹ ਸੋਹੈ। ਅਜਰ ਜਰਨ ਸ਼ੁਭ ਰਿਦਾ ਭਯੋ ਹੈ।
ਮੈਤ੍ਰੀ ਮੁਦਿਤਾ ਜਾਂਘ ਸੁਹਾਈ। ਕਟ ਕਰੁਨਾ ਕੀ ਅਤਿ ਛਬ ਪਾਈ।
ਭਾਉ ਬਦਨ ਮਨ ਪ੍ਰੇਮ ਬਨਾਏ। ਸਮ ਦਮ ਜਾਕੇ ਕਰਨ ਸੁਹਾਏ।
ਧਯਾਨ ਕਰਨ ਲਿਵ ਲਾਗਨ ਜੋਊ॥ ਦ੍ਵੈ ਲੋਚਨ ਸ਼ੋਭਤਿ ਸ਼ੁਭ ਸੋਊ॥
ਗਯਾਨ ਸੀਸ ਜਿਹ ਕੇਰ ਬਿਰਾਜਤਿ। ਸਤ ਸੰਗਤ ਸ਼ਿਗਾਰ ਸ਼ੁਭ ਛਾਜਤਿ।
ਇਸ ਪ੍ਰਕਾਰ ਧਰਿ ਜਨਮ ਸੁਹਾਵਾ। ਥ੍ਰਿਪੈ ਦੇਹ ਜਿਉ ਕਾਲ ਬਿਤਾਵਾ।

ਸ਼ੁੱਭ ਗੁਣ ਜੋ ਬਾਅਦ ਵਿਚ ਪ੍ਰਗਟ ਹੁੰਦੇ ਹਨ, ਮਨੁੱਖ ਵਿਚ ਪਰਮਾਤਮਾ ਨੇ ਬੀਜ ਰੂਪ ਵਿਚ ਉਹ ਪਹਿਲੇ ਹੀ ਰੱਖੇ ਹੁੰਦੇ ਹਨ। ਇਕ ਬੀਜ ਵਿਚ ਉੱਗਣ ਸ਼ਕਤੀ ਤਾਂ ਪਰਮਾਤਮਾ ਨੇ ਪਹਿਲੇ ਹੀ ਪਾਈ ਹੈ। ਜੇ ਉਸ ਬੀਜ ਨੂੰ ਠੀਕ ਧਰਤੀ ਮਿਲੇ, ਠੀਕ ਰੁੱਤ ਮਿਲੇ ਤਾਂ ਉਹ ਬੀਜ ਪੌਦਾ ਬਣ ਸਕਦਾ ਹੈ। ਪਰ ਜੇ ਉੱਗਣ ਸ਼ਕਤੀ ਨਾ ਹੋਵੇ ਜਾਂ ਉਹ ਬੀਜ ਫਟਿਆ ਹੋਵੇ, ਫਿਰ ਭਾਵੇਂ ਕਿੰਨੀ ਚੰਗੀ ਧਰਤੀ ਹੋਵੇ, ਠੀਕ ਰੁੱਤ ਹੋਵੇ ਤਾਂ ਵੀ ਕੁਝ ਨਹੀਂ ਉੱਗਦਾ। ਸਤਿਗੁਰੂ ਰਾਮਦਾਸ ਜੀ ਦਾ ਫੁਰਮਾਨ ਹੈ—

ਜੋ ਪਾਵਹਿ ਭਾਂਡੇ ਵਿਚਿ ਵਸਤ ਸਾ ਨਿਕਲੈ ਕਿਆ ਕੋਈ ਕਰੇ ਵੇਚਾਰਾ॥

ਪ੍ਰਸਿੱਧ ਵਿਦਵਾਨ ਸਾਅਦੀ ਦੇ ਪਾਸ ਇਕ ਨਵਾਬ ਦਾ ਬੱਚਾ ਤਾਲੀਮ ਲੈਣ ਲਈ ਆਇਆ। ਸਾਅਦੀ ਨੇ ਇਕ ਸਾਲ ਉਸ ਨਾਲ ਮਿਹਨਤ ਕੀਤੀ ਪਰ ਉਹ ਬੱਚਾ ਪੜ੍ਹਾਈ ਵਿਚ ਨਾ ਚੱਲ ਸਕਿਆ। ਸਾਅਦੀ ਨੇ ਉਸ ਨਵਾਬ ਨੂੰ ਬੱਚਾ ਵਾਪਸ

ਕਰਦਿਆਂ ਕਿਹਾ, ਮੇਰਾ ਅਸਰ ਇਸ 'ਤੇ ਕੋਈ ਨਹੀਂ ਹੋਇਆ ਉਲਟਾ ਇਸਦਾ ਅਸਰ ਮੇਰੇ 'ਤੇ ਹੋ ਗਿਆ ਹੈ। ਇਸਨੂੰ ਅਕਲ ਨਹੀਂ ਆਈ ਮੈਂ ਜ਼ਰੂਰ ਪਾਗਲ ਹੋ ਗਿਆ ਹਾਂ। ਇਸ ਵਿਚ ਪਰਮਾਤਮਾ ਨੇ ਵਿੱਦਿਆ ਦਾ ਬੀਜ ਹੀ ਨਹੀਂ ਰੱਖਿਆ, ਮੈਂ ਪੈਦਾ ਕੀ ਕਰਾਂ।

ਭਾਈ ਸੰਤੋਖ ਸਿੰਘ ਕਹਿੰਦੇ ਹਨ ਜਨਮ ਤੋਂ ਹੀ ਭਗਤੀ ਨਾਲ ਹੀ ਜਨਮੀ ਹੈ। ਐਸਾ ਇਕ ਬਚਨ ਭਟਾਂ ਨੇ ਗੁਰੂ ਅਰਜਨ ਦੇਵ ਜੀ ਦੇ ਸਬੰਧ ਵਿਚ ਵੀ ਕਿਹਾ ਹੈ—

ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ ॥

ਭਗਤੀ ਅੰਦਰ ਦੀ ਇਕ ਐਸੀ ਰੁਚੀ ਹੈ। ਇਹ ਰੁਚੀ ਸਮਰਪਨ ਦੀ ਹੈ। ਇਹ ਰੁਚੀ ਪਿਆਰ ਵਿਚ ਆਪਣਾ ਆਪਾ ਅਰਪਨ ਕਰਨ ਦੀ ਹੈ। ਰੁਚੀ ਤਾਂ ਮੁੱਢ ਤੋਂ ਸੀ ਪਰ ਪਹਿਲਾਂ ਸਦਕੇ ਹੋਣ ਵਾਲਾ ਠੀਕ ਥਾਂ ਨਹੀਂ ਮਿਲਿਆ। ਪਹਿਲਾਂ ਪੱਥਰਾਂ ਦੀਆਂ ਦੇਵੀਆਂ, ਪਹਾੜਾਂ ਦੀਆਂ ਦੇਵੀਆਂ ਅਤੇ ਕਲਪਨਾ ਦੀਆਂ ਦੇਵੀਆਂ ਪੂਜਦੇ ਰਹੇ, ਪਰ ਹੁਣ ਤਾਂ ਨਿਰੰਕਾਰ ਰੂਪ ਗੁਰੂ ਨਾਨਕ ਦੇਵ ਜੀ ਦੇ ਸਾਖਯਾਤ ਦਰਸ਼ਨ ਹੋ ਗਏ। ਇਥੇ ਕਲਪਨਾ ਦੀ ਕੋਈ ਥਾਂ ਨਹੀਂ। ਇਥੇ ਪਹਾੜਾਂ ਵਾਲੀ ਦੀ ਪੂਜਾ ਨਹੀਂ, ਇਥੇ ਤਾਂ ਉਸ ਦੀ ਪੂਜਾ ਹੈ ਜੋ ਪਹਾੜਾਂ ਵਿਚ ਵੀ ਹੈ, ਜੋ ਖੱਡਾਂ ਵਿਚ ਵੀ ਹੈ, ਜੋ ਅਕਾਸ਼ ਵਿਚ ਵੀ ਹੈ, ਜੋ ਪਤਾਲ ਵਿਚ ਵੀ ਹੈ, ਜੋ ਜਲ ਵਿਚ ਵੀ ਹੈ, ਜੋ ਥਲ ਵਿਚ ਵੀ ਹੈ। ਗੁਰੂ ਦੀ ਭਗਤੀ ਨੂੰ ਸਰਬ ਵਿਆਪਕ ਦੀ ਭਗਤੀ ਨਾਲ ਜੋੜ ਦਿੱਤਾ। ਭਗਤੀ ਐਸੀ ਹੋਈ ਕਿ ਗੁਰੂ ਦਾ ਹੁਕਮ ਹੀ ਜੀਵਨ ਦਾ ਅਧਾਰ ਬਣ ਗਿਆ। ਭਾਈ ਸਾਹਿਬ ਦਾ ਬਚਨ ਸੱਚ ਹੈ ਕਿ ਭਗਤੀ ਦੇਹ ਧਾਰ ਕੇ ਆ ਗਈ ਹੈ। ਜਿਸਨੇ ਭਗਤੀ ਦੇ ਦਰਸ਼ਨ ਕਰਨੇ ਹੋਣ ਗੁਰੂ ਅੰਗਦ ਦੇਵ ਜੀ ਦੇ ਦਰਸ਼ਨ ਕਰ ਲਵੇ।

ਸਤਿਗੁਰੂ ਅੰਗਦ ਦੇਵ ਜੀ ਦੀਆਂ ਦੋ ਬਾਹਵਾਂ ਹਨ—ਖਿਮਾਂ ਅਤੇ ਧੀਰਜ ਅਤੇ ਅਜਰ ਨੂੰ ਜਰਨਾ ਉਨ੍ਹਾਂ ਦਾ ਹਿਰਦਾ ਹੈ। ਖਿਮਾਂ ਹੈ ਕਿਸੇ ਦੀ ਵਧੀਕੀ ਮੁਆਫ਼ ਕਰਨਾ। ਬਲ ਪਾਸ ਸੀ, ਚਾਹੁੰਦਾ ਤਾਂ ਬਦਲਾ ਲੈ ਸਕਦਾ ਸੀ, ਚਾਹੁੰਦਾ ਤਾਂ ਇਹ ਦੂਸਰੇ ਦੀ ਜਾਨ ਲੈ ਸਕਦਾ ਸੀ ਪਰ ਕਿਹਾ ਨਹੀਂ, ਇਸਨੂੰ ਸੰਵਰ ਜਾਣ ਦਾ ਸਮਾਂ ਦੇਣਾ ਚਾਹੀਦਾ ਹੈ।

ਕਬੀਰ ਸਾਹਿਬ ਕਹਿੰਦੇ ਹਨ ਜਿਥੇ ਖਿਮਾਂ ਹੈ ਉਥੇ ਪਰਮਾਤਮਾ ਆਪ ਹੈ।

ਕਬੀਰ ਜਹਾ ਗਿਆਨੁ ਤਹ ਧਰਮੁ ਹੈ ਜਹਾਂ ਝੂਠੁ ਤਹ ਪਾਪੁ ॥
ਜਹਾ ਲੋਭੁ ਤਹ ਕਾਲੁ ਹੈ ਜਹਾ ਖਿਮਾ ਤਹ ਆਪਿ ॥੧੧੫॥

ਭਾਈ ਸੰਤੋਖ ਸਿੰਘ ਲਿਖਦੇ ਹਨ—

ਕਰਨੀ ਛਿਮਾ ਮਹਾ ਤਪ ਜਾਨ। ਛਿਮਾ ਕਰਨਿ ਹੀ ਦੈਬੋ ਦਾਨ॥
ਛਿਮਾ ਸਕਲ ਤੀਰਥ ਅਸ਼ਨਾਨ॥ ਛਿਮਾ ਕਰਤ ਨਰ ਕੀ ਕਲਿਆਨ॥
ਛਿਮਾ ਸਮਾਨ ਆਨ ਗੁਨ ਨਾਂਹੀ। ਯਾਂਤੇ ਛਿਮਾ ਧਰਹੁ ਮਨ ਮਾਂਹੀ॥

(ਰਾਸ ੧੧, ਅੰਸੂ ੧੭)

ਜਪੁਜੀ ਵਿਚ ਧੀਰਜ ਸੁਨਿਆਰ ਕਿਹਾ ਹੈ। ਜੀਵਨ ਘੜਨਾ ਹੈ ਤਾਂ ਧੀਰਜ ਤੋਂ ਬਿਨਾਂ ਜੀਵਨ ਨਹੀਂ ਘੜਿਆ ਜਾਂਦਾ। ਧਰਮ ਹੋਛੇ ਬੰਦਿਆਂ ਦਾ ਕੰਮ ਨਹੀਂ। ਇਸ ਵਿਚ ਧੀਰਜ ਜ਼ਰੂਰੀ ਹੈ। ਜੋ ਪੰਜ ਗੁਣ ਗ੍ਰੰਥਾਂ ਵਿਚ ਲਿਖੇ ਹਨ ਉਹ ਹਨ ਸਤ, ਸੰਤੋਖ, ਦਯਾ, ਧਰਮ, ਧੀਰਜ। ਜਿਵੇਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਹੈ। ਵਿਕਾਰਾਂ ਦੀ ਆਖ਼ਰੀ ਤਾਕਤ ਹੰਕਾਰ ਹੈ। ਏਸੇ ਤਰ੍ਹਾਂ ਗੁਣਾਂ ਦਾ ਸਿਰਮੌਰ ਗੁਣ ਆਖ਼ਰੀ ਗੁਣ ਧੀਰਜ ਹੈ।

ਇਕ ਸਾਧੂ ਬੜਾ ਧੀਰਜਵਾਨ ਸੀ। ਉਸਨੂੰ ਉਸਦੇ ਸੰਗੀਆਂ ਨੇ ਪੁੱਛਿਆ ਕਿ ਤੁਸੀਂ ਧੀਰਜ ਕਿਥੋਂ ਸਿੱਖੀ ਹੈ। ਉਹ ਕਹਿਣ ਲੱਗਾ ਇਕ ਚੋਰ ਪਾਸੋਂ। ਮੈਨੂੰ ਪਤਾ ਨਹੀਂ ਸੀ, ਮੈਂ ਚੋਰ ਦੇ ਘਰ ਠਹਿਰ ਗਿਆ। ਉਹ ਰਾਤ ਜਾਂਦਾ ਸੀ ਤੇ ਸਵੇਰੇ ਆ ਕੇ ਕਹਿੰਦਾ ਸੀ ਸਮਾਂ ਐਵੇਂ ਗਿਆ, ਕੰਮ ਨਹੀਂ ਹੋਇਆ। ਅਠਵੇਂ ਦਿਨ ਮੈਂ ਉਸਨੂੰ ਪੁੱਛਿਆ ਤੇਰਾ ਕੰਮ ਕੀ ਹੈ? ਉਹ ਕਹਿਣ ਲੱਗਾ ਚੋਰੀ ਕਰਦਾ ਹਾਂ। ਪਰ ਚਲੋ ਅੱਗੋਂ ਕੰਮ ਹੋ ਜਾਏਗਾ। ਉਹ ਸਾਧੂ ਕਹਿਣ ਲੱਗਾ ਮੈਂ ਚੋਰ ਨੂੰ ਕਿਹਾ ਕਿ ਮੈਂ ਤੇਰੇ ਤੋਂ ਧੀਰਜ ਸਿੱਖ ਕੇ ਜਾ ਰਿਹਾ ਹਾਂ। ਤੂੰ ਅੱਠ ਦਿਨ ਖ਼ਾਲੀ ਆ ਕੇ ਵੀ ਆਪਣਾ ਕੰਮ ਨਹੀਂ ਛੱਡਿਆ ਮੈਂ ਤਾਂ ਮਨ ਨਾ ਲੱਗੇ ਤਾਂ ਬੰਦਗੀ ਕਰਨੀ ਛੱਡ ਦੇਂਦਾ ਹਾਂ। ਮੇਰੇ ਵਿਚ ਧੀਰਜ ਨਹੀਂ।

ਗੁਰੂ ਅੰਗਦ ਦੇਵ ਜੀ ਦੇ ਅੰਦਰ ਖਿਮਾਂ ਇਨੀ ਹੈ ਕਿ ਖਡੂਰ ਨਗਰ ਤੋਂ ਹੀ ਜਿਨ੍ਹਾਂ ਬਾਹਰ ਕੱਢ ਦਿੱਤਾ ਸੀ ਉਨ੍ਹਾਂ ਨੂੰ ਵੀ ਮੁਆਫ਼ ਕਰ ਦਿੱਤਾ ਅਤੇ ਉਨ੍ਹਾਂ ਦੀ ਬੇਨਤੀ ਮੰਨ ਕੇ ਫਿਰ ਵਾਪਸ ਖਡੂਰ ਆ ਗਏ ਅਤੇ ਧੀਰਜ ਏਨੀ ਹੈ ਕਿ ਸੱਤ ਸਾਲ ਸੇਵਾ ਕਰਦਿਆਂ ਇਕ ਵਾਰ ਵੀ ਨਹੀਂ ਖ਼ਿਆਲ ਕੀਤਾ ਕਿ ਮੇਰੀ ਸੇਵਾ ਪ੍ਰਵਾਨ ਹੋਈ ਹੈ ਕਿ ਨਹੀਂ।

ਅਸੀਂ ਬੱਚਿਆਂ ਨੂੰ ਵੇਖਿਆ ਹੋਵੇਗਾ ਅੰਬ ਦੀ ਗਿਟਕ ਬੀਜਦੇ ਹਨ। ਘੜੀ ਬਾਅਦ ਫਿਰ ਪੁੱਟਕੇ ਵੇਖਦੇ ਹਨ ਕਿ ਅੰਬ ਉੱਗਿਆ ਹੈ ਕਿ ਨਹੀਂ। ਐਸਾ ਬੀਜ ਕਦੀ ਵੀ ਨਹੀਂ ਉੱਗੇਗਾ। ਬੀਜ ਬੀਜ ਕੇ ਧੀਰਜ ਨਾਲ ਉਡੀਕ ਕਰਨੀ ਹੈ। ਆਪਣੇ ਆਪ ਅੰਕੁਰ ਆਵੇਗਾ। ਬੀਜ ਬੂਟਾ ਬਣੇਗਾ, ਫਲ ਵੀ ਲੱਗੇਗਾ। ਗੁਰੂ ਅੰਗਦ ਦੇਵ ਜੀ ਦੇ ਅੰਦਰ ਧੀਰਜ ਸੀ। ਉਹ ਧੀਰਜ ਦੇ ਸਮੁੰਦਰ ਸਨ।

ਸਤਿਗੁਰੂ ਅੰਗਦ ਦੇਵ ਜੀ ਦਾ ਹਿਰਦਾ ਕੀ ਸੀ ਅਜਰ ਨੂੰ ਜਰਨਾ। ਪਾਣੀ ਦੇ ਇਕ ਲੋਟੇ ਵਿਚੋਂ ਪਾਣੀ ਕੱਢ ਲਈਏ ਤਾਂ ਲੋਟਾ ਖ਼ਾਲੀ ਹੋ ਜਾਵੇਗਾ। ਜੇ ਉਸ ਵਿਚ ਪਾਣੀ ਹੋਰ ਪਾ ਦੇਈਏ ਤਾਂ ਉਛਲ ਜਾਵੇਗਾ। ਕੁਝ ਬੰਦੇ ਤਾਂ ਪਾਣੀ ਦੇ ਲੋਟੇ ਵਰਗਾ ਹਿਰਦਾ ਰੱਖਦੇ ਹਨ। ਜ਼ਰਾ ਕੁ ਸੁਖ ਆਇਆ ਤਾਂ ਆਪੇ ਤੋਂ ਬਾਹਰ ਹੋ ਗਏ। ਜ਼ਰਾ ਕੁ ਗ਼ਮ ਆਇਆ ਤਾਂ ਜਿਉਂਦੇ ਹੀ ਮੁਰਦੇ ਹੋ ਗਏ। ਜ਼ਫ਼ਰ ਨੇ ਸੱਚ ਹੀ ਕਿਹਾ ਹੈ—

ਜ਼ਫਰ ਆਦਮੀ ਉਸਕੋ ਨਾ ਜਾਨੀਏਗਾ,
ਖ਼ਾਹ ਕਿਤਨਾ ਹੋ ਸਾਹਿਬੇ ਫ਼ਾਹਿਮੋ ਜ਼ਕਾ।
ਜਿਸੇ ਐਸ਼ ਮੇ ਯਾਦੇ ਖ਼ੁਦਾ ਨਾ ਰਹੀ,
ਜਿਸੇ ਤੈਸ਼ ਮੇ ਖ਼ੌਫ਼ੇ ਖ਼ੁਦਾ ਨਾ ਰਹਾ।

ਪਾਣੀ ਦੇ ਲੋਟੇ ਤਾਂ ਉਛਲ ਜਾਂਦੇ ਹਨ ਪਰ ਗੁਰੂ ਅੰਗਦ ਦੇਵ ਜੀ ਦਾ ਹਿਰਦਾ ਤਾਂ ਸਮੁੰਦਰ ਵਰਗਾ ਸੀ। ਸਮੁੰਦਰ ਵਿਚੋਂ ਕਿੰਨਾ ਹੀ ਪਾਣੀ ਕੱਢ ਲਈਏ, ਸਮੁੰਦਰ ਨੂੰ ਕੋਈ ਫ਼ਰਕ ਨਹੀਂ ਪੈਂਦਾ। ਪਾਣੀ ਕੱਢਿਆਂ ਸਮੁੰਦਰ ਖ਼ਾਲੀ ਨਹੀਂ ਹੁੰਦਾ ਅਤੇ ਕਿੰਨੀਆਂ ਹੀ ਨਦੀਆਂ ਵਿਚ ਆ ਪੈਣ ਸਮੁੰਦਰ ਉਛਲਦਾ ਨਹੀਂ। ਉਸਦੀਆਂ ਲਹਿਰਾਂ ਉਸਦੀ ਮੌਜ ਹਨ, ਨਦੀਆਂ ਦੇ ਕਾਰਨ ਨਹੀਂ। ਸਤਿਗੁਰੂ ਜਪੁਜੀ ਵਿਚ ਫ਼ੁਰਮਾਉਂਦੇ ਹਨ—

ਨਦੀਆ ਅਤੇ ਵਾਹ ਪਵਹਿ ਸਮੁੰਦ ਨ ਜਾਨੀਅਹਿ।

ਗੁਰੂ ਨਾਨਕ ਦੇਵ ਜੀ ਨੇ ਗੁਰ ਜੋਤ ਗੁਰੂ ਅੰਗਦ ਦੇਵ ਜੀ ਦੇ ਹਿਰਦੇ ਵਿਚ ਟਿਕਾ ਦਿੱਤੀ ਪਰ ਉਹ ਸਮੁੰਦਰ ਹਿਰਦਾ ਬਿਲਕੁਲ ਨਹੀਂ ਹਿੱਲਿਆ, ਬਿਲਕੁਲ ਸਹਿਜ ਵਿਚ ਰਿਹਾ। ਸਾਰੀ ਉਮਰ ਸਮੁੰਦਰ ਵਾਂਗੂ ਵੰਡਦੇ ਰਹੇ ਪਰ ਖ਼ਾਲੀ ਨਹੀਂ ਹੋਏ। ਭਾਈ ਸਾਹਿਬ ਸੱਚ ਕਹਿੰਦੇ ਹਨ ਕਿ ਗੁਰੂ ਅੰਗਦ ਦੇਵ ਜੀ ਦਾ ਹਿਰਦਾ ਅਜਰ ਨੂੰ ਜਰਨਾ ਹੈ।

ਗੁਰੂ ਅੰਗਦ ਦੇਵ ਜੀ ਦੀਆਂ ਲੱਤਾਂ ਹਨ ਮੈਤ੍ਰੀ ਤੇ ਮੁੰਦਿਤਾ। ਮੈਤ੍ਰੀ ਕੀ ਹੈ ਮਿਤ੍ਰ ਭਾਵ। ਮਿਤ੍ਰ ਭਾਵ ਜੇ ਸੰਬੰਧ ਦਾ ਹੋਵੇ ਤਾਂ ਫਿਰ ਮੋਹ ਹੈ, ਪ੍ਰੇਮ ਨਹੀਂ। ਮੈਤ੍ਰੀ ਭਾਵ ਸੁਭਾਵ ਹੋਵੇ ਤਾਂ ਪ੍ਰੇਮ ਹੈ। ਐਸਾ ਮਨੁੱਖ ਜਿਥੇ ਜਾਵੇਗਾ ਪ੍ਰੇਮ ਹੀ ਪ੍ਰੇਮ ਵੰਡੇਗਾ। ਸਤਿਗੁਰੂ ਅੰਗਦ ਦੇਵ ਜੀ ਦੀ ਨਜ਼ਰ ਵਿਚ ਪ੍ਰੇਮ ਸੀ। ਸਾਰੀ ਜ਼ਿੰਦਗੀ ਪ੍ਰੇਮ ਹੀ ਵੰਡਦੇ ਰਹੇ। ਦੂਸਰੇ ਦੀ ਖ਼ੁਸ਼ੀ ਵੇਖ ਕੇ ਖ਼ੁਸ਼ ਹੋਣਾ ਇਹ ਮੁੰਦਿਤਾ ਹੈ। ਇਹ ਖਿੜਾਉ ਰੱਬ ਦੀ ਦਾਤ ਹੈ। ਆਮ ਕਰਕੇ ਬੰਦਾ ਦੂਸਰੇ ਦੀ ਖ਼ੁਸ਼ੀ ਵੇਖ ਕੇ ਈਰਖਾ ਕਰਦਾ ਹੈ। ਪਰ ਜਿਹੜਾ ਦੂਸਰੇ ਦੀ ਖ਼ੁਸ਼ੀ ਵਿਚ ਖ਼ੁਸ਼ ਹੁੰਦਾ ਹੈ ਰੱਬ ਉਸਦਾ ਹਿਰਦਾ ਘਰ ਵੀ ਖ਼ੁਸ਼ੀ ਨਾਲ ਭਰ ਦਿੰਦਾ ਹੈ।

ਸਤਿਗੁਰੂ ਅੰਗਦ ਦੇਵ ਜੀ ਦੀ ਕਮਰ ਕਰੁਣਾ ਦੀ ਹੈ। ਕਮਰ ਵਿਚ ਰੀੜ੍ਹ ਦੀ ਹੱਡੀ ਹੈ। ਕਮਰ ਹਿੱਲ ਗਈ ਤਾਂ ਸਰੀਰ ਬੇਕਾਰ ਹੋ ਗਿਆ। ਗੁਰੂ ਅੰਗਦ ਦੇਵ ਜੀ ਦੀ ਕਮਰ ਕਰੁਣਾ ਦੀ ਹੈ, ਤਰਸ ਦੀ ਹੈ। ਏਹੀ ਕਾਰਨ ਹੈ ਕਿ ਉਨ੍ਹਾਂ ਦੀ ਦ੍ਰਿਸ਼ਟੀ ਵਿਚ ਏਨਾ ਤਰਸ ਸੀ, ਇੰਨੀ ਦਇਆ ਸੀ ਕਿ ਉਨ੍ਹਾਂ ਨੇ ਕਿਸੇ ਰੋਗੀ ਵੱਲ ਵੀ ਵੇਖਿਆ ਹੈ ਤਾਂ ਉਸ ਦਾ ਰੋਗ ਮੁੱਕ ਗਿਆ ਹੈ।

ਸਤਿਗੁਰੂ ਦਾ ਮੁਖਾਰਬਿੰਦ ਪ੍ਰੇਮ ਦਾ ਸੀ। ਮਨ ਵੀ ਪ੍ਰੇਮ ਦਾ ਬਣਿਆ ਸੀ। ਭਾਈ ਨੰਦ ਲਾਲ ਜੀ ਦੇ ਕਹਿਣ ਅਨੁਸਾਰ ਰੱਬ ਦੇ ਪਿਆਰਿਆਂ ਦੇ ਦਿਲ ਵਿਚ ਰੱਬ ਦੀ ਯਾਦ ਹੁੰਦੀ ਹੈ। ਜ਼ੁਬਾਨ 'ਤੇ ਰੱਬ ਦਾ ਚਰਚਾ ਹੁੰਦਾ ਹੈ। ਉਨ੍ਹਾਂ ਦੀ ਜ਼ੁਬਾਨ ਦਿਲ ਬਣ ਜਾਂਦੀ ਹੈ ਅਤੇ ਦਿਲ ਜ਼ੁਬਾਨ ਬਣ ਜਾਂਦਾ ਹੈ।

**ਹਮ ਬਾ ਦਿਲ ਯਾਦੇ ਖ਼ੁਦਾ ਓ ਬਰ ਜ਼ੁਬਾਂ।**
**ਈਂ ਜ਼ੁਬਾਨਸ਼ ਦਿਲ ਸ਼ੁਦੋ ਦਿਲ ਸ਼ੁਦ ਜ਼ੁਬਾਂ।**

ਉਨ੍ਹਾਂ ਦਾ ਮੁੱਖ ਅਤੇ ਮਨ ਪ੍ਰੇਮ ਹੀ ਪ੍ਰੇਮ ਸੀ। ਸਮ ਦਮ ਉਨ੍ਹਾਂ ਦੇ ਕੰਨ ਸਨ। ਰਾਜਨੀਤੀ ਦੇ ਚਾਰ ਗੁਰ ਹਨ—ਸਾਮ, ਦਾਮ, ਦੰਡ, ਭੇਦ। ਸਾਮ ਕਿਸੇ ਨੂੰ ਸ਼ਰਨ ਵਿਚ ਲੈਣਾ। ਦਾਮ ਕਿਸੇ ਵਿਰੋਧੀ ਨੂੰ ਪੈਸਿਆਂ ਨਾਲ ਖ਼ਰੀਦਣਾ। ਦੰਡ ਕਿਸੇ ਨੂੰ ਸਜ਼ਾ ਦੇ ਕੇ ਵਸ ਵਿਚ ਕਰਨਾ। ਭੇਦ ਵਿਰੋਧੀਆਂ ਵਿਚ ਆਪਸੀ ਫੁੱਟ ਪਾ ਦੇਣੀ। ਗੁਰੂ ਅੰਗਦ ਦੇਵ ਜੀ ਵਾਸਤੇ ਇਹ ਕੰਨ ਹਨ। ਕੰਨਾਂ ਤੋਂ ਭਾਵ ਹੈ ਸ੍ਰੋਤ। ਪਰਮਾਤਮਾ ਦੀ ਕੀਰਤੀ ਸੁਣਨੀ, ਰੱਬ ਦੀ ਕੀਰਤੀ ਸੁਨਣੀ ਹੀ ਉਨ੍ਹਾਂ ਦੀ ਰਾਜਨੀਤੀ ਹੈ।

ਸਤਿਗੁਰੂ ਦੇ ਦੋ ਨੇਤ੍ਰ ਹਨ ਪਰਮਾਤਮਾ ਦਾ ਧਿਆਨ ਅਤੇ ਪਰਮਾਤਮਾ ਦੀ ਲਿਵ। ਲਿਵ ਪਰਮਾਤਮਾ ਨਾਲ ਪ੍ਰੇਮ-ਸੰਬੰਧ ਹੈ, ਪਰਮਾਤਮਾ ਨਾਲ ਇਕ ਤਾਰ ਪ੍ਰੀਤੀ ਲਿਵ ਹੈ ਅਤੇ ਧਿਆਨ ਇਸ ਪ੍ਰੀਤੀ ਦਾ ਪਹਿਰੇਦਾਰ ਹੈ। ਧਿਆਨ ਉਹ ਹੈ ਜੋ ਲਿਵ ਨੂੰ ਹਮੇਸ਼ਾ ਸੁਚੇਤ ਕਰਕੇ ਰੱਖਦਾ ਹੈ ਕਿ ਲਿਵ ਗਾਫ਼ਲ ਹੋ ਕੇ ਤ੍ਰਿਸ਼ਨਾ ਨਾ ਬਣ ਜਾਏ। ਗੁਰ ਵਾਕ ਹੈ ਕਿ ਸਿੱਖ ਨੇ ਮਾਇਆ ਦੇ ਹੁਕਮ ਤੋਂ ਬਚਣਾ ਹੈ, ਗੁਰੂ ਦਾ ਹੁਕਮ ਮੰਨਣਾ ਹੈ। ਨਹੀਂ ਤਾਂ ਲਿਵ ਟੁੱਟ ਕੇ ਤ੍ਰਿਸ਼ਨਾ ਬਣਨ ਦਾ ਖ਼ਤਰਾ ਹੈ।

**ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰ ਵਰਤਾਇਆ॥**

ਗੁਰੂ ਅੰਗਦ ਦੇਵ ਜੀ ਦੇ ਇਹ ਦੋ ਨੇਤ੍ਰ ਹਨ। ਨੇਤ੍ਰਾਂ ਤੋਂ ਵੱਡਾ ਪਹਿਰੇਦਾਰ ਹੋਰ ਕੌਣ ਹੋ ਸਕਦਾ ਹੈ। ਇਕ ਨੇਤ੍ਰ ਲਿਵ ਹੈ ਦੂਸਰਾ ਨੇਤ੍ਰ ਧਿਆਨ ਹੈ। ਸਤਿਗੁਰਾਂ ਦਾ ਸੀਸ ਗਿਆਨ ਹੈ ਅਤੇ ਸ਼ਿੰਗਾਰ ਸਤਿਸੰਗ ਹੈ।

ਮਨੁੱਖ ਦੇ ਸਿਰ ਦੀ ਸ਼ੋਭਾ ਗਿਆਨ ਕਰਕੇ ਹੈ। ਜਿਸ ਸਿਰ ਵਿਚ ਰੱਬੀ ਗਿਆਨ ਨਹੀਂ ਉਸ ਬੰਦੇ ਦੇ ਸਿਰ ਵਿਚ ਅਤੇ ਇਕ ਪਸ਼ੂ ਦੇ ਸਿਰ ਵਿਚ ਕੋਈ ਫਰਕ ਨਹੀਂ।

ਸਰੀਰ ਨੂੰ ਅਧਿਆਤਮਵਾਦੀਆਂ ਨੇ ਖੋਜਿਆ ਤੇ ਕਿਹਾ ਹੈ ਕਿ ਨਾਭੀ ਜੀਵਨ ਦਾ ਕੇਂਦਰ ਹੈ। ਮਨੁੱਖ ਨੇ ਜਦੋਂ ਜਨਮ ਲਿਆ ਹੈ ਤਾਂ ਇਸ ਬੱਚੇ ਨੂੰ ਜੋ ਜੀਵਨ ਮਾਤਾ ਰਾਹੀਂ ਮਿਲ ਰਿਹਾ ਸੀ ਉਸਦਾ ਮਾਧਿਅਮ ਨਾਭੀ ਸੀ। ਜਦੋਂ ਨਾੜੂਆ ਕੱਟਿਆ ਗਿਆ ਤਾਂ ਇਸਦੇ ਆਪਣੇ ਸਰੀਰ ਦੀ ਜੀਵਨ ਪ੍ਰਕਿਰਿਆ ਸ਼ੁਰੂ ਹੋਈ। ਪਰ ਸਾਰੀ ਜ਼ਿੰਦਗੀ ਜੀਵਨ ਦੀ ਮੂਲ ਧੜਕਨ ਦਾ ਕੇਂਦਰ ਨਾਭੀ ਹੀ ਰਹੀ।

ਪ੍ਰੇਮ ਜਾਂ ਕ੍ਰੋਧ ਦਾ ਕੇਂਦਰ ਹਿਰਦਾ ਹੈ। ਅਸੀਂ ਜਦੋਂ ਕ੍ਰੋਧ ਕਰਦੇ ਹਾਂ ਜਾਂ ਪ੍ਰੇਮ ਕਰਦੇ ਹਾਂ ਤਾਂ ਉਸ ਵੇਲੇ ਅਕਲ ਨਹੀਂ ਕੰਮ ਕਰਦੀ, ਸਿਰ ਨਹੀਂ ਕੰਮ ਕਰਦਾ। ਉਸ ਵੇਲੇ ਹਿਰਦਾ ਸਕ੍ਰਿਆ ਹੁੰਦਾ ਹੈ।

ਇਸ ਤੋਂ ਅੱਗੇ ਸੋਚ ਵਿਚਾਰ ਗਿਆਨ ਦਾ ਕੇਂਦਰ ਸਾਡੇ ਸਿਰ ਵਿਚ ਸਾਡਾ ਦਿਮਾਗ਼ ਹੈ। ਉਹ ਪਾਗ਼ਲ ਬਹੁਤ ਘੱਟ ਹਨ ਜਿਨ੍ਹਾਂ ਦਾ ਦਿਮਾਗ਼ ਕੰਮ ਨਹੀਂ ਕਰਦਾ। ਉਨ੍ਹਾਂ ਨੂੰ ਅਸੀਂ ਸਿਰ-ਫਿਰੇ ਕਹਿੰਦੇ ਹਾਂ, ਪਾਗ਼ਲ ਕਹਿੰਦੇ ਹਾਂ, ਪਰ ਉਹ ਬਹੁਤ ਥੋੜ੍ਹੇ ਹਨ। ਪਰ ਉਹ ਬੰਦੇ ਬਹੁਤ ਜ਼ਿਆਦਾ ਹਨ ਜਿਹੜੇ ਦਿਮਾਗ਼ ਹੁੰਦਿਆਂ ਵੀ ਦਿਮਾਗ਼ ਤੋਂ ਕੰਮ ਨਹੀਂ ਲੈਂਦੇ।

ਭਾਈ ਸਾਹਿਬ ਕਹਿੰਦੇ ਹਨ ਕਿ ਗੁਰੂ ਅੰਗਦ ਦੇਵ ਜੀ ਦੇ ਸੀਸ ਵਿਚ ਗਿਆਨ ਬਿਰਾਜਮਾਨ ਹੈ। ਇਹ ਵੇਖਣ ਨੂੰ ਸੀਸ ਜਾਪਦਾ ਹੈ ਪਰ ਵਾਸਤਵ ਵਿਚ ਇਹ ਰੱਬੀ ਗਿਆਨ ਹੈ। ਗੁਰੂ ਅੰਗਦ ਦੇਵ ਜੀ ਦਾ ਸ਼ਿੰਗਾਰ ਕੀ ਹੈ।

ਸੰਸਾਰ ਵਿਚ ਭਾਵੇਂ ਕੋਈ ਇਸਤਰੀ ਹੈ, ਭਾਵੇਂ ਪੁਰਸ਼ ਹੈ ਹਰ ਇਕ ਆਪਣੇ ਸ਼ਿੰਗਾਰ ਦਾ ਧਿਆਨ ਰੱਖਦਾ ਹੈ। ਇਸਤਰੀਆਂ ਸ਼ਿੰਗਾਰ ਦਾ ਸਾਮਾਨ ਜ਼ਿਆਦਾ ਖ਼ਰੀਦਦੀਆਂ ਹਨ। ਸਿਆਣੇ ਵਿਦਵਾਨ ਕਹਿੰਦੇ ਹਨ ਨਰ ਕੁਦਰਤੀ ਸੋਹਣਾ ਹੈ। ਇਸ ਨੂੰ ਸ਼ਿੰਗਾਰ ਦੇ ਸਾਮਾਨ ਦੀ ਲੋੜ ਨਹੀਂ।

ਸੁਭਾਵਕ ਹੀ ਸ਼ੇਰਨੀ ਨਾਲੋਂ ਸ਼ੇਰ ਸੁੰਦਰ ਹੈ ਅਤੇ ਮੋਰਨੀ ਨਾਲੋਂ ਮੋਰ ਸੁੰਦਰ ਹੈ ਪੰਖਾਂ ਕਰਕੇ। ਸ਼ੇਰ ਸੁੰਦਰ ਹੈ ਗਰਦਨ ਦੇ ਵਾਲਾਂ ਕਰਕੇ ਅਤੇ ਮੁਰਗ਼ੀ ਨਾਲੋਂ ਮੁਰਗ਼ਾ ਸੁੰਦਰ ਹੈ ਕਲਗੀ ਕਰਕੇ। ਇਸਤਰੀ ਨਾਲੋਂ ਪੁਰਸ਼ ਸੁੰਦਰ ਹੈ ਦਾਹੜੀ ਮੁੱਛਾਂ ਕਰਕੇ।

ਅੱਜ ਤਾਂ ਮਨੁੱਖਾਂ ਦੇ ਸ਼ਿੰਗਾਰ ਦਾ ਵੀ ਅੰਤ ਨਹੀਂ। ਕਿੰਨਾ ਕਿੰਨਾ ਸਮਾਂ ਦਾਹੜੀ ਮੁੱਛਾਂ ਕੱਟਣ 'ਤੇ ਲੱਗ ਜਾਂਦਾ ਹੈ। ਜਿਨ੍ਹਾਂ ਨੇ ਕੇਸ ਨਹੀਂ ਕੱਟੇ, ਰੱਖੇ ਹਨ, ਦਾਹੜੀ ਸੰਵਾਰਨ ਤੇ ਬੰਨ੍ਹਣ ਤੇ ਜੇ ਕਿਤੇ ਰੰਗ ਕੇ ਸੁਕਾਉਣੀ ਪਵੇ ਫਿਰ ਤਾਂ ਕਾਫ਼ੀ ਸਮਾਂ ਲਗਦਾ ਹੈ। ਕੁਝ ਵੀ ਹੋਵੇ ਭਾਵੇਂ ਮਨੁੱਖ ਮੁੱਛਾਂ 'ਤੇ ਹੀ ਹੱਥ ਫੇਰ ਕੇ ਸਿੱਧੀਆਂ ਕਰੇ, ਆਖ਼ਰ ਇਹ ਵੀ ਤਾਂ ਸ਼ਿੰਗਾਰ ਹੈ।

ਪਰ ਗੁਰੂ ਅੰਗਦ ਦੇਵ ਜੀ ਦਾ ਸ਼ਿੰਗਾਰ ਹੈ ਸਤਿਸੰਗ। ਸਤਿਗੁਰੂ ਅੰਗਦ ਦੇਵ ਜੀ ਸਤਿਸੰਗਤ ਵਿਚ ਬਹੁਤ ਸਮਾਂ ਬਿਤਾਉਂਦੇ ਸਨ। ਗੁਰੂ ਦੀ ਸ਼ੋਭਾ ਸੁਹੱਪਣ ਤਾਂ ਸਤਿਸੰਗ ਹੀ ਹੈ। ਸੰਗਤ ਵਿਚ ਬੈਠ ਕੇ ਹੀ ਉਨ੍ਹਾਂ ਨੇ ਆਪਣਾ ਜੀਵਨ ਸਵਾਰਿਆ ਸੀ ਅਤੇ ਸਤਿਸੰਗਤ ਵਿਚ ਹੀ ਖਡੂਰ ਬੈਠ ਕੇ ਅਨੇਕਾਂ ਦਾ ਜੀਵਨ ਸਵਾਰਦੇ ਸਨ। ਭਾਈ ਸੰਤੋਖ ਸਿੰਘ ਸੱਚ ਕਹਿੰਦੇ ਹਨ, ਗੁਰੂ ਅੰਗਦ ਦੇਵ ਜੀ ਦਾ ਸ਼ਿੰਗਾਰ ਸਤਿਸੰਗ ਹੈ।



## ਅੰਗੇ ਖ਼ੁਦ

ਭਾਈ ਸਾਹਿਬ ਭਾਈ ਗੁਰਦਾਸ ਜੀ ਗੁਰੂ ਨਾਨਕ ਦੇਵ ਜੀ ਦੀ ਛੋਹ ਨਾਲ ਗੁਰੂ ਅੰਗਦ ਦੇਵ ਜੀ ਦਾ ਪ੍ਰਗਟ ਹੋਣਾ ਇੰਜ ਲਿਖਦੇ ਹਨ ਕਿ ਜਿਵੇਂ ਇਕ ਦੀਵੇ ਤੋਂ ਦੂਸਰਾ ਦੀਵਾ ਜਗ ਪੈਂਦਾ ਹੈ। ਜਾਂ ਜਿਵੇਂ ਇਕ ਸਫਲ ਰੁੱਖ ਦੀ ਦੂਸਰੇ ਬੂਟੇ ਨੂੰ ਪਿਉਂਦ ਲੱਗ ਜਾਂਦੀ ਹੈ।

ਗੁਰੁ ਅੰਗਦੁ ਗੁਰੁ ਅੰਗੁ ਤੇ ਅੰਮ੍ਰਿਤ ਬਿਰਖੁ ਅੰਮ੍ਰਿਤ ਫਲ ਫਲਿਆ।
ਜੋਤੀ ਜੋਤਿ ਜਗਾਈਅਨੁ ਦੀਵੇ ਤੇ ਜਿਉ ਦੀਵਾ ਬਲਿਆ।

ਹਰ ਮਨੁੱਖ ਮਿੱਟੀ ਦਾ ਦੀਵਾ ਹੈ ਪਰ ਬੁਝਿਆ ਦੀਵਾ ਹੈ। ਇਸ ਦੀਵੇ ਨੂੰ ਸੱਚ ਦੇ ਗਿਆਨ ਦੀ ਅਗਨੀ ਚਾਹੀਦੀ ਹੈ। ਉਹ ਅਗਨੀ ਸਤਿਗੁਰੂ ਦੇ ਪਾਸ ਹੈ। ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ ਆਪਣੀ ਜੋਤ ਦੀ ਛੋਹ ਦੇ ਕੇ ਜਗਾ ਦਿੱਤਾ। ਹਰ ਮਨੁੱਖ ਜਗਣ ਵਾਸਤੇ ਆਇਆ ਹੈ ਪਰ ਭਾਗਾਂ ਦੀ ਗੱਲ ਹੈ ਕਿ ਬਿਨਾਂ ਪ੍ਰਕਾਸ਼ ਦਿੱਤਿਆਂ, ਬਿਨਾਂ ਜਗਿਆਂ ਹੀ ਸਰੀਰ-ਦੀਵਾ ਟੁੱਟ ਜਾਂਦਾ ਹੈ।

ਇਕ ਮਾਲੀ ਨੇ ਬੂਟੇ ਨੂੰ ਪਿਉਂਦ ਕਰ ਦਿੱਤਾ। ਹੁਣ ਸਰੀਰ ਕਿਸੇ ਹੋਰ ਬੂਟੇ ਦਾ ਹੈ ਪਰ ਫਲ ਮਿੱਠਾ ਕਿਸੇ ਹੋਰ ਬੂਟੇ ਦਾ ਆ ਰਿਹਾ ਹੈ। ਐਸਾ ਸਫਲ ਬੂਟਾ ਵੇਖ ਕੇ, ਜਿਸਨੂੰ ਅੰਮ੍ਰਿਤ ਫਲ ਲੱਗੇ ਹਨ, ਗੁਰੂ ਸਦਕੇ ਹੋ ਗਏ। ਭਾਈ ਗੁਰਦਾਸ ਕਹਿੰਦੇ ਹਨ ਕਿ ਇੰਨੀ ਮਿਹਰ ਕਰ ਦਿੱਤੀ ਕਿ ਲੋਕ ਕਹਿਣ ਲੱਗ ਪਏ ਕਿ ਚੇਲੇ ਨੂੰ ਏਨਾ ਸਨਮਾਨ ਕਿਸੇ ਗੁਰੂ ਨੇ ਨਹੀਂ ਦਿੱਤਾ। ਇਹ ਤਾਂ ਗੁਰੂ ਨਾਨਕ ਦੇਵ ਜੀ ਨੇ ਉਲਟੀ ਗੰਗਾ ਵਹਾ ਦਿੱਤੀ ਹੈ।

ਉਲਟੀ ਗੰਗ ਵਹਾਈਓਨਿ
ਗੁਰ ਅੰਗਦ ਸਿਰਿ ਉਪਰਿ ਧਾਰਾ॥

ਫਿਰ ਅੱਗੇ ਕਹਿੰਦੇ ਹਨ ਕਿ—

ਥਾਪਿਆ ਲਹਿਣਾ ਜੀਵਦੈ ਗੁਰਆਈ ਸਿਰਿ ਛਤ੍ਰ ਫਿਰਾਇਆ॥

ਭਾਈ ਨੰਦ ਲਾਲ ਜੀ ਜਿਵੇਂ ਗੁਰੂ ਨਾਨਕ ਦੇਵ ਜੀ ਨੂੰ ਸਾਰੇ ਜਗਤ ਦਾ ਗੁਰੂ ਕਹਿੰਦੇ ਹਨ ਕਿ ਪਰਮਾਤਮਾ ਨੇ ਆਪ ਇਹ ਗੱਲ ਆਖੀ ਕਿ ਗੁਰੂ ਨਾਨਕ ਦੇਵ ਸਾਰੇ ਜਗਤ ਦੇ ਗੁਰੂ ਹਨ। ਏਸੇ ਤਰ੍ਹਾਂ ਹੀ ਕਹਿੰਦੇ ਹਨ ਕਿ ਗੁਰੂ ਅੰਗਦ ਦੇਵ ਜੀ ਸਾਰੇ ਆਲਮ ਦੇ ਮੁਰਸ਼ਦ ਹਨ ਅਤੇ ਅਕਾਲ ਪੁਰਖ ਦੀ ਬਖ਼ਸ਼ਿਸ਼ ਨਾਲ ਸਾਰੇ ਗੁਨਾਹਗਾਰਾਂ ਨੂੰ ਬਖ਼ਸ਼ਣਹਾਰ ਹਨ।

ਗੁਰੂ ਅੰਗਦ ਆਂ ਮੁਰਸ਼ਦੁਲ ਆਲਮੀ॥
ਜ਼ਿ ਫ਼ਜ਼ਲੇ ਅਹਦ ਰਹਿਮ ਬੁਲ ਮੁਜ਼ਨਬੀ॥

ਫਿਰ ਕਹਿੰਦੇ ਹਨ ਕਿ ਉਨ੍ਹਾਂ ਦਾ ਸਾਰਾ ਵਜੂਦ ਹੀ ਮਿਹਰ ਤੇ ਬਖ਼ਸ਼ਿਸ਼ ਦਾ ਵਜੂਦ ਹੈ।

ਵਜੂਦਸ਼ ਹਮਾ ਫ਼ਜ਼ਲੋ ਫ਼ੈਜ਼ੇ ਕਰੀਮ॥

ਅਤੇ ਹਰ ਇਕ ਰਾਜ਼ ਜੋ ਗੁਪਤ ਹੈ ਭਾਵੇਂ ਜ਼ਾਹਰ ਹੈ, ਰੱਬੀ ਭੇਦ ਦੇ ਉਹ ਜਾਨਣਹਾਰ ਹਨ।

ਹਮਾ ਆਸ਼ਕਾਰੋ ਨਿਹਾਂ ਜ਼ਾਹਰਸ਼।

ਸਿਆਣੇ ਖੋਜੀਆਂ ਦਾ ਕਥਨ ਹੈ ਕਿ ਕਿਸੇ ਵੀ ਮਹਾਂਪੁਰਖ ਨੂੰ ਪਰਖਣ ਲਈ ਤਿੰਨ ਕਸਵਟੀਆਂ ਵਰਤੀਆਂ ਜਾਂਦੀਆਂ ਹਨ। ਪਹਿਲੀ ਕਿ ਰਚਨਾ ਵਿਚ ਰਚਨਹਾਰ ਬੈਠਾ ਹੁੰਦਾ ਹੈ। ਰਚਨਾ ਕੈਸੀ ਹੈ। ਗੁਰੂ ਅੰਗਦ ਦੇਵ ਜੀ ਦੇ 63 ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਇਨ੍ਹਾਂ ਸਲੋਕਾਂ ਨੂੰ ਅਸੀਂ ਇਸ ਪੁਸਤਕ ਵਿਚ ਵੀਚਾਰਿਆ ਹੈ। ਇਕ-ਇਕ ਸਲੋਕ ਅੰਮ੍ਰਿਤ ਨਾਲ ਭਰਪੂਰ ਹੈ। ਜਿਸ ਹਿਰਦੇ ਵਿਚੋਂ ਇਹ ਬਾਣੀ ਬਾਹਰ ਆਈ ਹੈ ਉਹ ਹਿਰਦਾ ਕੈਸਾ ਹੋਵੇਗਾ, ਇਸਦਾ ਅੰਦਾਜ਼ਾ ਅਸੀਂ ਬਾਣੀ ਪੜ੍ਹ ਕੇ ਲਗਾ ਸਕਦੇ ਹਾਂ ਤੇ ਅਸੀਂ ਕਹਿ ਉਠਾਂਗੇ ਕਿ ਨਾ ਇਸ ਬਾਣੀ ਦਾ ਪਾਰਾਵਾਰ ਹੈ ਅਤੇ ਨਾ ਹੀ ਗੁਰੂ ਅੰਗਦ ਦੇਵ ਜੀ ਦੇ ਹਿਰਦੇ ਦੀ ਵਿਸ਼ਾਲਤਾ ਤੇ ਉਦਾਰਤਾ ਦਾ ਅੰਤ ਪਾਰਾਵਾਰ ਹੈ।

ਇਕ ਵਾਰ ਕੁਝ ਮੁਸਲਮਾਨ ਹਜ਼ਰਤ ਮੁਹੰਮਦ ਸਾਹਿਬ ਦੀ ਪਤਨੀ ਆਇਸ਼ਾਂ ਕੋਲ ਆਏ ਤੇ ਕਹਿਣ ਲੱਗੇ ਕਿ ਅਸੀਂ ਹਜ਼ਰਤ ਸਾਹਿਬ ਦਾ ਹੁਲੀਆ ਜਾਣਨ ਵਾਸਤੇ ਆਏ ਹਾਂ। ਉਨ੍ਹਾਂ ਦਾ ਕੱਦ ਕਾਠ, ਉਨ੍ਹਾਂ ਦਾ ਚਿਹਰਾ ਕੈਸਾ ਸੀ। ਆਇਸ਼ਾਂ ਨੇ ਬੜੇ ਜਲਾਲ ਵਿਚ ਆ ਕੇ ਕਿਹਾ, 'ਖ਼ਬਰਦਾਰ ਜੇ ਤੁਸੀਂ ਇਸਲਾਮ ਦੇ ਵਿਰੁੱਧ ਕੋਈ ਵੀ ਸੋਚ ਸੋਚੀ ਤਾਂ ਮੈਥੋਂ ਬੁਰਾ ਕੋਈ ਨਹੀਂ ਹੋਵੇਗਾ। ਤੁਸੀਂ ਕੁਰਾਨ ਨਹੀਂ ਪੜ੍ਹੀ? ਜਾਉ ਕੁਰਾਨ ਵਿਚੋਂ ਹਜ਼ਰਤ ਸਾਹਿਬ ਦਾ ਹੁਲੀਆ ਵੇਖੋ।'

ਅਸੀਂ ਵੀ ਗੁਰੂ ਅੰਗਦ ਦੇਵ ਜੀ ਦੇ ਦੀਦਾਰ ਉਨ੍ਹਾਂ ਦੀ ਬਾਣੀ ਵਿਚੋਂ ਕਰਨੇ ਹਨ। ਅੱਜ ਅਸੀਂ ਸ਼ਬਦ ਨੂੰ ਛੱਡ ਕੇ ਫੇਰ ਚਿਤਰਾਂ ਦੇ ਪੁਜਾਰੀ ਬਣਦੇ ਜਾਂਦੇ ਹਾਂ। ਜਿਹੜਾ ਚਿਤਰ ਦਾ ਪੁਜਾਰੀ ਬਣੇਗਾ ਸੁਭਾਵਕ ਹੀ ਉਹ ਸ਼ਬਦ ਅਤੇ ਗੁਰੂ ਆਸ਼ੇ ਤੋਂ ਦੂਰ ਹੋ ਜਾਵੇਗਾ।

ਪਹਿਲੀ ਕਸਵਟੀ ਹੈ ਰਚਨਾ ਤੇ ਦੂਸਰੀ ਕਸਵਟੀ ਹੈ ਉਸ ਮਹਾਂਪੁਰਖ ਦਾ ਕਰਮ, ਉਸਦੇ ਕਰਮਾਂ ਦਾ ਸਮੂੰਹ ਇਤਿਹਾਸ। ਅਸੀਂ ਉਨ੍ਹਾਂ ਦਾ ਇਤਿਹਾਸ ਪੜ੍ਹਦੇ ਹਾਂ। ਉਨ੍ਹਾਂ ਦੇ ਜੀਵਨ ਵਿਚ ਇਕ ਵੀ ਐਸਾ ਕਰਮ ਨਹੀਂ ਜਿਸ ਵੱਲ ਕੋਈ ਉਂਗਲੀ ਉਠਾ ਸਕੇ ਤੇ ਕਹਿ ਸਕੇ ਕਿ ਐਸਾ ਨਹੀਂ ਐਸਾ ਹੋਣਾ ਚਾਹੀਦਾ ਸੀ। ਸਿੱਖਾਂ ਨੂੰ ਉਪਦੇਸ਼ ਬੜੇ ਭਾਵਪੂਰਤ ਢੰਗ ਨਾਲ ਬੜੇ ਥੋੜ੍ਹੇ ਲਫਜ਼ਾਂ ਵਿਚ ਦੇਂਦੇ ਸਨ।

ਭਾਈ ਜੀਵੇ ਨੂੰ ਕਹਿਣਾ ਕਿ ਪ੍ਰਮਾਤਮਾ ਤੇ ਗੁਰੂ ਦਾ ਇਮਤਿਹਾਨ ਨਹੀਂ ਲੈਣਾ। ਦੁਖ ਸੁਖ ਵੇਲੇ ਰਜ਼ਾ ਵਿਚ ਰਹਿਣਾ ਹੀ ਸਿੱਖੀ ਹੈ।

ਪ੍ਰਭ ਆਗਯਾ ਮਹਿ ਤਥਾ ਸਦੀਵਾ॥ ਰਹੁ ਰਾਜੀ ਬਨ ਗੁਰਮੁਖ ਜੀਵਾ॥

(ਰਾਸ ੧, ਅੰਸੂ ੧੧)

ਗੁਜਰ ਲੁਹਾਰ ਨੂੰ ਕਿਹਾ ਸੀ, ਮੋਖ ਵੰਡੋ ਮੋਖ ਮਿਲੇਗਾ। ਉਸਨੇ ਰੱਬ ਦੇ ਪਿਆਰਿਆਂ ਦੇ, ਜੋ ਝੂਠੇ ਦੋਸ਼ ਵਿਚ ਫਸੇ ਸਨ, ਬੰਧਨ ਕੱਟ ਦਿੱਤੇ। ਉਹ ਅਸੀਸਾਂ ਦੇਂਦੇ ਗਏ ਤੇ ਇਸਦੇ ਹਿਰਦੇ ਵਿਚ ਬ੍ਰਹਮ ਗਿਆਨ ਉਤਪੰਨ ਹੋ ਗਿਆ।

ਆਸ਼ਿਖ ਦੇਤ ਗਏ ਨਿਜ ਦੇਸ਼॥ ਉਪਜਿਉ ਇਸਕੇ ਗਯਾਨ ਵਿਸ਼ੇਸ਼॥

(ਰਾਸ ੧, ਅੰਸੂ ੧੧)

ਧਿੰਗ ਨਾਈ ਚੰਗਾ ਜਰਾਹ ਸੀ। ਉਸਨੂੰ ਕਿਹਾ, ਤੁਹਾਡਾ ਵਡੇਰਾ ਸੈਣ ਭਗਤ ਹੋਇਆ ਹੈ, ਉਸਦੇ ਨਕਸ਼ੇ-ਕਦਮ 'ਤੇ ਚੱਲੋ। ਉਹ ਸੇਵਾ ਕਰਕੇ ਪਰਮ ਪਦ ਨੂੰ ਪ੍ਰਾਪਤ ਹੋਇਆ ਸੀ।

ਦੇਖ ਜਾਤ ਅਪਨੀ ਭਾ ਸੈਨ। ਕਰੀ ਸੇਵ ਸੰਤਨ ਕੀ ਰੈਨ॥
ਪ੍ਰੇਮ ਪਰਖ ਕਰਿ ਸ੍ਰੀ ਭਗਵਾਨ॥ ਬਨੇ ਸੈਨ ਕੇ ਰੂਪ ਸੁਜਾਣ॥

(ਰਾਸ ੧, ਅੰਸੂ ੧੧)

ਭਾਈ ਪਾਰੋ ਨੂੰ ਕਿਹਾ ਸੀ, ਜੋ ਜੋ ਨਾਸ਼ਵਾਨ ਹੈ ਬਿਬੇਕ ਨਾਲ ਉਸਨੂੰ ਸਮਝੋ ਅਤੇ ਅਖ਼ੀਰ ਅਬਿਨਾਸੀ ਆਤਮਾ ਨੂੰ ਸਾਖਯਾਤ ਕਰੋ।

ਪਰਮ ਹੰਸ ਸੋ ਕਹੀਅਹਿ ਰੂਪ। ਸਤ ਚੇਤਨ ਅਨੰਦ ਅਨੂਪ॥
ਤਨ ਤੇ ਨਯਾਰੋ ਜਾਨਹਿ ਐਸੇ। ਮੰਦਰ ਬਿਖੈ ਬਸਹਿ ਕੋ ਜੈਸੇ॥

(ਰਾਸ ੧, ਅੰਸੂ ੧੧)

ਮਲੂ ਸ਼ਾਹੀ ਨੇ ਕਿਹਾ ਸੀ, ਮੁਗ਼ਲਾਂ ਦੀ ਚਾਕਰੀ ਕਰਦੇ ਹਾਂ। ਸਤਿਗੁਰਾਂ ਕਿਹਾ ਕਿ ਈਮਾਨਦਾਰੀ ਨਾਲ ਕਰੋ। ਮਾਲਕ ਨੂੰ ਧੋਖਾ ਨਹੀਂ ਦੇਣਾ। ਰਣ ਵਿਚ ਪਿੱਠ

ਨਹੀਂ ਦੇਣੀ। ਈਮਾਨਦਾਰੀ ਦਾ ਤੇ ਸੂਰਮਤਾਈ ਦਾ ਪੱਲਾ ਨਹੀਂ ਛੱਡਣਾ, ਪ੍ਰਮਾਤਮਾ ਅੰਗ ਸੰਗ ਹੋਵੇਗਾ।

ਕਿਦਾਰੀ ਨੇ ਪੁੱਛਿਆ ਸੀ ਕਿ ਜੰਗਲ ਨੂੰ ਅੱਗ ਲਗਦੀ ਹੈ ਤਾਂ ਜਾਨਵਰ ਨਦੀਆਂ ਅਤੇ ਸਰੋਵਰਾਂ ਵਿਚ ਵੜ ਕੇ ਬਚ ਜਾਂਦੇ ਹਨ। ਸੰਸਾਰ ਨੂੰ ਅੱਗ ਲੱਗੀ ਹੋਵੇ ਤਾਂ ਅਸੀਂ ਕਿੱਧਰ ਜਾਈਏ? ਸਤਿਗੁਰਾਂ ਫ਼ੁਰਮਾਇਆ ਸੀ—

ਮਹਾਂ ਤਪਤ ਤੇ ਸਲਿਤਾ ਮਾਹੀ। ਜਾਇ ਪ੍ਰਵੇਸਹਿ ਸੁਖ ਬਹੁ ਪਾਹੀ।
ਤਿਮਿ ਜਗ ਜਲਤਿ ਦੇਖਿ ਕਰ ਤਿਆਗੇ। ਮਿਲਿ ਸਤਸੰਗਤ ਸੇਵਾ ਲਾਗੇ।
ਮਿਲਿ ਸਤਸੰਗਤ ਸੇਵਾ ਲਾਗੇ। ਸੀਤਲਤਾ ਗੁਰਸ਼ਬਦ ਪ੍ਰਕਾਸ਼ੇ।
(ਰਾਸ ੧, ਅੰਸੂ ੧੧)

ਭਾਈ ਦੀਪ ਨਰਾਇਣ ਦਾਸ ਬੂਲਾ ਨੇ ਪੁੱਛਿਆ ਸੀ, ਮਾਇਆ ਦੇ ਪ੍ਰਭਾਵ ਤੋਂ ਕਿਵੇਂ ਬਚਿਆ ਜਾਵੇ? ਸਤਿਗੁਰਾਂ ਕਿਹਾ ਸੀ ਕਿ ਭਗਤੀ ਕਰੋ। ਮਾਇਆ ਵੀ ਇਸਤਰੀ ਹੈ, ਭਗਤੀ ਵੀ ਇਸਤਰੀ ਹੈ। ਇਸਤਰੀ ਇਸਤਰੀ ਨੂੰ ਨਹੀਂ ਭਰਮਾ ਸਕਦੀ। ਭਾਵ ਇਹ ਸੀ ਕਿ ਤਪ ਦਾਨ ਵਿਚ ਹੰਕਾਰ ਹੋ ਸਕਦਾ ਹੈ। ਗਿਆਨ ਦਾ ਗੁਮਾਨ ਹੋ ਸਕਦਾ ਹੈ। ਏਥੇ ਮਾਇਆ ਵਿਆਪਦੀ ਹੈ ਪਰ ਭਗਤੀ ਵਿਚ ਇਸਦੀ ਪੇਸ਼ ਨਹੀਂ ਜਾਂਦੀ।

ਭਗਤਿ ਅਹੇ ਪਤਿਬ੍ਰਤ ਨਾਰੀ। ਇਸ ਪਰ ਨਹਿ ਮਾਯਾ ਬਲ ਭਾਰੀ।
ਇਸਤ੍ਰੀ ਕੋ ਇਸਤ੍ਰੀ ਨਹਿ ਭ੍ਰਮਾਵੈ। ਧਰਹਿ ਭਗਤਿ ਤਿਸ ਪ੍ਰਭੁ ਮਿਲਾਵੈ।
(ਰਾਸ ੧, ਅੰਸੂ ੧੧)

ਹਰੀਕੇ ਦਾ ਚੌਧਰੀ ਜਦੋਂ ਬੜੇ ਹੰਕਾਰ ਨਾਲ ਆ ਕੇ ਸਿਰਹਾਣੇ ਵੱਲ ਬੈਠ ਗਿਆ ਤਾਂ ਸਤਿਗੁਰਾਂ ਕਿਹਾ, ਇਸ ਨਾਲ ਸਾਡਾ ਤਾਂ ਕੁਝ ਨਹੀਂ ਘਟੇਗਾ ਪਰ ਇਕ ਮਹਾਨ ਰੱਬੀ ਗੁਣ ਜਿਸ ਨੂੰ ਅਦਬ ਕਹਿੰਦੇ ਹਨ, ਉਹ ਗਵਾ ਕੇ ਤੂੰ ਸੁਖੀ ਨਹੀਂ ਰਹਿ ਸਕਦਾ।

ਕਰਨ ਬਿਅਦਬੀ ਬਡਅਨਿ ਕੇਰੀ। ਨਾਸ ਦੇਤ ਕਰ ਬਡਿਹੁ ਬਡੇਰੀ।
ਬਡਿਅਨਿ ਕੋ ਠਾਨਹਿ ਸਨਮਾਨਾ। ਸੋ ਜਾਨਹੁ ਇਹ ਹੋਇ ਮਹਾਨਾ।

ਚੌਧਰੀ ਮਲੂਕੇ ਨੇ ਸ਼ਰਾਬ ਛੱਡ ਦਿੱਤੀ ਤਾਂ ਉਸਦੀ ਮਿਰਗੀ ਦੀ ਬੀਮਾਰੀ ਹਟ ਗਈ ਸੀ, ਪਰ ਫਿਰ ਇਕ ਦਿਨ ਸ਼ਰਾਬ ਪੀ ਕੇ ਕਹਿਣ ਲੱਗਾ—

ਤਪਾ ਹਟਾਯੋ ਹੁਕਮ ਤੁਮਾਰਾ। ਬੂੰਦੇ ਬਰਖਤ ਬਡੀ ਬਹਾਰਾ।
ਰਹਯੋ ਨਾ ਜਾਇ ਮੋਹਿ ਤੇ ਕੈਸੇ। ਪਾਵਤ ਅਤਿ ਪ੍ਰਮੋਦ ਮੈ ਐਸੇ।

ਸਤਿਗੁਰਾਂ ਕਿਹਾ ਸੀ, ਠੀਕ ਹੈ ਤੂੰ ਸ਼ਰਾਬ ਦਾ ਰਸ ਤੇ ਲੈ ਲਿਆ ਹੈ ਪਰ ਇਸ ਦਾ ਦੁੱਖ ਫਲ ਮਿਰਗੀ ਵਰਗੀ ਬੀਮਾਰੀ ਨੂੰ ਜਾਣਦਾ ਹੋਇਆ ਵੀ ਤੂੰ ਬਚਨ

ਤੋੜਿਆ ਹੈ, ਤੇਰੀ ਮਰਜ਼ੀ। ਮਲੂਕਾ ਸ਼ਰਾਬੀ ਹੋਇਆ ਮਕਾਨ ਤੋਂ ਡਿੱਗਾ ਤੇ ਮਰ ਗਿਆ।

ਭਾਈ ਮਾਹਣੇ ਨੂੰ ਕਹਿਣਾ ਕਿ ਜੇ ਤੂੰ ਦੁਰਬਚਨ ਕਹਿ ਕੇ ਸਿੱਖਾਂ ਦੇ ਹਿਰਦੇ ਸਾੜਨੇ ਹਨ ਤਾਂ ਜਾ ਆਪ ਹੀ ਸੜ ਮਰ। ਸਾਰੀ ਮਨੁੱਖਤਾ ਲਈ ਉਪਦੇਸ਼ ਹੈ ਕਿ ਸੰਗਤ ਵਿਚ ਰਹਿਣ ਵਾਲਾ, ਸੇਵਾ ਕਰਨ ਵਾਲਾ ਸਿੱਖ ਕਿੰਨਾ ਮਿੱਠ ਬੋਲਾ ਤੇ ਨਿਮਰਤਾ ਵਾਲਾ ਚਾਹੀਦਾ ਹੈ।

ਸਿੱਧਾਂ ਨੂੰ ਕਿਹਾ ਸੀ ਜੋਗ ਉਹੀ ਹੈ ਜਿਸ ਜੋਗ ਬਾਰੇ ਸਤਿਗੁਰੂ ਨਾਨਕ ਦੇਵ ਜੀ ਨੇ ਸਮਝਾਇਆ ਹੈ। ਮਿਲਾਪ ਦੀ ਦ੍ਰਿਸ਼ਟੀ ਬਣ ਜਾਏ, ਜੀਵਨ ਵਿਚੋਂ ਵਿਛੋੜਾ ਮੁੱਕ ਜਾਏ, ਪ੍ਰਭੂ ਮੇਲ ਹੋ ਜਾਏ ਤਾਂ ਜੋਗ ਹੈ, ਨਹੀਂ ਤਾਂ ਕਾਹਦਾ ਜੋਗ ਹੈ।

ਗਲੀ ਜੋਗ ਨ ਹੋਈ॥
ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ।

(ਸੂਹੀ ਮ: ੧)

ਸੁਨਹੁ ਨਾਥ ਇਹ ਹਮਰਾ ਜੋਗ। ਪਾਇ ਪ੍ਰਮਾਤਮ ਜਾਇ ਵਿਯੋਗ।
ਸਹਜ ਜੋਗ ਸੰਤਨਿ ਮਤਿ ਐਸੇ। ਸੰਸੇ ਭਰਮ ਨਾ ਕੀਜੈ ਕੈਸੇ।

(ਰਾਸ ੧, ਅੰਸੂ ੧੦)

ਇਹ ਗੁਰੂ ਅੰਗਦ ਦੇਵ ਜੀ ਦੇ ਇਤਿਹਾਸ ਦੀਆਂ ਕੁਝ ਵੰਨਗੀਆਂ ਹਨ ਜਿਸਨੂੰ ਪੜ੍ਹਕੇ ਕਿਸ ਦਾ ਸਿਰ ਨਹੀਂ ਝੁਕ ਜਾਏਗਾ।

ਤੀਸਰੀ ਕਸਵਟੀ ਹੈ ਕਿ ਆਮ ਲੋਕ ਤੇ ਵਿਦਵਾਨ ਉਨ੍ਹਾਂ ਬਾਰੇ ਕੀ ਕਹਿੰਦੇ ਹਨ। ਅਸੀਂ ਸਤੇ ਬਲਵੰਡ ਦੀ ਵਾਰ ਵੇਖ ਲਈ ਹੈ। ਭਟਾਂ ਦੇ ਸਵੈਯੇ, ਭਾਈ ਗੁਰਦਾਸ ਦੀ ਰਚਨਾ, ਭਾਈ ਨੰਦ ਲਾਲ ਦੀ ਰਚਨਾ ਤੇ ਭਾਈ ਸੰਤੋਖ ਸਿੰਘ ਦਾ ਮਹਿਮਾ ਪ੍ਰਕਾਸ਼ ਤੇ ਅੱਜ ਤਕ ਲਿਖੇ ਸਿੱਖ ਸਾਹਿਤ ਵਿਚ ਬੇਅੰਤ ਗ੍ਰੰਥ ਪੜ੍ਹ ਸੁਣ ਲਏ ਹਨ। ਸਾਰੇ ਮੰਨਦੇ ਹਨ ਕਿ ਗੁਰੂ ਅੰਗਦ ਦੇਵ ਜੀ ਦੇ ਦਰਬਾਰ ਵਿਚ ਕੁਦਰਤੀ ਨੂਰ ਬਰਸਦਾ ਸੀ। ਉਹ ਪੂਰੇ ਗੁਰੂ ਸਨ।



# ਗੁਰਿ, ਚੇਲੇ ਰਹਿਰਾਸ ਕੀਈ

*'ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ'*
*ਵਿੱਚੋਂ ਸ੍ਰੀ ਗੁਰੂ ਅੰਗਦ ਦੇਵ ਜੀ ਨਾਲ ਸੰਬੰਧਿਤ ਪੰਜ ਪਉੜੀਆਂ*

ਨਾਉ ਕਰਤਾ ਕਾਦਰੁ ਕਰੇ,
ਕਿਉ ਬੋਲੁ ਹੋਵੈ ਜੋਖੀਵਦੈ ॥

ਦੇ ਗੁਨਾ ਸਤਿ ਭੈਣ ਭਰਾਵ ਹੈ,
ਪਾਰੰਗਤਿ ਦਾਨੁ ਪੜੀਵਦੈ ॥

ਨਾਨਕਿ ਰਾਜੁ ਚਲਾਇਆ,
ਸਚੁ ਕੋਟੁ ਸਤਾਣੀ ਨੀਵ ਦੈ ॥

ਲਹਣੇ ਧਰਿਓਨੁ ਛਤੁ ਸਿਰਿ,
ਕਰਿ ਸਿਫਤੀ ਅੰਮ੍ਰਿਤੁ ਪੀਵਦੈ ॥

ਮਤਿ, ਗੁਰ ਆਤਮ ਦੇਵ ਦੀ,
ਖੜਗਿ ਜੋਰਿ ਪਰਾਕੁਇ ਜੀਅ ਦੈ ॥

ਗੁਰਿ, ਚੇਲੇ ਰਹਰਾਸਿ ਕੀਈ,
ਨਾਨਕਿ ਸਲਾਮਤਿ ਥੀਵਦੈ ॥

ਸਹਿ ਟਿਕਾ ਦਿਤੋਸੁ ਜੀਵਦੈ ॥ ੧ ॥

(ਪੰਨਾ ੯੬੬)



ਲਹਣੇ ਦੀ ਫੇਰਾਈਐ,
ਨਾਨਕਾ ਦੋਹੀ ਖਟੀਐ ॥

ਜੋਤਿ ਓਹਾ ਜੁਗਤਿ ਸਾਇ,
ਸਹਿ ਕਾਇਆ ਫੇਰਿ ਪਲਟੀਐ ॥

ਝੁਲੈ ਸੁ ਛਤੁ ਨਿਰੰਜਨੀ,
ਮਲਿ ਤਖਤੁ ਬੈਠਾ ਗੁਰ ਹਟੀਐ ॥

ਕਰਹਿ ਜਿ ਗੁਰ ਫੁਰਮਾਇਆ,
ਸਿਲ ਜੋਗੁ ਅਲੂਣੀ ਚਟੀਐ ॥

ਲੰਗਰੁ ਚਲੈ ਗੁਰ-ਸਬਦਿ ਹਰਿ,
ਤੋਟਿ ਨ ਆਵੀ, ਖਟੀਐ॥
ਖਰਚੇ ਦਿਤਿ ਖਸੰਮ ਦੀ,
ਆਪ ਖਹਦੀ ਖੈਰਿ ਦਬਟੀਐ॥
ਹੋਵੈ ਸਿਫਤਿ ਖਸੰਮ ਦੀ,
ਨੂਰੁ ਅਰਸਹੁ ਕੁਰਸਹੁ ਝਟੀਐ॥
ਤੁਧੁ ਡਿਠੇ ਸਚੇ ਪਾਤਿਸਾਹ,
ਮਲੁ ਜਨਮ ਜਨਮ ਦੀ ਕਟੀਐ॥
ਸਚੁ ਜਿ ਗੁਰਿ ਫੁਰਮਾਇਆ,
ਕਿਉ ਏਦੂ ਬੋਲਹੁ ਹਟੀਐ॥
ਪੁਤ੍ਰੀ ਕਉਲੁ ਨ ਪਾਲਿਓ,
ਕਰਿ ਪੀਰਹੁ ਕੰਨ੍ ਮੁਰਟੀਐ॥
ਦਿਲਿ ਖੋਟੈ ਆਕੀ ਫਿਰਨ੍ਹਿ,
ਬੰਨ੍ਹਿ ਭਾਰੁ ਉਚਾਇਨ੍ਹਿ ਛਟੀਐ॥
ਜਿਨਿ ਆਖੀ ਸੋਈ ਕਰੇ,
ਜਿਨਿ ਕੀਤੀ ਤਿਨੈ ਥਟੀਐ॥
ਕਉਣੁ ਹਾਰੇ, ਕਿਨਿ ਉਵਟੀਐ॥੨॥

(ਪੰਨਾ ੯੬੭)



ਜਿਨਿ ਕੀਤੀ ਸੋ ਮੰਨਣਾ, ਕੋ ਸਾਲੁ, ਜਿਵਾਹੇ ਸਾਲੀ॥
ਧਰਮ ਰਾਇ ਹੈ ਦੇਵਤਾ, ਲੈ ਗਲਾ ਕਰੇ ਦਲਾਲੀ॥
ਸਤਿਗੁਰੁ ਆਖੈ, ਸਚਾ ਕਰੇ, ਸਾ ਬਾਤ ਹੋਵੈ ਦਰਹਾਲੀ॥
ਗੁਰ ਅੰਗਦ ਦੀ ਦੋਹੀ ਫਿਰੀ, ਸਚੁ ਕਰਤੈ ਬੰਧਿ-ਬਹਾਲੀ॥
ਨਾਨਕੁ ਕਾਇਆ ਪਲਟੁ ਕਰਿ, ਮਲਿ ਤਖਤੁ ਬੈਠਾ ਸੈ-ਡਾਲੀ॥
ਦਰੁ ਸੇਵੇ ਉਮਤਿ ਖੜੀ, ਮਸਕਲੈ ਹੋਇ ਜੰਗਾਲੀ॥
ਦਰਿ ਦਰਵੇਸੁ ਖਸੰਮ ਦੈ, ਨਾਇ ਸਚੈ ਬਾਣੀ ਲਾਲੀ॥

ਬਲਵੰਡ ਖੀਵੀ ਨੇਕ ਜਨ, ਜਿਸੁ ਬਹੁਤੀ ਛਾਉ ਪਤ੍ਰਾਲੀ॥
ਲੰਗਰਿ ਦਉਲਤਿ ਵੰਡੀਐ, ਰਸੁ ਅੰਮ੍ਰਿਤੁ ਖੀਰਿ ਘਿਆਲੀ॥
ਗੁਰਸਿਖਾ ਕੇ ਮੁਖ ਉਜਲੇ, ਮਨਮੁਖ ਥੀਏ ਪਰਾਲੀ॥
ਪਏ ਕਬੂਲੁ ਖਸੰਮ ਨਾਲਿ, ਜਾਂ ਘਾਲ ਮਰਦੀ ਘਾਲੀ॥
ਮਾਤਾ ਖੀਵੀ ਸਹੁ ਸੋਇ, ਜਿਨਿ ਗੋਇ ਉਠਾਲੀ॥੩॥

(ਪੰਨਾ ੯੬੭)



ਹੋਰਿੰਓ ਗੰਗ ਵਹਾਈਐ,
ਦੁਨਿਆਈ ਆਖੈ ਕਿ ਕਿਓਨੁ॥
ਨਾਨਕ ਈਸਰਿ ਜਗਨਾਥਿ,
ਉਚਹਦੀ ਵੈਣੁ ਵਿਰਿਕਿਓਨੁ॥
ਮਾਧਾਣਾ ਪਰਬਤੁ ਕਰਿ,
ਨੇਤ੍ਰਿ ਬਾਸਕੁ, ਸਬਦਿ ਰਿੜਕਿਓਨੁ॥
ਚਉਦਹ ਰਤਨ ਨਿਕਾਲਿਅਨੁ,
ਕਰਿ ਆਵਾ ਗਉਣੁ ਚਿਲਕਿਓਨੁ॥
ਕੁਦਰਤਿ ਅਹਿ ਵੇਖਾਲੀਅਨੁ,
ਜਿਣਿ ਐਵਡ ਪਿਡ ਠਿਣਕਿਓਨੁ॥
ਲਹਣੇ ਧਰਿਓਨੁ ਛਤ੍ਰੁ ਸਿਰਿ,
ਅਸਮਾਨਿ ਕਿਆੜਾ ਛਿਕਿਓਨੁ॥
ਜੋਤਿ ਸਮਾਣੀ ਜੋਤਿ ਮਾਹਿ,
ਆਪੁ ਆਪੈ ਸੇਤੀ ਮਿਕਿਓਨੁ॥
ਸਿਖਾਂ ਪੁਤ੍ਰਾਂ ਘੋਖਿ ਕੈ,
ਸਭ ਉਮਤਿ ਵੇਖਹੁ ਜਿ ਕਿਓਨੁ॥
ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ॥੪॥

(ਪੰਨਾ ੯੬੭)



ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ ॥
ਜਪੁ ਤਪੁ ਸੰਜਮੁ ਨਾਲਿ ਤੁਧੁ, ਹੋਰੁ ਮੁਚੁ ਗਰੂਰੁ ॥
ਲਬੁ ਵਿਣਾਹੇ ਮਾਣਸਾ, ਜਿਉ ਪਾਣੀ ਬੂਰੁ ॥
ਵਰ੍ਹਿਐ ਦਰਗਹ ਗੁਰੂ ਕੀ, ਕੁਦਰਤੀ ਨੂਰੁ ॥
ਜਿਤੁ ਸੁ ਹਾਥ ਨ ਲਭਈ, ਤੂੰ ਓਹੁ ਠਰੂਰੁ ॥
ਨਉ ਨਿਧਿ ਨਾਮੁ ਨਿਧਾਨੁ ਹੈ, ਤੁਧੁ ਵਿਚਿ ਭਰਪੂਰੁ ॥
ਨਿੰਦਾ ਤੇਰੀ ਜੋ ਕਰੇ, ਸੋ ਵੰਞੈ ਚੂਰੁ ॥
ਨੇੜੈ ਦਿਸੈ ਮਾਤ ਲੋਕ, ਤੁਧੁ ਸੁਝੈ ਦੂਰੁ ॥
ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ ॥ ੫ ॥

(ਪੰਨਾ ੯੬੭)



**ਦਰਸਨ ਪਰਸਿਐ ਗੁਰੂ ਕੈ**
**ਜਨਮ ਮਰਣ ਦੁਖੁ ਜਾਇ ॥**

*'ਸਵਈਏ ਮਹਲੇ ਦੂਜੇ ਕੇ ੨' (੧੦ ਸਵਈਏ)*

ੴ ਸਤਿਗੁਰ ਪ੍ਰਸਾਦਿ ॥

ਸੋਈ ਪੁਰਖੁ ਧੰਨੁ ਕਰਤਾ,
ਕਾਰਣ ਕਰਤਾਰੁ ਕਰਣ ਸਮਰਥੋ ॥
ਸਤਿਗੁਰੂ ਧੰਨੁ ਨਾਨਕੁ,
ਮਸਤਕਿ ਤੁਮ ਧਰਿਓ ਜਿਨਿ ਹਥੋ ॥
ਤ ਧਰਿਓ ਮਸਤਕਿ ਹਥੁ ਸਹਜਿ ਅਮਿਉ ਵੁਠਉ ਛਜਿ,
ਸੁਰਿ ਨਰ ਗਣ ਮੁਨਿ ਬੋਹਿਯ ਅਗਾਜਿ ॥
ਮਾਰਿਓ ਕੰਟਕੁ ਕਾਲੁ ਗਰਜਿ, ਧਾਵਤੁ ਲੀਓ ਬਰਜਿ,
ਪੰਚ ਭੂਤ ਏਕ ਘਰਿ ਰਾਖਿ ਲੇ ਸਮਜਿ ॥

ਜਗੁ ਜੀਤਉ ਗੁਰ ਦੁਆਰਿ, ਖੇਲਹਿ ਸਮਤ ਸਾਰਿ,
ਰਥੁ ਉਨਮਨਿ ਲਿਵ ਰਾਖਿ ਨਿਰੰਕਾਰਿ॥

ਕਹੁ ਕੀਰਤਿ ਕਲ ਸਹਾਰ, ਸਪਤ ਦੀਪ ਮਝਾਰ,
ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ॥੧॥

(ਪੰਨਾ ੧੩੯੧)

☬ ☬ ☬

ਜਾ ਕੀ ਦ੍ਰਿਸਟਿ ਅੰਮ੍ਰਿਤਧਾਰ, ਕਾਲੁਖ ਖਨਿ ਉਤਾਰ,
ਤਿਮਰ ਅਗ੍ਯਾਨ ਜਾਹਿ ਦਰਸ ਦੁਆਰ॥

ਓਇ ਜੁ ਸੇਵਹਿ ਸਬਦੁ ਸਾਰੁ, ਗਾਖੜੀ ਬਿਖਮ ਕਾਰ,
ਤੇ ਨਰ ਭਵ ਉਤਾਰਿ, ਕੀਏ ਨਿਰਭਾਰ॥

ਸਤਸੰਗਤਿ ਸਹਜ ਸਾਰਿ, ਜਾਗੀਲੇ ਗੁਰ ਬੀਚਾਰਿ,
ਨਿੰਮਰੀ ਭੂਤ ਸਦੀਵ ਪਰਮ ਪਿਆਰਿ॥

ਕਹੁ ਕੀਰਤਿ ਕਲ ਸਹਾਰ, ਸਪਤ ਦੀਪ ਮਝਾਰ,
ਲਹਣਾ ਜਗਤ੍ਰ ਗੁਰ, ਪਰਸਿ ਮੁਰਾਰਿ॥੨॥

(ਪੰਨਾ ੧੩੯੧)

☬ ☬ ☬

ਤੈ ਤਉ ਦ੍ਰਿੜਿਓ ਨਾਮੁ ਅਪਾਰੁ, ਬਿਮਲ ਜਾਸੁ ਬਿਥਾਰੁ,
ਸਾਧਿਕ ਸਿਧ ਸੁਜਨ ਜੀਆ ਕੋ ਅਧਾਰੁ॥

ਤੂ ਤਾ ਜਨਿਕ ਰਾਜਾ ਅਉਤਾਰੁ, ਸਬਦੁ ਸੰਸਾਰਿ ਸਾਰੁ,
ਰਹਹਿ ਜਗਤ੍ਰ ਜਲ ਪਦਮ ਬੀਚਾਰ॥

ਕਲਿਪਤਰੁ ਰੋਗ ਬਿਦਾਰੁ, ਸੰਸਾਰ ਤਾਪ ਨਿਵਾਰੁ,
ਆਤਮਾ ਤ੍ਰਿਬਿਧਿ, ਤੇਰੈ ਏਕ ਲਿਵ ਤਾਰ॥

ਕਹੁ ਕੀਰਤਿ ਕਲ ਸਹਾਰ, ਸਪਤ ਦੀਪ ਮਝਾਰ,
ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ॥੩॥

(ਪੰਨਾ ੧੩੯੧)

☬ ☬ ☬

ਤੈ ਤਾ ਹਦਰਥਿ ਪਾਇਓ ਮਾਨੁ, ਸੇਵਿਆ ਗੁਰੁ ਪਰਵਾਨੁ,
ਸਾਧਿ ਅਜਗਰੁ ਜਿਨਿ ਕੀਆ ਉਨਮਾਨੁ ॥

ਹਰਿ ਹਰਿ ਦਰਸ ਸਮਾਨ, ਆਤਮਾਵੰਤ ਗਿਆਨ,
ਜਾਣੀਅ ਅਕਲ ਗਤਿ ਗੁਰ ਪਰਵਾਨ ॥

ਜਾ ਕੀ ਦ੍ਰਿਸਟਿ ਅਚਲ ਠਾਣ, ਬਿਮਲ ਬੁਧਿ ਸੁਥਾਨ,
ਪਹਿਰਿ ਸੀਲ ਸਨਾਹੁ ਸਕਤਿ ਬਿਦਾਰਿ ॥

ਕਹੁ ਕੀਰਤਿ ਕਲ ਸਹਾਰ, ਸਪਤ ਦੀਪ ਮਝਾਰ,
ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥ ੪ ॥

(ਪੰਨਾ ੧੩੯੧)



ਦ੍ਰਿਸਟਿ ਧਰਤ ਤਮ ਹਰਨ, ਦਹਨ ਅਘ ਪਾਪ ਪ੍ਰਨਾਸਨ ॥

ਸਬਦ ਸੂਰ ਬਲਵੰਤ, ਕਾਮ ਅਰੁ ਕ੍ਰੋਧ ਬਿਨਾਸਨ ॥

ਲਭ ਮੋਹ ਵਸਿ ਕਰਣ, ਸਰਣ ਜਾਚਿਕ ਪ੍ਰਤਿਪਾਲਣ ॥

ਆਤਮ ਰਤ ਸੰਗ੍ਰਹਣ, ਕਹਣ ਅੰਮ੍ਰਿਤ ਕਲ ਢਾਲਣ ॥

ਸਤਿ ਗੁਰੂ ਕਲ ਸਤਿ ਗੁਰ ਤਿਲਕੁ,
ਸਤਿ ਲਾਗੈ ਸੋ ਪੈ ਤਰੈ ॥

ਗੁਰੁ ਜਗਤ ਫਿਰਣਸੀਹ ਅੰਗਰਉ,
ਰਾਜੁ ਜੋਗੁ ਲਹਣਾ ਕਰੈ ॥ ੫ ॥

(ਪੰਨਾ ੧੩੯੧)



ਸਦਾ ਅਕਲ ਲਿਵ ਰਹੈ, ਕਰਨ ਸਿਉ ਇਛਾ ਚਾਰਹ ॥

ਦ੍ਰੁਮ ਸਪੂਰ ਜਿਉ ਨਿਵੈ, ਖਵੈ ਕਸੁ ਬਿਮਲ ਬੀਚਾਰਹ ॥

ਇਹੈ ਤਤੁ ਜਾਣਿਓ, ਸਰਬ ਗਤਿ ਅਲਖੁ ਬਿਡਾਣੀ ॥

ਸਹਜ ਭਾਇ ਸੰਚਿਓ, ਕਿਰਣਿ ਅੰਮ੍ਰਿਤ ਕਲ ਬਾਣੀ ॥

ਗੁਰ ਗਮਿ ਪ੍ਰਮਾਣੁ ਤੈ ਪਾਇਓ,
ਸਤੁ ਸੰਤੋਖੁ ਗ੍ਰਾਹਜਿ ਲਯੌ ॥
ਹਰਿ ਪਰਸਿਓ ਕਲੁ ਸਮੁਲਵੈ,
ਜਨ ਦਰਸਨੁ ਲਹਣੇ ਭਯੌ ॥ ੬ ॥

(ਪੰਨਾ ੧੩੯੨)



ਮਨਿ ਬਿਸਾਸੁ ਪਾਇਓ, ਗਹਰਿ ਗਹੁ ਹਦਰਥਿ ਦੀਓ ॥
ਗਰਲ ਨਾਸੁ ਤਨਿ ਨਠਯੋ, ਅਮਿਉ ਅੰਤਰਗਤਿ ਪੀਓ ॥
ਰਿਦਿ ਬਿਗਾਸੁ ਜਾਗਿਓ, ਅਲਖਿ ਕਲ ਧਰੀ ਜੁਗੰਤਰਿ ॥
ਸਤਿਗੁਰੁ ਸਹਜ ਸਮਾਧਿ, ਰਵਿਓ ਸਾਮਾਨਿ ਨਿਰੰਤਰਿ ॥
ਉਦਾਰਉ ਚਿਤ ਦਾਰਿਦ ਹਰਨ, ਪਿਖੰਤਿਹ ਕਲਮਲ ਤ੍ਰਸਨ ॥
ਸਦ ਰੰਗਿ ਸਹਜਿ ਕਲੁ ਉਚਰੈ,
ਜਸੁ ਜੰਪਉ ਲਹਣੇ ਰਸਨ ॥ ੭ ॥

(ਪੰਨਾ ੧੩੯੨)



ਨਾਮੁ ਅਵਖਧੁ ਨਾਮੁ ਆਧਾਰੁ ਅਰੁ ਨਾਮੁ ਸਮਾਧਿ ਸੁਖੁ,
ਸਦਾ ਨਾਮ ਨੀਸਾਣੁ ਸੋਹੈ ॥

ਰੰਗਿ ਰਤੌ ਨਾਮ ਸਿਉ, ਕਲ ਨਾਮੁ ਸੁਰਿ ਨਰਹ ਬੋਹੈ ॥
ਨਾਮ ਪਰਸੁ ਜਿਨਿ ਪਾਇਓ, ਸਤੁ ਪ੍ਰਗਟਿਓ ਰਵਿ ਲੋਇ ॥
ਦਰਸਨਿ ਪਰਸਿਐ ਗੁਰੂ ਕੈ ਅਠਸਠਿ ਮਜਨੁ ਹੋਇ ॥ ੮ ॥

(ਪੰਨਾ ੧੩੯੨)



ਸਚੁ ਤੀਰਥੁ, ਸਚੁ ਇਸਨਾਨੁ ਅਰੁ ਭੋਜਨੁ ਭਾਉ ਸਚੁ,
ਸਦਾ ਸਚੁ ਭਾਖੰਤੁ ਸੋਹੈ ॥

ਸਚੁ ਪਾਇਓ ਗੁਰ ਸਬਦਿ, ਸਚੁ ਨਾਮੁ ਸੰਗਤੀ ਬੋਹੈ ॥
ਜਿਸੁ ਸਚੁ ਸੰਜਮੁ, ਵਰਤੁ ਸਚੁ, ਕਬਿ ਜਨ ਕਲ ਵਖਾਣੁ ॥
ਦਰਸਨਿ ਪਰਸਿਐ ਗੁਰੂ ਕੈ, ਸਚੁ ਜਨਮੁ ਪਰਵਾਣੁ ॥ ੯ ॥

(ਪੰਨਾ ੧੩੯੨)

☬ ☬ ☬

ਅਮਿਅ ਦ੍ਰਿਸਟਿ ਸੁਭ ਕਰੈ, ਹਰੈ ਅਘ ਪਾਪ ਸਕਲ ਮਲ ॥
ਕਾਮ ਕ੍ਰੋਧ ਅਰੁ ਲੋਭ ਮੋਹ, ਵਸਿ ਕਰੈ ਸਭੈ ਬਲ ॥
ਸਦਾ ਸੁਖੁ ਮਨਿ ਵਸੈ, ਦੁਖੁ ਸੰਸਾਰਹ ਖੋਵੈ ॥
ਗੁਰੁ ਨਵਨਿਧਿ ਦਰੀਆਉ, ਜਨਮ ਹਮ ਕਾਲਖ ਧੋਵੈ ॥
ਸੁ ਕਹੁ ਟਲ, ਗੁਰੁ ਸੇਵੀਐ, ਅਹਿਨਿਸਿ ਸਹਜਿ ਸੁਭਾਇ ॥
ਦਰਸਨਿ ਪਰਸਿਐ ਗੁਰੂ ਕੈ,
ਜਨਮ ਮਰਣ ਦੁਖੁ ਜਾਇ ॥ ੧੦ ॥

(ਪੰਨਾ ੧੩੯੨)

☬ ☬ ☬